# ਸੁਰ ਸਿਮਰਨ ਸੰਗੀਤ

[ਭਾਗ ਤੀਸਰਾ]

ਸੰਤ ਸਰਵਣ ਸਿੰਘ 'ਗੰਧਰਵ'



**ਸਿੰਘ ਬ੍ਰਦਰਜ਼**

ਅੰਮ੍ਰਿਤਸਰ

SUR SIMRAN SANGEET—PART III

*by*

SANT SARWAN SINGH 'GANDHARV'



ISBN 81-7205-359-2 (Vol. III)
ISBN 81-7205-364-9 (Set)

*ਸਿੰਘ ਬ੍ਰਦਰਜ਼ ਵੱਲੋਂ*
ਪਹਿਲੀ ਵਾਰ ਜਨਵਰੀ 2006

**ਮੁੱਲ : 160-00 ਰੁਪਏ**

*ਪ੍ਰਕਾਸ਼ਕ :*
ਸਿੰਘ ਬ੍ਰਦਰਜ਼

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

## ਸਮਰਪਣ

**ਬ੍ਰਹਮ ਗਿਆਨੀ ਸੰਤ ਬਾਬਾ ਦਲੀਪ ਸਿੰਘ ਜੀ**

ਅਤੇ

**ਬ੍ਰਹਮ ਗਿਆਨੀ ਸੰਤ ਬਾਬਾ ਜਵਾਲਾ ਸਿੰਘ ਜੀ 'ਹਰਖੋਵਾਲ'**

ਵਾਲਿਆਂ ਦੇ ਚਰਨਾਂ ਵਿਚ

ਜਿਨ੍ਹਾਂ ਨੇ ਦਾਸ ਨੂੰ

*ਸੁਰ ਸਿਮਰਨ ਸੰਗੀਤ*

ਲਿਖਣ ਦੇ ਕਾਬਲ ਬਣਾਇਆ!

# ਤਤਕਰਾ

# ਮੁਖਬੰਧ

ਸੰਗੀਤ 'ਰੂਹਾਂ' ਦੀ ਖ਼ੁਰਾਕ ਹੁੰਦੀ ਹੈ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲੀ ਸਾਰੀ ਬਾਣੀ ਰਾਗਾਂ ਵਿਚ ਸੰਗੀਤ-ਬੱਧ ਕੀਤੀ ਗਈ ਹੈ। ਮਹਾਨ ਗੁਰੂਆਂ ਅਤੇ ਭਗਤਾਂ ਨੇ 'ਸਰਬ-ਸ਼ਕਤੀਮਾਨ' ਵਾਹਿਗੁਰੂ ਦੀ ਸਿਫ਼ਤਿ-ਸਾਲਾਹ ਰਾਗਾਂ ਵਿਚ ਸੰਗੀਤ-ਬੱਧ ਕਰ ਕੇ ਗਾਈ ਹੈ। ਇਸ ਲਈ ਪਵਿੱਤਰ ਗੁਰਬਾਣੀ ਦਾ ਪੂਰਨ ਅਨੰਦ ਪ੍ਰਾਪਤ ਕਰਨ ਲਈ ਰਾਗਾਂ ਦੀ ਜਾਣਕਾਰੀ ਹੋਣਾ ਅਤਿ ਜ਼ਰੂਰੀ ਹੈ।

ਸਿੱਖ ਸੰਗਤਾਂ ਦੀ ਇਸ ਲੋੜ ਨੂੰ ਪੂਰਾ ਕਰਨ ਲਈ ਅਤੇ ਗੁਰਬਾਣੀ ਸੰਗੀਤ ਦੀ ਪੂਰਨ ਜਾਣਕਾਰੀ ਲਈ ਪ੍ਰਸਿੱਧ ਸੰਗੀਤ 'ਆਚਾਰੀਆ' ਤੇ ਵਿਦਵਾਨ, ਸੰਤ ਸਰਵਣ ਸਿੰਘ ਗੰਧਰਵ ਨੇ *ਸੁਰ ਸਿਮਰਨ ਸੰਗੀਤ* ਨਾਂ ਦੇ ਗ੍ਰੰਥ ਦੀ ਸਿਰਜਣਾ ਕੀਤੀ ਹੈ। ਸੱਤ ਭਾਗਾਂ ਵਿਚ ਪ੍ਰਕਾਸ਼ਿਤ ਇਹ ਮਹਾਨ ਸੰਗੀਤ ਰਚਨਾ ਬੜੀ ਮਹੱਤਵਪੂਰਨ ਹੈ। ਮੈਂ *ਸੁਰ ਸਿਮਰਨ ਸੰਗੀਤ* ਦੇ ਪਹਿਲੇ ਦੋ ਭਾਗਾਂ ਦਾ ਅਧਿਐਨ ਬੜੀ ਬਰੀਕੀ ਨਾਲ ਕੀਤਾ ਹੈ। ਇਨ੍ਹਾਂ ਦੋਨਾਂ ਭਾਗਾਂ ਦੀ ਸੰਗੀਤ ਦੀ ਦੁਨੀਆ ਵਿਚ ਬੜੀ ਪ੍ਰਸੰਸਾ ਹੋਈ ਅਤੇ ਦੇਸਾਂ-ਪਰਦੇਸਾਂ ਵਿਚ ਇਸ ਸੰਗੀਤ ਰਚਨਾ ਨੂੰ ਬੜਾ ਸਲਾਹਿਆ ਗਿਆ ਹੈ।

ਹਜ਼ਾਰਾਂ ਸੰਗੀਤ ਦੇ ਵਿਦਿਆਰਥੀਆਂ ਨੇ *ਸੁਰ ਸਿਮਰਨ ਸੰਗੀਤ* ਰਾਹੀਂ ਗੁਰਬਾਣੀ ਦੇ ਕੀਰਤਨ ਦੀ ਅਮੋਲਕ ਦਾਤ ਪ੍ਰਾਪਤ ਕੀਤੀ ਹੈ। ਇਸ ਤਰ੍ਹਾਂ ਉਹ ਸੰਤ ਸਰਵਣ ਸਿੰਘ ਜੀ, ਡਬਲ ਐਮ.ਏ. ਗੰਧਰਵ ਡੁਮੇਲੀ ਵਾਲਿਆਂ ਦੇ ਮਹਾਨ ਉੱਦਮ ਸਦਕਾ ਰਾਗ ਵਿਦਿਆ ਵਿਚ ਪ੍ਰਬੀਨ ਹੋ ਕੇ ਕੀਰਤਨ ਰਾਹੀਂ ਸਿੱਖੀ ਦੀ ਸੇਵਾ ਕਰ ਰਹੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਦੇਸ-ਪਰਦੇਸ ਦੇ ਗੁਰਧਾਮਾਂ ਵਿਚ ਕੀਰਤਨ ਕਰਨ ਵਾਲੇ ਅਨੇਕ ਰਾਗੀ ਸਿੰਘਾਂ ਨੇ ਇਸ ਅਮੋਲਕ ਸੰਗੀਤ ਗ੍ਰੰਥ ਰਾਹੀਂ ਲਾਭ ਉਠਾਇਆ ਹੈ।

ਮੈਨੂੰ *ਸੁਰ ਸਿਮਰਨ ਸੰਗੀਤ* ਦਾ ਤੀਜਾ ਭਾਗ ਜੋ ਕਿ ਪ੍ਰਕਾਸ਼ਨਾ ਅਧੀਨ ਹੈ, ਦਾ ਖਰੜਾ ਪੜ੍ਹਨ ਦਾ ਸੁਭਾਗ ਪ੍ਰਾਪਤ ਹੋਇਆ ਹੈ ਅਤੇ ਚੌਥਾ ਤੇ ਪੰਜਵਾਂ ਭਾਗ ਲਿਖਿਆ ਜਾ ਚੁੱਕਾ ਹੈ ਅਤੇ ਜਲਦੀ ਹੀ ਛਪ ਜਾਣਗੇ। ਸੰਗਤਾਂ ਵਿਚ ਇਸ ਪੁਸਤਕ ਦੀ ਬੜੀ ਮੰਗ ਹੈ। ਇਹ ਬੜੀ ਦੁਰਲੱਭ ਪੁਸਤਕ ਹੈ ਅਤੇ ਇਸ ਵਿਚ ਦਿੱਤਾ ਗਿਆ ਸੰਗੀਤ ਗਿਆਨ ਕਿਸੇ ਵੀ ਹੋਰ ਪੁਸਤਕ ਵਿੱਚੋਂ ਮਿਲ ਸਕਣਾ ਲਗਭਗ ਅਸੰਭਵ ਹੈ। ਅੱਜ ਤਕ ਸੰਗੀਤ ਦੀ ਦੁਨੀਆ ਵਿਚ ਸਿਰਫ਼ ਇਕ ਹੀ ਤਰ੍ਹਾਂ ਦਾ 'ਸ੍ਰੀ ਰਾਗ' ਪ੍ਰਚਲਿਤ ਸੀ ਪਰ ਸੰਤ ਸਰਵਣ ਸਿੰਘ ਜੀ ਗੰਧਰਵ ਨੇ ਬੜੀ ਖੋਜ ਉਪਰੰਤ ਤਿੰਨ ਤਰ੍ਹਾਂ ਦਾ ਸ੍ਰੀ ਰਾਗ ਦਾ ਵਰਣਨ ਕੀਤਾ ਹੈ।

ਅੱਜ ਤੀਕ ਸ੍ਰੀ ਰਾਗ ਨੂੰ ਕੇਵਲ ਪੂਰਵੀ ਥਾਟ ਦੇ ਅਧੀਨ ਹੀ ਮੰਨਿਆ ਜਾਂਦਾ ਰਿਹਾ ਹੈ ਪਰ ਗੰਧਰਵ ਜੀ ਨੇ ਇਸ ਥਾਟ ਨੂੰ ਗੁਰਮਤਿ ਅਨੁਸਾਰ ਸ੍ਰੀ ਰਾਗ ਰਾਹੀਂ ਪ੍ਰਗਟ ਕੀਤਾ ਹੈ। ਇਸ ਤਰ੍ਹਾਂ ਇਹ ਸੰਗੀਤ ਪੁਸਤਕ ਜੋ ਕਿ ਸੰਗੀਤ ਵਿੱਦਿਆ ਦੇ ਮਹਾਨ ਵਿਦਵਾਨ ਸੰਤ ਸਰਵਣ ਸਿੰਘ ਜੀ ਗੰਧਰਵ ਨੇ ਬੜੀ ਮਿਹਨਤ ਨਾਲ ਤਿਆਰ ਕੀਤੀ ਹੈ, 'ਸੰਗੀਤ' ਸੰਸਾਰ ਵਿਚ ਇਕ ਮੀਲ-ਪੱਥਰ ਹੈ।

ਮੇਰਾ ਵਿਸ਼ਵਾਸ ਹੈ ਕਿ *ਸੁਰ ਸਿਮਰਨ ਸੰਗੀਤ* ਦਾ ਸੰਗੀਤ ਦੇ ਵਿਦਵਾਨ ਤੇ ਵਿਦਿਆਰਥੀ ਭਰਵਾਂ ਸਵਾਗਤ ਕਰਨਗੇ ਤੇ ਇਸ ਤੋਂ ਲਾਭ ਉਠਾ ਕੇ ਕੀਰਤਨ ਦੀ ਵਡਮੁੱਲੀ ਦਾਤ ਰਾਹੀਂ ਸੰਸਾਰ ਭਰ ਵਿਚ ਗੁਰਬਾਣੀ ਦੇ ਚਾਨਣ ਨੂੰ ਫੈਲਾਉਣਗੇ।

ਮੇਰੀ ਵਾਹਿਗੁਰੂ ਦੇ ਚਰਨਾਂ ਵਿਚ ਅਰਦਾਸ ਹੈ ਕਿ ਉਹ ਗੰਧਰਵ ਜੀ ਨੂੰ ਦੀਰਘ ਆਯੂ ਪ੍ਰਦਾਨ ਕਰਨ ਤਾਂ ਕਿ ਉਹ ਸੰਗੀਤ ਅਤੇ ਗੁਰਬਾਣੀ ਦੇ ਕੀਰਤਨ ਰਾਹੀਂ ਸਿੱਖੀ ਦੀ ਸੇਵਾ ਕਰਦੇ ਰਹਿਣ।

*ਗੁਰੂ ਪੰਥ ਦਾ ਦਾਸ:*
**ਹਰਚੰਦ ਸਿੰਘ ਲੌਂਗੋਵਾਲ**
*ਪ੍ਰਧਾਨ,*
*ਸ਼੍ਰੋਮਣੀ ਅਕਾਲੀ ਦਲ, ਸ੍ਰੀ ਅੰਮ੍ਰਿਤਸਰ*

# ਸਵੈ-ਵਿਚਾਰ

ਇਸ ਤੀਜੇ ਭਾਗ ਦੀ ਸਮਾਪਤੀ ਸੱਚੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਕ੍ਰਿਪਾ ਨਾਲ 20-11-83 ਦਿਨ ਐਤਵਾਰ ਸਵੇਰੇ ਅੰਮ੍ਰਿਤ ਵੇਲੇ ਕੀਤੀ ਗਈ। ਅੱਜ ਕੱਤਕ ਦੀ ਪੂਰਨਮਾਸ਼ੀ ਦਾ ਦਿਨ ਹੈ ਜਦ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਮਤ 1526 ਨੂੰ ਬਚਨਾਂ ਅਤੇ ਦਰਸ਼ਨਾਂ ਰਾਹੀਂ ਜਗਤ ਨੂੰ ਸ਼ਾਂਤ ਕਰਨ ਲਈ ਅਵਤਾਰ ਧਾਰਿਆ ਸੀ।

ਸੋ ਪਾਠਕ ਜਨਾਂ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਗੁਰਬਾਣੀ ਗੁਰਮਤਿ ਸੰਗੀਤ ਦੀ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਦੀ ਪਰੰਪਰਾ ਅਨੁਸਾਰ ਇਸ ਤੀਸਰੇ ਭਾਗ ਦੀ ਆਰੰਭਤਾ ਸ੍ਰੀ ਰਾਗ ਤੋਂ ਹੀ ਕੀਤੀ ਗਈ ਹੈ। ਇਸ ਵਿਚ ਸ੍ਰੀ ਰਾਗ ਅੰਗ ਦੇ ਰਾਗ, ਜਿਸ ਨੂੰ ਪੁਰਾਤਨ ਸ਼ਬਦਾਂ ਵਿਚ ਪੂਰਵੀ ਥਾਟ ਕਿਹਾ ਜਾਂਦਾ ਸੀ ਪਰ ਗੁਰਮਤਿ ਨੇ ਇਸ ਥਾਟ ਨੂੰ ਪ੍ਰਚਾਰਿਆ ਹੈ।

ਇਸ ਦਾ ਦੂਸਰਾ ਹਿੱਸਾ ਬਿਲਾਵਲ ਅੰਗ ਦਾ ਹੈ। ਜਿਤਨੇ ਵੀ ਸੰਗੀਤ ਆਚਾਰਯ ਹਨ, ਉਹ ਰਾਗ ਬਿਲਾਵਲ ਨੂੰ ਕਈ ਪ੍ਰਕਾਰ ਦੇ ਰੂਪਾਂ ਵਿਚ ਭਿੰਨ-ਭਿੰਨ ਸ਼ੈਲੀਆਂ ਵਿਚ ਗਾਉਂਦੇ ਰਹੇ ਹਨ, ਉਹ ਸੰਪੂਰਨ ਬਿਲਾਵਲਾਂ ਦੇ ਪ੍ਰਕਾਰ ਇਸ ਪੁਸਤਕ ਵਿਚ ਦਰਜ ਕੀਤੇ ਗਏ ਹਨ।

ਇਸ ਪੁਸਤਕ ਦਾ ਆਕਾਰ ਬਹੁਤ ਵੱਡਾ ਹੋ ਜਾਣ ਦੇ ਕਾਰਣ 311 ਪੇਜ 'ਤੇ ਹੀ ਸਮਾਪਤੀ ਕੀਤੀ ਗਈ ਹੈ। ਜੋ ਬਾਕੀ ਪੂਰਵੀ ਤੇ ਬਿਲਾਵਲ ਥਾਟ ਦੇ ਰਾਗ ਹਨ, ਉਹ *ਸੁਰ ਸਿਮਰਨ ਸੰਗੀਤ* ਦੇ ਚੌਥੇ ਭਾਗ ਵਿਚ ਦੇਖੇ ਜਾ ਸਕਦੇ ਹਨ, ਕਿਉਂਕਿ ਚੌਥਾ ਤੇ ਪੰਜਵਾਂ ਭਾਗ ਪ੍ਰਕਾਸ਼ਨ ਅਧੀਨ ਹਨ।

**ਸੰਤ ਸਰਵਣ ਸਿੰਘ (ਗੰਧਰਵ)**
*ਡਬਲ ਐਮ.ਏ.*
*ਡੁਮੇਲੀ*

# ਭੂਮਿਕਾ

ਸ੍ਰੀਮਾਨ ਸੰਤ ਸਰਵਣ ਸਿੰਘ ਜੀ ਮਹਾਰਾਜ ਇਕ ਟਕਸਾਲੀ ਸੰਗੀਤਕ ਕਲਾਕਾਰ ਹਨ। ਇਹਨਾਂ ਨੇ ਆਪਣਾ ਬਹੁਤ ਸਾਰਾ ਸਮਾਂ ਗੰਧਰਵ ਵਿਦਿਆਲੇ ਵਿਚ ਲਗਾਇਆ ਅਤੇ ਇਸ ਕੋਮਲ ਕਲਾ ਵਿਚ ਮਹਾਨ ਪ੍ਰਧਾਨਤਾ ਹਾਸਲ ਕੀਤੀ।

ਆਪ ਜੀ ਦੀ ਸੰਗੀਤ ਦੀ ਵਾਕਫ਼ੀਅਤ ਮਹਾਨ ਵਿਸ਼ਾਲ ਹੈ। ਕਈ ਨਾਮੀ ਉਸਤਾਦਾਂ ਦੇ ਇਹ ਸ਼ਾਗਿਰਦ ਰਹੇ ਅਤੇ ਉਹਨਾਂ ਤੋਂ ਇਸ ਕੋਮਲ ਕਲਾ ਦੀ ਪ੍ਰਧਾਨਤਾ ਦਾ ਗੁਣ ਲਿਆ, ਜਿਵੇਂ ਪੰਡਤ ਰਵੀ ਸ਼ੰਕਰ ਆਦਿ। ਨਾਲ ਹੀ ਆਪ ਜੀ ਨੇ ਇਸ ਕਲਾ 'ਤੇ ਦਿਨ-ਰਾਤ ਇਤਨੀ ਮਿਹਨਤ ਕੀਤੀ ਕਿ ਉਹ ਕਲਾ ਪੂਰਨ ਪਦ 'ਤੇ ਇਹਨਾਂ ਦੇ ਵਿਤ ਅਨੁਸਾਰ ਪਹੁੰਚ ਗਈ। ਸੋ ਇਹ ਪੁਸਤਕ ਉਹਨਾਂ ਦੀ ਕਲਾ ਦੀ ਪ੍ਰਬੀਨਤਾ ਦਾ ਪੂਰਨ ਉਛਾਲਾ ਹੈ।

ਆਸ ਹੈ ਕਿ ਇਹ ਪੁਸਤਕ ਸੰਗੀਤ ਕਲਾ ਵਿਚ ਰੁਚੀ ਰੱਖਣ ਵਾਲਿਆਂ ਲਈ ਬਹੁਤ ਲਾਭਦਾਇਕ ਸਾਬਤ ਹੋਵੇਗੀ। ਇਹਨਾਂ ਦੇ ਪਹਿਲੇ ਵੀ ਦੋ ਭਾਗ ਛਪ ਚੁੱਕੇ ਹਨ ਤੇ ਹੁਣ ਅੱਗੇ ਇਹ ਤੀਸਰਾ ਭਾਗ ਛਪਿਆ ਹੈ।

ਸ੍ਰੀਮਾਨ ਸੰਤ ਸਰਵਣ ਸਿੰਘ ਜੀ ਮਹਾਰਾਜ ਦੀ ਘਾਲ ਦੀ ਜਿਤਨੀ ਪ੍ਰਸੰਸਾ ਕੀਤੀ ਜਾਵੇ, ਉਤਨੀ ਥੋੜੀ ਹੈ ਤੇ ਅਸੀਂ ਆਸ ਕਰਦੇ ਹਾਂ ਕਿ ਅੱਗੋਂ ਵੀ ਆਪ ਇਸ ਕਲਾ ਨੂੰ ਅੱਖਰੀ ਜਾਮਾ ਪਹਿਨਾਣ ਦੀ ਕ੍ਰਿਪਾ ਕਰਨਗੇ ਤੇ ਸੰਗੀਤ ਦੀ ਕਲਾ ਨੂੰ ਸਦਾ ਵਧਾਉਂਦੇ ਰਹਿਣਗੇ।

**(ਪ੍ਰੋਫ਼ੈਸਰ) ਸੋਹਣ ਸਿੰਘ ਆਗਰਾ ਘਰਾਣਾ**
*ਗੌਰਮਿੰਟ ਕਾਲਜ ਫ਼ਾਰ ਵਿਮੈਨ,*
*ਪਟਿਆਲਾ*

# ਅਰਦਾਸ

### ਸਲੋਕ

ਨਹ ਸਮਰਥੰ ਨਹ ਸੇਵਕੰ ਨਹ ਪ੍ਰੀਤਿ ਪਰਮ ਪੁਰਖੋਤਮੰ ॥
ਤਵ ਪ੍ਰਸਾਦਿ ਸਿਮਰਤੇ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰੰ ॥

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1356)*

### ਸੂਹੀ ਮਹਲਾ ੫ ॥

ਕੀਤਾ ਲੋੜਹਿ ਸੋ ਪ੍ਰਭ ਹੋਇ ॥ ਤੁਝ ਬਿਨੁ ਦੂਜਾ ਨਾਹੀ ਕੋਇ ॥
ਜੋ ਜਨੁ ਸੇਵੇ ਤਿਸੁ ਪੂਰਨ ਕਾਜ ॥ ਦਾਸ ਅਪੁਨੇ ਕੀ ਰਾਖਹੁ ਲਾਜ ॥੧॥
ਤੇਰੀ ਸਰਣਿ ਪੂਰਨ ਦਇਆਲਾ ॥ ਤੁਝ ਬਿਨੁ ਕਵਨੁ ਕਰੇ ਪ੍ਰਤਿਪਾਲਾ ॥੧॥ਰਹਾਉ॥
ਜਲਿ ਥਲਿ ਮਹੀਅਲਿ ਰਹਿਆ ਭਰਪੂਰਿ ॥ ਨਿਕਟਿ ਵਸੈ ਨਾਹੀ ਪ੍ਰਭੁ ਦੂਰਿ ॥
ਲੋਕ ਪਤੀਆਰੈ ਕਛੂ ਨ ਪਾਈਐ ॥ ਸਾਚਿ ਲਗੈ ਤਾ ਹਉਮੈ ਜਾਈਐ ॥੨॥
ਜਿਸ ਨੋ ਲਾਇ ਲਏ ਸੋ ਲਾਗੈ ॥ ਗਿਆਨ ਰਤਨੁ ਅੰਤਰਿ ਤਿਸੁ ਜਾਗੈ ॥
ਦੁਰਮਤਿ ਜਾਇ ਪਰਮ ਪਦੁ ਪਾਏ ॥ ਗੁਰ ਪਰਸਾਦੀ ਨਾਮੁ ਧਿਆਏ ॥੩॥
ਦੁਇ ਕਰ ਜੋੜਿ ਕਰਉ ਅਰਦਾਸਿ ॥ ਤੁਧੁ ਭਾਵੈ ਤਾ ਆਣਹਿ ਰਾਸਿ ॥
ਕਰਿ ਕਿਰਪਾ ਅਪਨੀ ਭਗਤੀ ਲਾਇ ॥ ਜਨ ਨਾਨਕ ਪ੍ਰਭੁ ਸਦਾ ਧਿਆਇ ॥੪॥

*(ਪੰਨਾ 736-37)*

### ਸਲੋਕ

ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ ਗੁਰੋ ॥
ਹੇ ਸੰਸਾਰ ਤਾਪ ਹਰਣਹ ਕਰੁਣਾ ਮੈ ਸਭ ਦੁਖ ਹਰੋ ॥
ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ ॥
ਸਰੀਰ ਸ੍ਵਸਥ ਖੀਣ ਸਮਏ ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ ॥੫੦॥

*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1358)*

### ਸਵੱਯਾ ਭਾਈ ਗੁਰਦਾਸ ਜੀ

ਦ੍ਰਿਗਨ ਮੈ ਦੇਖਤ ਹੌ, ਦ੍ਰਿਗ ਹੂ ਜੋ ਦੇਖਿਓ ਚਾਹੈ,
ਪਰਮ ਅਨੂਪ ਰੂਪ ਸੁੰਦਰ ਦਿਖਾਈਐ ॥
ਸ੍ਰਵਨ ਮੈ ਸੁਨਤ ਜੁ, ਸ੍ਰਵਨ ਹੂੰ ਸੁਨਿਓ ਚਾਹੈ,
ਅਨਹਦ ਸਬਦ ਪ੍ਰਸੰਨ ਹੁਇ ਸੁਨਾਈਐ ॥
ਰਸਨਾ ਮੈ ਰਟਤ ਜੁ, ਰਸਨਾ ਹੂੰ ਰਸੇ ਚਾਹੈ,
ਪ੍ਰੇਮ ਰਸੁ ਅੰਮ੍ਰਿਤ ਚੁਆਇ ਕੈ ਚਖਾਈਐ ॥
ਮਨ ਮਹਿ ਬਸਹੁ ਮਲਿ, ਮਯਾ ਕੀਜੈ ਮਹਾਰਾਜ,
ਧਾਵਤ ਬਰਜ ਉਨਮਨ ਲਿਵ ਲਾਈਐ ॥੬੨੨॥

### ਕਬਿੱਤ

ਕਾਗਦ ਦੀਪ ਸਭੈ ਕਰਿ ਕੈ, ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈ ਹੌਂ ॥
ਕਾਟ ਬਨਾਸਪਤੀ ਸਗਰੀ, ਲਿਖਬੇ ਹੂੰ ਕੇ, ਲੇਖਨ ਕਾਜ ਬਨੈ ਹੌਂ ॥

ਸਾਰਸੁਤੀ ਬਕਤਾ ਕਰਿ ਕੈ, ਜੁਗਿ ਕੋਟਿ ਗਨੇਸ ਕੈ ਹਾਥ ਲਿਖੈ ਹੌਂ॥
ਕਾਲ ਕ੍ਰਿਪਾਲ ਬਿਨਾ ਬਿਨਤੀ, ਨ ਤਊ ਤੁਮ ਕੌ, ਪ੍ਰਭੁ ਨੈਕ ਰਿਝੈ ਹੌਂ॥੧੦੧॥੧॥

*(ਬਚਿੱਤ੍ਰ ਨਾਟਕ 'ਚੋਂ)*

ਪਉੜੀ (ਵਾਰ ਗੂਜਰੀ ਮਹਲਾ ੩)

ਪ੍ਰਭ ਪਾਸਿ ਜਨ ਕੀ ਅਰਦਾਸਿ, ਤੂ ਸਚਾ ਸਾਂਈ॥
ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ॥
ਜੀਅ ਜੰਤ ਸਭਿ ਤੇਰਿਆ ਤੂ ਰਹਿਆ ਸਮਾਈ॥
ਜੋ ਦਾਸ ਤੇਰੇ ਕੀ ਨਿੰਦਾ ਕਰੇ ਤਿਸੁ ਮਾਰਿ ਪਚਾਈ॥
ਚਿੰਤਾ ਛਡਿ ਅਚਿੰਤੁ ਰਹੁ ਨਾਨਕ ਲਗਿ ਪਾਈ॥ *(ਪੰਨਾ 517)*

ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ

ਯਾ ਇਲਾਹੀ ਈਂ ਦਿਲਮ ਰਾ ਸ਼ੌਕ ਦਿਹ॥ ਲੱਜ਼ਤੇ ਅਜ਼ ਸ਼ੌਕਿ ਖ਼ਾਸੋ ਜ਼ੌਕ ਦਿਹ॥
ਤਾਂ ਬਯਾਦਤ ਬਗੁਜ਼ਰਦ ਰੋਜ਼ੋ ਸ਼ਬਮ॥ ਦਿਹ ਰਿਹਾਈ ਬੰਦਹ ਰਾ ਅਜ਼ ਕੈਦ ਗ਼ਮ॥
ਦੌਲਤੇ ਆਂ ਦਿਹ ਕਿ ਬਾਸ਼ਦ ਪਾਇਦਾਰ॥ ਸੁਹਬਤੇ ਆਂ ਦਿਹ ਕਿ ਬਾਸ਼ਦ ਗ਼ਮ ਗ਼ੁਸਾਰ॥
ਤੀਨਤੇ ਆਂ ਦਿਹ ਕਿ ਬਾਸ਼ਦ ਹਕ ਗੁਜ਼ਾਰ॥ ਹਿੰਮਤੇ ਆਂ ਦਿਹ ਕਿ ਸਾਜ਼ਦ ਜਾਂ ਨਿਸਾਰ॥
ਹਰਚਿ ਦਾਰਦ ਦਰ ਰਹ ਤੂ ਕੁਰਬਾਂ ਕੁਨਦ॥ ਜਾਨੁ ਦਿਲ ਕੁਰਬਾਂ ਰਹਿ ਸੁਭਹਾਂ ਕੁਨਦ॥
ਦੀਦਾ ਅਮ ਰਾ ਲਜ਼ਤੇ ਦੀਦਾਰ ਬਖ਼ਸ਼॥ ਸੀਨਾ ਅਮ ਰਾ ਮਖ਼ਜ਼ਨੇ ਇਸਰਾਰ ਬਖ਼ਸ਼॥
ਈਂ ਦਿਲੇ ਬਿਰੀਯਾਨ ਮਾ ਰਾ ਸ਼ੌਕ ਦੇ॥ ਦਰ ਗਲੂਯਮ ਬੰਦਗੀ ਰਾ ਤੌਕ ਦੇ॥
ਹਿਜਰਿ ਮਾ ਰਾ ਆਰਜ਼ੂਏ ਵਸਲ ਬਖ਼ਸ਼॥ ਈਂ ਖ਼ਜ਼ਾਨੇ ਚਸ਼ਮ ਮਾ ਰਾ ਫ਼ਜ਼ਲ ਬਖ਼ਸ਼॥
ਹਰ ਸਰੇ ਮੂਯਮ ਜ਼ੁਬਾਂ ਕੁਨ ਅਜ਼ ਕਰਮ॥ ਤਾ ਬਿਗੋਯਮ ਵਸਫ਼ਿ ਹੱਕ ਰਾ ਦਮ ਬਦਮ॥

ਭਾਵ ਅਰਥ : ਹੇ ਅਕਾਲ ਪੁਰਖ! ਮੇਰੇ ਮਨ ਨੂੰ ਸੱਚੀ ਪ੍ਰੀਤ ਦਾ ਉਤਸ਼ਾਹ ਬਖ਼ਸ਼। ਉਸ ਪ੍ਰੀਤ ਤੋਂ ਪੂਰਨ ਅਨੰਦ ਬਖ਼ਸ਼, ਤਾਂ ਕਿ ਮੇਰਾ ਦਿਨ-ਰਾਤ ਤੇਰੀ ਹੀ ਯਾਦ ਵਿਚ ਗੁਜ਼ਰੇ। ਦਾਸ ਨੂੰ ਦੁਖ-ਕਲੇਸ਼ ਦੇ ਬੰਧਨਾਂ ਤੋਂ ਮੁਕਤੀ ਬਖ਼ਸ਼। ਉਹ ਧਨ ਬਖ਼ਸ਼ ਜੋ ਸਦਾ ਥਿਰ ਰਹੇ; ਉਹ ਸੰਗਤ ਬਖ਼ਸ਼ ਜੋ ਕਲੇਸ਼ਾਂ ਦਾ ਨਾਸ਼ ਕਰੇ। ਉਹ ਸੁਭਾ ਬਖ਼ਸ਼ ਜੋ ਹਰੀ ਦੇ ਧਿਆਨ ਵਿਚ ਲੈ ਜਾਵੇ; ਉਹ ਹਿੰਮਤ ਬਖ਼ਸ਼, ਤਾਂ ਕਿ ਜਾਨ ਵੀ ਵਾਰ ਸਕਾਂ। ਜੋ ਕੁਝ ਵੀ ਪਾਸ ਹੈ ਉਹ ਤੇਰੇ ਰਾਹ ਤੋਂ ਵਾਰ ਦੇਵਾਂ ਅਤੇ ਦਿਲ-ਜਾਨ ਤੇਰੇ ਪਿਆਰਿਆਂ ਤੋਂ ਕੁਰਬਾਨ ਕਰ ਦੇਵਾਂ। ਮੇਰੇ ਨੈਣਾਂ ਨੂੰ ਦਰਸ਼ਨਾਂ ਦਾ ਅਨੰਦ ਬਖ਼ਸ਼ ਤੇ ਮੇਰੇ ਹਿਰਦੇ ਨੂੰ ਭੇਦਾਂ ਦਾ ਖ਼ਜ਼ਾਨਾ ਭਾਵ ਅਨੁਭਵੀ ਗਿਆਨ ਦਾ ਭੰਡਾਰ ਬਖ਼ਸ਼। ਮੇਰੇ ਇਸ ਸੜੇ-ਭੁੱਜੇ ਦਿਲ ਨੂੰ ਚਾਅ, ਖੇੜਾ ਬਖ਼ਸ਼ ਅਤੇ ਮੇਰੇ ਗਲ ਵਿਚ ਭਗਤੀ ਰੂਪੀ ਪਟਾ ਪਾ ਦੇਹ। ਮੈਂ ਵਿਛੜੇ ਹੋਏ ਨੂੰ ਮਿਲਾਪ ਦੀ ਸੱਧਰ ਬਖ਼ਸ਼ੋ ਅਤੇ ਮੇਰੀਆਂ ਅੱਖਾਂ ਦੇ ਜ਼ਖ਼ੀਰੇ ਵਿਚ ਆਪਣੀ ਮਿਹਰੰਮਤ ਬਖ਼ਸ਼ੋ, ਭਾਵ ਮੇਰੀਆਂ ਅੱਖਾਂ ਵਿਚ ਆ ਕੇ ਵੱਸੋ। ਆਪਣੀ ਮੇਹਰ ਨਾਲ ਮੇਰੇ ਸਾਰੇ ਰੋਮਾਂ ਨੂੰ ਜੀਭਾ ਬਣਾ ਦੇਹ, ਜਿਨ੍ਹਾਂ ਨਾਲ ਮੈਂ ਦਮ-ਬਦਮ ਤੇਰੇ ਗੁਣ ਗਾਉਂਦਾ ਰਹਾਂ।

ਦੋਹਰਾ

ਸ੍ਰੀ ਪਤ ਪ੍ਰਥਮ ਨਮਾਮ-ਮਮ, ਜੋਗੀ ਰਿਦੈ ਨਿਵਾਸ।
ਭੋਗੀ ਰਿਦੈ ਉਦਾਸ ਜੋ, ਬੈ-ਮਮ ਸੁਮਤ ਪ੍ਰਕਾਸ਼।

ਅਰਥ : ਸ੍ਰੀ ਨਾਉ ਮਾਇਆ ਰੂਪੀ ਲਛਮੀ, ਪਤਿ ਨਾਉ ਪਤੀ, ਨਮੋ ਨਾਉ ਨਮਸਕਾਰ, ਮਮ ਨਾਉ ਮੇਰੀ।

ਭਾਵ ਅਰਥ : ਮੇਰੀ ਉਸ ਅਕਾਲ ਪੁਰਖ ਵਾਹਿਗੁਰੂ ਨੂੰ ਸਭ ਤੋਂ ਪਹਿਲਾਂ ਨਮਸਕਾਰ ਹੈ ਜੋ ਸਭ ਦਾ ਪਤੀ ਪਰਮੇਸ਼ੁਰ ਹੈ।

ਸੋ ਉਹ ਸ੍ਵੈ-ਪ੍ਰਕਾਸ਼, ਪਰਮੇਸ਼੍ਵਰ ਪਰਮਾਤਮਾ ਜੋ ਸਭ ਦਾ ਪਾਲਕ ਹੈ, ਉਹ ਕਿਥੇ ਹੈ ਅਤੇ ਉਸ ਦਾ ਨਿਵਾਸ ਅਸਥਾਨ ਕਿਹੜਾ ਹੈ ?

ਸੋ ਉਹ ਭਗਤੀ ਕਰਨ ਵਾਲੇ, ਨਾਮ ਜਪਣ ਵਾਲੇ, ਹਉਮੈ ਨੂੰ ਤਿਆਗਣ ਵਾਲੇ, ਲੋਭ, ਮੋਹ ਨੂੰ ਦੰਡ ਦੇਣ ਵਾਲੇ, ਸਹਿਜ ਅਵਸਥਾ ਵਿਚ ਲੀਨ ਹੋਣ ਵਾਲੇ, ਮਹਾਨ ਪਵਿੱਤ੍ਰ ਆਤਮਾ ਵਾਲੇ ਜੋ ਸੰਤ-ਜਨ ਹਨ, ਉਨ੍ਹਾਂ ਦੇ ਹਿਰਦੇ ਵਿਚ ਨਿਵਾਸ ਕਰਿਆ ਕਰਦਾ ਹੈ। ਜਿਨ੍ਹਾਂ ਬਾਰੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਵੀ ਫ਼ੁਰਮਾਉਂਦੇ ਹਨ :

**ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ ॥**
**ਲੋਭ ਮੋਹ ਏਹ ਪਰਸਿ ਨ ਸਾਕੈ, ਗਹੀ ਭਗਤਿ ਭਗਵਾਨ ॥**

*(ਬਸੰਤੁ ਮਹਲਾ ੯, ਪੰਨਾ 1186)*

ਇਹ ਬਚਨ ਸੁਣਦਿਆਂ ਹੀ ਸ਼ੰਕਾਵਾਦੀ ਨੇ ਆਖਿਆ ਕਿ ਪਰਮੇਸ਼੍ਵਰ ਪਰਮਾਤਮਾ ਸਰਬ-ਸ਼ਕਤੀਮਾਨ ਜੋ ਆਪਣੇ ਨਿਰਗੁਣ ਰੂਪ ਤੋਂ ਸਰਗੁਣ ਰੂਪ ਦੁਆਰਾ ਗੁਰੂ ਨਾਨਕ ਦੇਵ ਜੀ ਪ੍ਰਗਟ ਹੋ ਕੇ ਆਏ ਹਨ, ਜੇਕਰ ਉਹ ਨਿਵਾਸ ਕਰਦੇ ਹਨ ਤਾਂ ਜੋਗੀ ਜਨਾਂ ਦੇ ਮਨਾਂ ਵਿਚ ਹੀ ਅਤੇ ਉਸ ਦੀ ਮੂਰਤ ਉਥੇ ਹੀ ਸਥਿਤ ਹੈ। ਤਾਂ ਫਿਰ ਉਹ "ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥" ਵਾਲੀ ਗੱਲ ਤਾਂ ਨਾ ਹੋਈ; ਕਿਉਂ ਜੁ ਤੁਸੀਂ ਤਾਂ ਆਖਦੇ ਹੋ ਕਿ ਉਹ ਪਵਿੱਤਰ ਆਤਮਾ ਜੋਗੀ ਜਨਾਂ, ਭਗਤ ਜਨਾਂ ਅਤੇ ਸੰਤ ਜਨਾਂ ਦੇ ਮਨ ਵਿਚ ਹੀ ਵੱਸਦੀ ਹੈ।

ਫਿਰ ਸਵਾਲ ਦੇ ਉੱਤਰ ਵਿਚ ਆਖਿਆ ਗਿਆ ਕਿ ਤੁਹਾਡਾ ਆਖਣਾ ਵੀ ਦਰੁਸਤ ਹੈ, ਪਰ ਪਰਮੇਸ਼੍ਵਰ ਵਾਹਿਗੁਰੂ ਹਰ ਜਗ੍ਹਾ, ਹਰ ਦੇਸ਼, ਕੋਟਿ ਬ੍ਰਹਿਮੰਡ, ਸੱਤ ਦੀਪ, ਸੱਤ ਪਾਤਾਲ, ਚਾਰੇ ਕੂੰਟ, ਨੌਂ ਖੰਡ ਆਦਿਕ ਵੱਡੇ ਤੋਂ ਲੈ ਕੇ ਨਿੱਕੇ ਤਕ, ਨਿੱਕੇ ਤੋਂ ਵੀ ਬਹੁਤ ਸੂਖਮ, ਭਾਵ ਜ਼ੱਰੇ-ਜ਼ੱਰੇ ਤੇ ਕਿਣਕੇ-ਕਿਣਕੇ ਵਿਚ ਰਮਿਆ ਹੋਇਆ ਹੈ।

ਪਰ "ਭੋਗੀ ਰਿਦੇ ਉਦਾਸ"। ਸੋ ਭੋਗੀ ਤੋਂ ਮੁਰਾਦ ਹੈ, ਇੰਦਰੀਆਂ ਦੁਆਰਾ ਵਿਸ਼ੇ-ਵਿਕਾਰਾਂ ਵਿਚ ਲਿਪਟ ਰਹਿਣ ਵਾਲੇ ਜੀਵ, ਪਾਪੀ, ਅਪਰਾਧੀ, ਮਹਾ-ਬਿਖਾਦੀ, ਨਿੰਦਕ ਆਦਿਕ ਜੋ ਪਾਮਰ ਪੁਰਸ਼ ਹਨ। ਉਥੇ ਵੀ ਸੱਤ-ਚਿੱਤ-ਅਨੰਦ ਪਰਮਾਤਮਾ ਰਹਿੰਦਾ ਤਾਂ ਹੈ, ਪਰ ਉਦਾਸ ਹੋ ਕੇ।

ਗੰਗਾ ਦਾ ਮਹਾਨ ਪਵਿੱਤਰ ਜਲ ਜਿਹੜਾ ਕਿ ਸਭ ਨੂੰ ਪਵਿੱਤਰ ਕਰਦਾ ਹੈ, ਇਸ਼ਨਾਨ ਕਰਨ ਵਾਲੇ ਦੇ ਸਰੀਰ ਨੂੰ, ਬਸਤਰ ਧੋਵਣ ਵਾਲੇ ਦੇ ਬਸਤਰ ਨੂੰ, ਖੇਤੀ ਸਿੰਜਣ ਵਾਲੇ ਦੀ ਖੇਤੀ ਨੂੰ, ਉਹ ਨਵੀਂ ਸ਼ਕਤੀ ਦਿੰਦਾ ਹੈ। ਅਗਰ ਕੋਈ ਉਸ ਜਲ ਨੂੰ ਛਕੇ ਤਾਂ ਉਸ ਦੀ ਆਤਮਾ ਨੂੰ ਵੀ ਠੰਡਕ ਪਹੁੰਚਾਂਦਾ ਹੈ ਅਤੇ ਨਵਾਂ ਜੀਵਨ ਦਿੰਦਾ ਹੈ।

ਪਰ ਜਦ ਇਹੋ ਹੀ ਪਵਿੱਤਰ ਗੰਗਾ ਦਾ ਅੰਮ੍ਰਿਤ ਜਲ ਗੰਦੇ ਨਾਲੇ, ਨਾਲੀਆਂ, ਟੋਭਿਆਂ ਵਿਚ ਜਾ ਪੈਂਦਾ ਹੈ ਤਾਂ ਉਹ ਮੁਸ਼ਕ ਜਾਂਦਾ ਹੈ, ਕੀੜੇ ਪੈ ਜਾਂਦੇ ਹਨ; ਪੀਣਾ ਤਾਂ ਇਕ ਪਾਸੇ ਰਿਹਾ, ਉਸ ਵੱਲ ਕੋਈ ਦੇਖਦਾ ਤਕ ਨਹੀਂ, ਸਗੋਂ ਮੂੰਹ ਅੱਗੇ ਕੱਪੜਾ ਦੇ ਕੇ ਰਾਹੀ ਅੱਗੇ ਲੰਘ ਜਾਂਦਾ ਹੈ।

ਜਿਸ ਤਰ੍ਹਾਂ ਗੰਗਾ ਦਾ ਮਹਾਨ ਪਵਿੱਤਰ ਜਲ ਗੰਦਗੀ ਦੀ ਸੰਗਤ ਕਰਨ ਨਾਲ ਆਪ ਹੀ ਗੰਦਾ ਹੋ ਜਾਂਦਾ ਹੈ, ਉਸੇ ਤਰ੍ਹਾਂ ਬੰਦੇ ਦੀ ਜੀਵ ਆਤਮਾ ਕਾਮ, ਕ੍ਰੋਧ, ਲੋਭ, ਨਿੰਦਿਆ, ਚੁਗਲੀ, ਈਰਖਾ, ਬਖ਼ੀਲੀ ਆਦਿਕ ਵਿਸ਼ੇ-ਵਿਕਾਰਾਂ ਦੁਆਰਾ ਭੈੜੀ ਹੋ ਵਿਸ਼ਈ ਰੂਪੀ ਗੰਦਗੀ ਦੂਸਰੇ ਤਕ ਵੀ ਪਹੁੰਚ ਜਾਂਦੀ ਹੈ। ਸੋ ਜਿਨ੍ਹਾਂ ਦਾ ਅੰਤਿਸ਼-ਕਰਣ ਸ਼ੁੱਧ ਨਹੀਂ, ਉਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਵੱਸਦਾ ਤਾਂ ਹੈ, ਪਰ ਉਦਾਸ ਹੋ ਕੇ।

ਜਦ ਉਹੋ ਹੀ ਗੰਗਾ ਦਾ ਜਲ ਜੋ ਮੁਸ਼ਕਿਆ ਜਾ ਚੁੱਕਾ ਹੈ ਅਤੇ ਬਾਰਸ਼ ਪੈਣ ਨਾਲ ਸਾਰੇ ਗੰਦੇ ਨਾਲੇ, ਨਦੀਆਂ, ਟੋਭਿਆਂ ਦਾ ਜਲ ਵਾਪਸ ਗੰਗਾ ਵਿਚ ਮਿਲ ਜਾਂਦਾ ਹੈ ਤਾਂ ਪਹਿਲੇ ਵਗ ਰਹੇ ਪਵਿੱਤਰ ਜਲ ਦੀ ਤਰ੍ਹਾਂ ਉਹ ਵੀ ਪਵਿੱਤਰ ਹੋ ਕੇ ਗੰਗਾ ਵਿਚ ਵਹਿ ਤੁਰਦਾ ਹੈ। ਫਿਰ ਉਸ ਗੰਦੇ ਜਲ ਨੂੰ ਕੋਈ ਨਹੀਂ ਪਛਾਣ ਸਕਦਾ ਕਿ ਗੰਦੇ ਨਾਲੇ ਨਾਲੀਆਂ ਦੇ ਜਲ ਦਾ ਸਰੂਪ ਕਿਹੜਾ ਅਤੇ ਗੰਗਾ ਦਾ ਕਿਹੜਾ ਹੈ। ਜਿਵੇਂ ਗੁਰੂ ਜੀ ਵੀ ਫ਼ੁਰਮਾਉਂਦੇ ਹਨ:

**ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ ਜਾਇ ਪਵੈ,**
**ਵਿਚਿ ਸੁਰਸਰੀ, ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ॥**

*(ਬਿਲਾਵਲ ਕੀ ਵਾਰ ਮ: ੪, ਪੰਨਾ 855)*

ਇਸੇ ਪ੍ਰਕਾਰ ਜਿਹੜੀਆਂ ਆਤਮਾਵਾਂ ਸੇਵਾ ਕਰ ਕੇ, ਨਾਮ ਜਪ ਕੇ ਵਾਹਿਗੁਰੂ ਦੇ ਸਰੂਪ ਵਿਚ ਇੰਜ ਲੀਨ ਹੋ ਜਾਂਦੀਆਂ ਹਨ ਕਿ ਜੀਵ ਆਤਮਾ ਦਾ ਭੇਦ ਮਿਟ ਜਾਂਦਾ ਹੈ ਤਾਂ ਫਿਰ ਇਹ ਬਚਨ ਸੱਚ ਹੋ ਜਾਂਦਾ ਹੈ ਕਿ:

**ਹਰਿ ਕਾ ਸੇਵਕੁ ਸੋ ਹਰਿ ਜੇਹਾ॥ ਭੇਦੁ ਨ ਜਾਣਹੁ ਮਾਣਸ ਦੇਹਾ॥**

*(ਮਾਰੂ ਸੋਲਹੇ ਮ: ੫, ਪੰਨਾ 1076)*

ਜਿਸ 'ਤੇ ਉਸ ਅਕਾਲ ਪੁਰਖ ਦੀ ਕ੍ਰਿਪਾ ਹੁੰਦੀ ਹੈ, ਉਸ ਦਾ ਮਨ ਹੀ ਵਾਹਿਗੁਰੂ ਦੇ ਚਰਨਾਂ ਵਿਚ ਲੱਗ ਕੇ ਭੈੜੀਆਂ ਵਾਸ਼ਨਾਵਾਂ ਨੂੰ ਤਿਆਗਦਾ ਹੋਇਆ ਚੰਗੇ ਕੰਮ ਕਰਨ ਲੱਗ ਜਾਂਦਾ ਹੈ ਜਿਵੇਂ, "ਨਾਨਕ ਨਦਰੀ ਨਦਰਿ ਨਿਹਾਲ" ਤਾਂ ਉਹ ਭਗਤਾਂ, ਮੁਹਾਂ ਪੁਰਖਾਂ ਦੀ ਆਤਮਾ ਬਣ ਜਾਂਦੀ ਹੈ, ਫਿਰ ਇਸੇ ਆਤਮਾ ਦੇ ਅਸਥਾਨ 'ਤੇ ਅਕਾਲ ਪੁਰਖ ਪ੍ਰਸੰਨ ਹੋ ਕੇ ਰਹਿੰਦਾ ਹੈ। ਇਨ੍ਹਾਂ ਹੀ ਆਤਮਾਵਾਂ ਅੰਦਰ ਅਕਾਲ ਪੁਰਖ ਪ੍ਰਸੰਨ ਹੋ ਕੇ ਨਿਵਾਸ ਕਰਦਾ ਹੈ ਤੇ ਦਰਸ਼ਨ ਦਿੰਦਾ ਹੈ:

"ਬੇ-ਮਮ ਸੁਮੱਤ ਪ੍ਰਕਾਸ਼"

ਉਹ ਜੋ ਸਰਬ-ਵਿਆਪੀ ਪਰਮੇਸ਼ੁਰ ਨਿਰੰਕਾਰੀ ਗੁਰੂ ਨਾਨਕ ਦੇਵ ਜੀ ਹਨ, ਜਿਨ੍ਹਾਂ ਨੇ ਮੇਰੀ ਮਤ ਨੂੰ ਉੱਚਿਆਂ ਕੀਤਾ ਹੈ, ਜਿਨ੍ਹਾਂ ਨੇ ਮੇਰੀ ਆਤਮਾ ਨੂੰ ਨਾਮ ਜਪਣ ਦੀ ਬਖ਼ਸ਼ਿਸ਼ ਬਖ਼ਸ਼ੀ ਹੈ, ਜਿਨ੍ਹਾਂ ਨੇ ਮੇਰੀਆਂ ਸਰਬ ਇੱਛਾਵਾਂ ਪੂਰਨ ਕੀਤੀਆਂ ਹਨ, ਜਿਨ੍ਹਾਂ ਨੇ ਮੈਨੂੰ ਮਹਾਨ ਪਵਿੱਤਰ "ਊਚੇ ਊਪਰਿ ਊਚਾ ਨਾਉ" ਬਖ਼ਸ਼ਿਆ ਹੈ, ਜਿਨ੍ਹਾਂ ਨੇ ਮੈਨੂੰ ਇਲਾਹੀ ਬਾਣੀ ਦੇ ਕੀਰਤਨ ਦੀ ਦਾਤ ਬਖ਼ਸ਼ੀ ਹੈ; ਉਨ੍ਹਾਂ ਨੂੰ ਮੈਂ ਨਮਸਕਾਰ ਕਰਦਾ ਹਾਂ।

# ਅਲੌਕਿਕ ਦਰਸ਼ਨ

ਕਵਨੁ ਜੋਗੁ ਕਉਨੁ ਗ੍ਹਾਨੁ ਧ੍ਹਾਨੁ ਕਵਨ ਬਿਧਿ ਉਸ੍ਤਤਿ ਕਰੀਐ ॥
ਸਿਧ ਸਾਧਿਕ ਤੇਤੀਸ ਕੋਰਿ ਤਿਰੁ ਕੀਮ ਨ ਪਰੀਐ ॥
ਬ੍ਰਹਮਾਦਿਕ ਸਨਕਾਦਿ ਸੇਖ ਗੁਣ ਅੰਤੁ ਨ ਪਾਏ ॥
ਅਗਹੁ ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਏ ॥
ਜਿਹ ਕਾਟੀ ਸਿਲਕ ਦਯਾਲ ਪ੍ਰਭਿ ਸੇਇ ਜਨ ਲਗੇ ਭਗਤੇ ॥
ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਇਤ ਉਤ ਸਦਾ ਮੁਕਤੇ ॥੮॥

*(ਸਵਯੇ ਸ੍ਰੀ ਮੁਖਬਾਕ੍ਹ ਮਹਲਾ ੫, ਪੰਨਾ 1386)*

ਪੁਰਾਤਨ ਸਮਿਆਂ ਵਿਚ ਵਗਦੇ ਪਾਣੀ ਨੂੰ ਬੜਾ ਪਵਿੱਤਰ ਮੰਨਿਆ ਜਾਂਦਾ ਸੀ। ਜਦ ਵੀ ਕੋਈ ਪੁਰਬ ਜਾਂ ਚੰਗਾ ਦਿਨ ਹੁੰਦਾ ਤਾਂ ਹਜ਼ਾਰਾਂ ਲੋਕੀਂ ਜਿਥੇ ਵੀ ਵਗਦਾ ਦਰਿਆ, ਨਦੀ ਜਾਂ ਟੋਭਾ ਹੁੰਦਾ, ਉਥੇ ਹੀ ਜਾ ਕੇ ਇਸ਼ਨਾਨ ਕਰਦੇ। ਇਸ ਪ੍ਰਕਾਰ ਸੁਲਤਾਨਪੁਰ ਵਿਚ ਵੀ ਇਕ ਵੇਈਂ ਨਦੀ ਵਗਦੀ ਸੀ ਅਤੇ ਜਿਸ ਨੂੰ ਲੋਕੀਂ 'ਕਾਲੀ ਵੇਈਂ' ਵੀ ਕਿਹਾ ਕਰਦੇ ਸਨ। ਕੋਈ ਵੀ ਪੁਰਬ ਜਾਂ ਚੰਗਾ ਦਿਨ ਹੋਵੇ, ਉਥੇ ਕਈ ਲੋਕ ਦੂਰ-ਦੁਰਾਡਿਓਂ ਆ ਕੇ ਇਸ਼ਨਾਨ ਕਰਦੇ ਅਤੇ ਸਰੀਰਕ ਸ਼ਾਂਤੀ ਪ੍ਰਾਪਤ ਕਰਦੇ।

ਉਥੇ ਹੀ ਕਾਲੂ ਪਟਵਾਰੀ ਦਾ ਪੁੱਤਰ ਨਾਨਕ ਵੀ ਰੋਜ਼ ਅੰਮ੍ਰਿਤ ਵੇਲੇ ਸਵਾ ਪਹਿਰ ਰਾਤ ਰਹਿੰਦੀ ਰੋਜ਼ ਸਵੇਰੇ ਦਾਸ ਨੂੰ ਨਾਲ ਲੈ ਕੇ ਵੇਈਂ ਵਿਚ ਇਸ਼ਨਾਨ ਕਰਿਆ ਕਰਦਾ ਸੀ। ਭਾਵੇਂ ਉਹ ਵੀ ਮੋਦੀਖ਼ਾਨਾ ਚਲਾਉਂਦਾ ਸੀ ਪਰ ਤਦ ਵੀ ਪਰਮੇਸ਼ੁਰ ਦੇ ਚਰਨਾਂ ਵਿਚ ਲੀਨ ਹੋਣਾ, ਨਾਮ ਜਪਣਾ, ਮਨ ਬਿਰਤੀ ਇਕਾਗਰ ਰੱਖਣੀ, ਮੋਹ ਮਾਇਆ ਦੇ ਜਾਲ ਤੋਂ ਦੂਰ ਰਹਿਣਾ, ਸੱਚ ਤੋਲਣਾ, ਸੱਚ ਹੀ ਬੋਲਣਾ ਅਤੇ ਸੱਚ ਦਾ ਹੀ ਪ੍ਰਚਾਰ ਕਰਦਾ ਸੀ।

ਸੰਮਤ 1560 ਬਿਕ੍ਰਮੀ ਨੂੰ ਸੁਲਤਾਨਪੁਰ ਦੇ ਜੰਗਲ ਵਿਚ ਨਦੀ ਦੇ ਕਿਨਾਰੇ ਬੇਅੰਤ ਇਸਤਰੀਆਂ, ਪੁਰਸ਼ ਨਹਾਉਣ ਲਈ ਇਕੱਠੇ ਹੋ ਕੇ ਆਏ ਹੋਏ ਸਨ।

ਅੱਜ ਨਾਨਕ ਵੀ ਜੋ ਕਿ ਸਵਾ ਪਹਿਰ ਰਾਤ ਰਹਿੰਦੀ ਰੋਜ਼ ਇਸ਼ਨਾਨ ਕਰਿਆ ਕਰਦਾ ਸੀ, ਕਿਸੇ ਕਾਰਨ ਲੇਟ ਹੋ ਗਿਆ। ਇਸ ਲਈ ਨਦੀ ਦੇ ਕਿਨਾਰੇ ਹੋਰ ਵੀ ਬਹੁਤੇ ਲੋਕ ਪਹੁੰਚ ਚੁੱਕੇ ਸਨ। ਨਾਨਕ ਦੇ ਨਾਲ ਕਈ ਸਾਥੀ ਬੇਲੀ ਰਲ ਗਏ। ਇਨ੍ਹਾਂ ਦੇ ਨਾਲ ਸੁਭਾਗ ਨਾਮ ਦਾ ਦਾਸ ਵੀ ਸੀ। ਉਸ ਨੇ ਰਸਤੇ ਵਿਚ ਦਾਤਣ ਤੋੜ ਕੇ ਬੜੇ ਅਦਬ ਨਾਲ ਗੁਰੂ ਨਾਨਕ ਦੇਵ ਜੀ ਦੇ ਹੱਥ ਦਿੱਤੀ। ਆਪ ਜੀ ਦਾਤਣ-ਕਰਦੇ-ਕਰਦੇ ਹੀ ਨਹਾਉਣ ਵਾਲੇ ਪੱਤਣ 'ਤੇ ਪਹੁੰਚ ਗਏ। ਉਨ੍ਹਾਂ ਨੇ ਦੇਖਿਆ ਕਿ ਪਿੰਡਾਂ ਸ਼ਹਿਰਾਂ ਦੇ ਲੋਕ ਚੁੱਭੀਆਂ ਲਾ-ਲਾ, ਤਾਰੀਆਂ ਮਾਰ-ਮਾਰ ਨਹਾਉਂਦੇ ਸਨ।

ਤਦ ਨਾਨਕ ਨੇ ਦਾਤਣ ਕਰ ਕੇ ਉਥੇ ਹੀ ਕਿਨਾਰੇ ਧਰਤੀ ਵਿਚ ਦੱਬ ਦਿੱਤੀ। ਇਸ ਦਾਤਣ ਦਾ ਬੜਾ ਸੁੰਦਰ ਅਤੇ ਛਾਂ-ਦਾਰ ਬੇਰੀ ਦਾ ਦਰੱਖ਼ਤ ਉੱਗ ਪਿਆ ਜਿਹੜਾ ਕਿ ਅੱਜ-ਕੱਲ ਵੀ ਸੁਲਤਾਨਪੁਰ ਵਿਖੇ ਗੁਰਦੁਆਰਾ ਬੇਰ ਸਾਹਿਬ ਦੇ ਨਾਮ ਨਾਲ ਪ੍ਰਸਿੱਧ ਹੈ। ਬੇਅੰਤ ਸੰਗਤਾਂ ਠੰਡੀ ਛਾਂ ਮਾਣਦੀਆਂ, ਦਰਸ਼ਨ ਕਰਦੀਆਂ ਅਤੇ ਮਨ-ਇੱਛਤ ਫਲ

ਪਾਉਂਦੀਆਂ ਹਨ। ਉਦਾਹਰਣ ਦੇ ਤੌਰ 'ਤੇ *ਨਾਨਕ ਪ੍ਰਕਾਸ਼* ਵਿਚ ਵੀ ਇਸ ਪ੍ਰਕਾਰ ਲਿਖਿਆ ਹੋਇਆ ਹੈ:

ਆਪਨਿ ਤੇ ਚਲ ਨੀਰ ਕੇ ਤੀਰ ਪੈ, ਦੰਤਨ ਪਾਵਨ ਆਨ ਕਰੀ।
ਗਾਡ ਦਈ ਧਰ ਹੋਤ ਭਯੋ ਤਰ ਹੈ, ਅਬ ਲੌ ਬਰ ਸੋਂ ਬਦਰੀ।
ਆਨਨ ਆਰਨ ਜਾਤ ਪਖਾਰਤ ਦਾਂਤ ਜਯੋਂ ਹੀਰਨ ਪਾਤ ਖਰੀ।
ਠਾਂਡ ਹ੍ਵੈ ਤੀਰ ਦਯ ਪਦ ਨੀਰ ਗਏ ਮੱਧ ਧੀਰ ਅਧੀਰ ਹਰੀ।

ਨਾਨਕ ਨੇ ਵੀ ਬਸਤਰ ਉਤਾਰ ਕੇ ਇਸ਼ਨ੍ਹਾਨ ਕਰਨਾ ਆਰੰਭ ਕੀਤਾ। ਉਨ੍ਹਾਂ ਨੇ ਇਕ ਤਾਰੀ ਲਾਈ ਅਤੇ ਜਿਸ ਤਾਰੀ ਦੀ ਬਚਪਨ ਦੇ ਸਾਥੀਆਂ ਨੇ ਵੀ ਰੀਸ ਕੀਤੀ।

ਕੁਝ ਸਮਾਂ ਨਾਨਕ ਆਪਣੇ ਸਾਥੀਆਂ ਬੇਲੀਆਂ ਨਾਲ ਮਿਲ ਕੇ ਤਾਰੀਆਂ ਲਾਉਂਦੇ ਅਤੇ ਇਸ਼ਨਾਨ ਕਰਦੇ ਰਹੇ। ਫਿਰ ਜਲ ਵਿਚ ਇਕ ਚੁੱਭੀ ਉਨ੍ਹਾਂ ਨੇ ਇਹੋ ਜਿਹੀ ਲਾਈ ਕਿ ਉਨ੍ਹਾਂ ਦੇ ਨਾਲ ਨਹਾਉਣ ਵਾਲੇ ਸਾਥੀ ਤਾਂ ਇਕ-ਦੋ ਮਿੰਟਾਂ ਦੀ ਚੁੱਭੀ ਤੋਂ ਬਾਅਦ ਬਾਹਰ ਆ ਗਏ, ਪਰ ਨਾਨਕ ਅਜੇ ਤਕ ਬਾਹਰ ਨਹੀਂ ਸੀ ਆਇਆ।

ਵੇਈਂ ਉੱਤੇ ਨਹਾਉਣ ਵਾਸਤੇ ਆਏ ਹੋਏ ਕਈ ਲੋਕ ਹੁਣ ਇਸ ਤੱਕਣੀ ਵਿਚ ਸਨ ਕਿ ਕਦ ਨਾਨਕ ਬਾਹਰ ਆਉਂਦਾ ਹੈ। ਨਹਾਉਣ ਵਾਲਿਆਂ ਦਾ ਨਹਾਉਣ, ਬਸਤਰ ਪਾਉਣ ਵਾਲਿਆਂ ਦੇ ਬਸਤਰ ਹੱਥਾਂ ਵਿਚ ਰਹਿ ਗਏ। ਹਰ ਇਕ ਦੇ ਮਨ ਦਾ ਵੇਗ ਗੁਰੂ ਨਾਨਕ ਦੇ ਜਲ ਵਿਚ ਮਾਰੀ ਹੋਈ ਚੁੱਭੀ ਵੱਲ ਸੀ।

ਜਿਹੜਾ ਵੀ ਕੋਈ ਇਸ਼ਨਾਨ ਕਰ ਕੇ ਘਰ ਜਾਣ ਲਈ ਤਿਆਰ ਸੀ, ਉਹ ਵੀ ਵਾਪਸ ਆ ਕੇ ਕਿਨਾਰੇ 'ਤੇ ਖੜ ਗਿਆ। ਇਹ ਵਾਕਿਆ ਉਦੋਂ ਹੋਇਆ ਜਦ ਕਿ ਦੂਰ-ਦੁਰਾਡਿਓਂ ਸੰਸਾਰਕ ਲੋਕ ਨਦੀ ਕਿਨਾਰੇ ਪਹੁੰਚ ਕੋਈ ਕਿਤੇ, ਕੋਈ ਕਿਤੇ ਇਸ਼ਨਾਨ ਕਰ ਆਪਣੇ ਸਰੀਰ ਨੂੰ ਪਵਿੱਤਰ ਕਰ ਰਹੇ ਸਨ। ਸੋ ਹੁਣ ਸਾਰੀ ਜਨਤਾ ਦਾ ਖ਼ਿਆਲ ਨਾਨਕ ਦੀ ਲਾਈ ਹੋਈ ਚੁੱਭੀ ਵੱਲ ਹੋ ਗਿਆ ਅਤੇ ਸਾਰੇ ਹੀ ਸੋਚ ਰਹੇ ਸਨ ਕਿ ਚੁੱਭੀ ਮਾਰ ਕੇ ਗੁਰੂ ਨਾਨਕ ਕਦ ਬਾਹਰ ਆਵੇ।

ਦੋ ਮਿੰਟ ਤੋਂ ਬਾਅਦ ਪੰਜ ਮਿੰਟ, ਦਸ ਮਿੰਟ ਦਾ ਅਰ਼ਸਾ ਬੀਤ ਗਿਆ। ਚੌਵੀ ਮਿੰਟਾਂ ਦੀ ਘੜੀ ਹੁੰਦੀ ਹੈ, ਉਹ ਵੀ ਲੰਘ ਗਈ। ਇਸ ਪ੍ਰਕਾਰ ਉਡੀਕਦਿਆਂ-ਉਡੀਕਦਿਆਂ ਸਾਰਾ ਦਿਨ ਬਤੀਤ ਹੋ ਗਿਆ ਪਰ ਨਾਨਕ ਨਦੀ ਤੋਂ ਬਾਹਰ ਨਹੀਂ ਆਇਆ।

ਬੇਬੇ ਨਾਨਕੀ ਤੇ ਭਾਈਏ ਜੈ ਰਾਮ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਘਬਰਾ ਕੇ ਦੌਲਤ ਖ਼ਾਂ ਲੋਧੀ ਨੂੰ ਸੁਧ ਦਿੱਤੀ। ਦੌਲਤ ਖ਼ਾਂ ਲੋਧੀ ਨੇ ਤੁਰੰਤ ਹੀ ਆਪਣੇ ਸ਼ਹਿਰ ਦੇ ਚੋਭੇ, ਜਾਲ ਪਾਉਣ ਵਾਲੇ ਜਾਲ਼ੀ, ਨਦੀ ਵੱਲ ਭੇਜ ਦਿੱਤੇ। ਜਿਸ ਜਲ ਵਿਚ ਤੰਦੂਏ ਆਪਣੀਆਂ ਲੰਬੀਆਂ ਤਾਰਾਂ ਵਾਲੇ ਡਰਾਉਣੇ ਮੂੰਹ ਪਸਾਰ ਕੇ ਅਤੇ ਮਗਰਮੱਛ ਵਰਗੇ ਜਾਨਵਰ ਵੀ ਮੂੰਹ ਅੱਡੀ ਬੰਦੇ ਦੇ ਗੁੱਲਛੱਰੇ ਲੈਣ ਲਈ ਖੜੇ ਸਨ।

ਦੋ ਦਿਨ ਜਾਲੀਆਂ ਜਾਲ ਪਾਏ, ਚੋਭਿਆਂ ਨੇ ਚੁੱਭੀਆਂ ਲਾਈਆਂ ਅਤੇ ਜਲ-ਤਾਰੂਆਂ ਨੇ ਅਨੇਕਾਂ ਯਤਨ ਕੀਤੇ ਪਰ ਨਾਨਕ ਦਾ ਪਤਾ ਨਾ ਚੱਲਿਆ। ਦੋ ਦਿਨਾਂ ਦੇ ਯਤਨਾਂ ਤੋਂ ਬਾਅਦ ਜਲ-ਤਾਰੂ, ਜਲ-ਟੁੱਭੀ, ਜਲ-ਜਾਲੀਆਂ ਨੇ ਦੌਲਤ ਖ਼ਾਂ ਲੋਧੀ ਨੂੰ ਆ ਕੇ ਕਿਹਾ, "ਨਵਾਬ ਸਾਹਿਬ! ਅਸੀਂ ਦੋ-ਦੋ ਕੋਹਾਂ ਤਕ ਵੇਈਂ ਦਾ ਪਾਣੀ ਛਾਣ ਸੁੱਟਿਆ ਹੈ ਪਰ ਨਾਨਕ ਦਾ ਕਿਤੇ ਵੀ ਪਤਾ ਨਹੀਂ ਲੱਗਾ।

"ਉਥੇ ਡੂੰਘੇ ਪਾਣੀ ਵਿਚ ਕਈ ਸੰਸਾਰ, ਬੇਅੰਤ ਮਗਰਮੱਛ, ਅਨੇਕਾਂ ਤੰਦੂਏ ਅਤੇ ਹੋਰ ਵੀ ਬੜੇ-ਬੜੇ ਭਿਆਨਕ ਡਰਾਉਣੇ ਜਾਨਵਰ ਹਨ, ਜਿਨ੍ਹਾਂ ਨੂੰ ਦੇਖਦਿਆਂ ਹੀ ਸਾਡੇ ਲੂੰ-ਕੰਢੇ ਖੜੇ ਹੋ ਗਏ।

"ਸੋ ਲੋਧੀ ਸਾਹਿਬ ਜੀ ! ਨਾਨਕ ਜੀਉਂਦਾ ਨਹੀਂ ਹੈ। ਉਹ ਕਿਸੇ ਨਾ ਕਿਸੇ ਭਿਆਨਕ ਆਦਮ-ਖ਼ੋਰ ਜਾਨਵਰ ਦੀ ਖ਼ੁਰਾਕ ਬਣ ਗਿਆ ਹੈ। ਜੇ ਜੀਉਂਦਾ ਹੁੰਦਾ ਤਾਂ ਉਹ ਜ਼ਰੂਰ ਮਿਲਦਾ। ਜਿੰਨੀ ਅਸੀਂ ਡੂੰਘਿਆਈ ਨਾਲ ਖੋਜ ਕੀਤੀ, ਪਾਣੀ ਦੀ ਤਹਿ ਤਕ ਪੁੱਜੇ ਅਤੇ ਬੜੀ ਤੱਤਪਰਤਾ ਨਾਲ ਯਤਨ ਕੀਤਾ ਹੈ, ਓਨਾ ਤਾਂ ਸ਼ਾਇਦ ਕਦੀ ਵੀ ਅੱਜ ਤਕ ਕਿਸੇ ਨੇ ਨਦੀ ਦਾ ਪਾਣੀ ਚੁਲ਼ੀਆਂ ਨਾਲ ਚੁਣਿਆ ਹੋਵੇ ਜਾਂ ਗਿੱਠਾਂ ਨਾਲ ਮਿਣਿਆ ਹੋਵੇਗਾ। ਪਰ ਨਾ ਤਾਂ ਨਾਨਕ ਆਪ ਮਿਲਿਆ ਅਤੇ ਨਾ ਹੀ ਉਸ ਦੀ ਲੋਥ ਹੀ ਪ੍ਰਾਪਤ ਹੋਈ ਹੈ।"

ਲੋਧੀ, ਉਸ ਦੇ ਸਲਾਹਕਾਰ, ਵੱਡੇ-ਵੱਡੇ ਪਤਵੰਤੇ ਅਤੇ ਸਾਰੇ ਸ਼ਹਿਰ ਦੇ ਵੱਸਣ ਵਾਲੇ ਲੋਕ ਇਸ ਦਰਦ-ਭਰੀ ਕਹਾਣੀ ਨੂੰ ਸੁਣ ਕੇ ਬੜੇ ਸ਼ੋਕਾਂਤਰ ਹੋ ਗਏ ਅਤੇ ਇਹ ਸਮਝ ਲਿਆ ਕਿ ਕਾਲੂ ਦਾ ਪੁੱਤਰ ਹੁਣ ਜ਼ਿੰਦਗੀ ਤੋਂ ਹੱਥ ਧੋ ਬੈਠਾ ਹੈ। ਹੁਣ ਉਸ ਦੇ ਦਰਸ਼ਨ ਕਿਸੇ ਨੂੰ ਨਹੀਂ ਹੋਣਗੇ ਅਤੇ ਨਾ ਹੀ ਕਾਲੂ ਨੂੰ ਨਾਨਕ ਵਰਗਾ ਪੁੱਤਰ ਮਿਲੇਗਾ।

ਘਰ-ਘਰ, ਗਲੀ-ਗਲੀ ਜਿਥੇ ਵੀ ਕੋਈ ਦੋ ਬੰਦੇ ਬੈਠਦੇ ਜਾਂ ਬਾਜ਼ਾਰ ਵਿਚ ਖੜੇ ਹੁੰਦੇ, ਇਹੋ ਹੀ ਗੱਲਾਂ ਕਰਦੇ ਸੁਣਾਈ ਦਿੰਦੇ ਕਿ ਕਾਲੂ ਨੂੰ ਵੱਡੀ ਤਪੱਸਿਆ ਤੋਂ ਬਾਅਦ ਪਿਛਲੀ ਉਮਰੇ ਬੜਾ ਹੋਣਹਾਰ ਨਾਨਕ ਵਰਗਾ ਪੁੱਤਰ ਮਿਲਿਆ ਸੀ। ਜਿਵੇਂ, "ਪੁਤੀ ਗੰਢੁ ਪਵੈ ਸੰਸਾਰਿ"। ਪਰ ਅੱਜ ਉਹ ਇਸ ਮਿੱਠੇ ਮੇਵੇ ਤੋਂ ਵਾਂਝਿਆਂ ਹੋ ਬੈਠਾ ਹੈ। ਉਸ ਨਾਲ ਤਾਂ ਇੰਜ ਹੋਈ ਹੈ ਜਿਵੇਂ ਕਿਸੇ ਕਵੀ ਨੇ ਇਹ ਲਾਈਨਾਂ ਲਿਖੀਆਂ ਹਨ:

> ਇਕਨਾ ਘਰ ਪੁੱਤਰ, ਪੁੱਤਰਾਂ ਘਰ ਪੋਤਰੇ।
> ਇਕਨਾ ਘਰ ਧੀਆਂ, ਧੀਆਂ ਘਰ ਦੋਹਤਰੇ।
> ਇਕਨਾ ਦੇ ਘਰ ਇਕੋ ਉਹ ਵੀ ਜਾਏ ਮਰ।
> ਵਜ਼ੀਦਾ ਕੌਣ ਸਾਹਿਬ ਨੂੰ ਆਖੇ, ਇੰਜ ਨਹੀਂ ਇੰਜ ਕਰ।

ਬੇਬੇ ਨਾਨਕੀ ਅਤੇ ਜੈ ਰਾਮ ਵਰਗੇ ਸੱਚੇ ਤੇ ਸੁੱਚੇ ਕਿਸ ਹੋਣਾ ਹੈ ਪਰ ਬੁਰਿਆਈ ਤਾਂ ਉਨ੍ਹਾਂ ਨੂੰ ਹੀ ਆਉਣੀ ਸੀ ਨਾ। ਸੋ ਕਹਿੰਦੇ ਹਨ ਕਿ 'ਦਾਤੀ ਨੂੰ ਇਕ ਪਾਸੇ ਦੰਦੇ ਨੇ ਪਰ ਦੁਨੀਆ ਦੇ ਮੂੰਹ ਨੂੰ ਦੋ।' ਇਕ ਅਖਾਣ ਇਹ ਵੀ ਬਣਿਆ ਹੋਇਆ ਹੈ—'ਦੁਨੀਆ ਦੋ-ਮੂੰਹੀਂ ਹੈ।'

ਸੋ ਇਸੇ ਪ੍ਰਕਾਰ ਅੱਜ ਸੁਲਤਾਨਪੁਰ ਵਿਚ ਕੋਈ ਕੁਝ ਕਹਿੰਦਾ ਹੈ, ਕੋਈ ਕੁਝ ਅਤੇ ਕਈ ਤਾਂ ਇਥੋਂ ਤਕ ਵੀ ਕਹਿੰਦੇ ਸਨ ਕਿ ਨਾਨਕ ਤਾਂ ਡਰਦਾ ਮਾਰਿਆ ਹੀ ਡੁੱਬ ਗਿਆ ਹੈ। ਉਸ ਦਾ ਇਸ ਤੋਂ ਬਿਨਾਂ ਕੋਈ ਚਾਰਾ ਵੀ ਨਹੀਂ ਸੀ, ਕਿਉਂਕਿ ਉਸ ਨੇ ਤਾਂ ਦੌਲਤ ਖ਼ਾਂ ਲੋਧੀ ਦਾ ਮੋਦੀਖ਼ਾਨਾ ਹੀ ਤੇਰਾ-ਤੇਰਾ ਕਹਿ ਕੇ ਲੁਟਾ ਦਿੱਤਾ, ਹੁਣ ਜੈ ਰਾਮ ਨੂੰ ਹੀ ਉਸ ਦਾ ਜੁਰਮਾਨਾ ਭਰਨਾ ਪਵੇਗਾ।

ਪਰ ਜੈ ਰਾਮ ਵੀ ਉਥੇ ਹੁਣ ਕੀ ਕਰੇ ? ਕਿਉਂਕਿ ਈਰਖਾਲੂ ਪਾਮਰ ਪੁਰਸ਼ ਦੌਲਤ ਖ਼ਾਂ ਕੋਲ ਜਾ ਕੇ ਨਿੰਦਾ ਕਰਿਆ ਕਰਦੇ ਸਨ। ਸੋ ਅੱਜ ਤਾਂ ਕੁਦਰਤੀ ਇਕ ਅਨੋਖਾ ਤੇ ਚੰਗਾ ਸਮਾਂ ਮਿਲਿਆ ਚੁਗ਼ਲਖ਼ੋਰਾਂ ਨੂੰ ਚੁਗਲੀ ਕਰਨ ਦਾ। ਸੋ ਇਸ ਬਾਰੇ ਪੰਥ ਰਤਨ ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਜੀ *ਨਾਨਕ ਪ੍ਰਕਾਸ਼* ਵਿਚ ਇੰਜ ਲਿਖਦੇ ਹਨ:

> ਨਰ ਨਿੰਦਕ ਦੌਲਤ ਖਾਨ ਕੇ ਪਾਸ ਬਖਾਨਤ ਦੂਤੀ ਲਗੈ ਤਿਹਿ ਕਾਨਾ।
> ਧਨ ਖੋਇ ਦਿਓ ਸਹਿ ਚਿੰਤ ਭਯੋ ਇਹ ਭੇਖ ਲਯੋ ਤਿਨ ਕੀਨ ਬਖਾਨਾ।
> ਤੁਮਰੋ ਉਰ ਮੈ ਡਰ ਕੌ ਧਾਰ ਕੈ ਘਰ ਬਾਰ ਕੋ ਛੋਰ ਗਯੋ ਉਦਿਆਨਾ।
> ਅਬ ਲੇਖਾ ਜੈ ਰਾਮ ਕੇ ਪਾਸ ਤੇ ਲੇਹੁ ਅਹੈ ਵਧ ਘਾਟੈ ਕੋ ਸੋਊ ਜਮਾਨਾ।

ਜੇਕਰ ਬੇਬੇ ਨਾਨਕੀ ਜੀ ਦਾ ਇਤਕਾਦ ਗੁਰੂ ਨਾਨਕ 'ਤੇ ਪੂਰਾ ਸੀ ਤਾਂ ਭਾਈਏ ਜੈ ਰਾਮ ਦਾ ਵੀ ਘੱਟ ਨਹੀਂ ਸੀ, ਕਿਉਂਕਿ ਨਾਨਕੀ ਨੇ ਆਪਣੇ ਪਤੀ ਨੂੰ ਉਪਦੇਸ਼ ਦੇ

ਕੇ ਆਪਣੇ ਵਰਗਾ ਹੀ ਬਣਾ ਲਿਆ ਸੀ। ਕਿਸੇ ਸ਼ਕਤੀ ਨੂੰ ਸਮਝਣਾ ਵੀ ਕਿਸੇ ਸ਼ਕਤੀ ਵਾਲੇ ਦਾ ਹੀ ਕੰਮ ਸੀ ਅਤੇ ਜੋਤ ਦਾ ਪ੍ਰਗਟਾਵਾ ਵੀ ਉਸ ਦੇ ਅੰਦਰ ਹੀ ਹੁੰਦਾ ਹੈ ਜਿਸ ਦੇ ਆਪਣੇ ਅੰਦਰ ਪ੍ਰਕਾਸ਼ ਹੋਵੇ।

ਨਾਨਕੀ ਜੀ ਵੀ ਪਿਛਲੇ ਜਨਮ ਦੇ ਪੂਰਨ ਭਗਤ ਸਨ। ਉਨ੍ਹਾਂ ਦੀ ਰਸਨਾ ਵਿਚ ਵੀ ਬੜੀ ਸ਼ਕਤੀ ਸੀ ਕਿ ਕਿਸੇ ਨੂੰ ਆਪਣੇ ਵੱਲ ਮੋੜ ਲੈਣਾ ਉਨ੍ਹਾਂ ਲਈ ਕੋਈ ਮੁਸ਼ਕਿਲ ਨਹੀਂ ਸੀ। ਕਿਉਂਕਿ ਚੰਗੇ ਬੰਦੇ ਦੀ ਸੰਗਤ ਦਾ ਚੰਗਾ ਅਤੇ ਬੁਰੇ ਬੰਦੇ ਦੀ ਸੰਗਤ ਦਾ ਬੁਰਾ ਅਸਰ ਪੈਂਦਾ ਹੈ। ਭਾਈਆ ਜੈ ਰਾਮ ਤਾਂ ਉਨ੍ਹਾਂ ਦੇ ਜੀਵਨ ਸਾਥੀ ਸਨ।

ਸੋ ਉਨ੍ਹਾਂ ਦੇ ਆਪਣੇ ਪਾਵਨ ਜੀਵਨ ਨਾਲ ਕਿਉਂ ਨਾ ਉਨ੍ਹਾਂ ਦਾ ਜੀਵਨ ਪਵਿੱਤਰ ਹੋ ਗਿਆ ਹੋਵੇਗਾ। ਇਸ ਕਰਕੇ ਕਿਹਾ ਜਾ ਸਕਦਾ ਹੈ ਕਿ ਬੇਬੇ ਨਾਨਕੀ ਦਾ ਨਾਨਕ ਦੇ ਨਾਲ ਜਿੰਨੀ ਸ਼ਰਧਾ ਤੇ ਪਿਆਰ ਸੀ, ਓਨਾ ਹੀ ਜੈ ਰਾਮ ਦਾ ਵੀ ਸੀ, ਕਿਉਂਕਿ ਉਹ ਵੀ ਤਾਂ ਇਕ ਬੇਬੇ ਨਾਨਕੀ ਜੀ ਦੇ ਪਤੀ ਹੀ ਸੀ ਨਾ।

ਸੋ ਦੋਨੋਂ ਹੀ ਸ਼ਰਧਾਵਾਨ ਸਨ। ਜਦ ਜੈ ਰਾਮ ਜੀ ਨੇ ਨਾਨਕ ਦੇ ਡੁੱਬਣ ਦੀ ਗੱਲ ਸੁਣੀ ਤਾਂ ਬਹੁਤ ਹੀ ਪਿਆਰ ਵਿਚ ਬਿਹਬਲ ਹੋ ਗਏ ਅਤੇ ਵੇਈਂ ਦੇ ਕੰਢੇ ਨਾਨਕ ਦੀ ਖੋਜ ਕਰਨ ਲੱਗੇ। ਜਿਵੇਂ :

> ਬਾਤ ਜੈ ਰਾਮ ਸੁਣੀ ਜਬ ਕਾਨ ਫਨੀ ਮਨ ਹੀਨ ਜਿਯੋ ਮੀਨ ਅਨੀਰਾ।
> ਧਾਇ ਧਰੈ ਧਰਦ ਪਦ ਭੂਰਨ ਧੀਰ ਹਰੀ ਉਰ ਧਾਰ ਅਧੀਰਾ।
> ਪੀਰ ਅਪਾਰ ਨਾ ਪਾਵਹਿ ਪਾਰ ਬਿਖੈ ਨਹਿ ਰੂਪ ਨ ਸ਼ਾਤ ਸਰੀਰਾ।
> ਆਇ ਵੇਈਂ ਤਟ ਹੇਰਤ ਬਾਰ ਕੋ, ਖੋਜਤ ਹੈ ਨ ਲਹੈ ਸੁਖ ਹੀਰਾ।

*(ਨਾਨਕ ਪ੍ਰਕਾਸ਼)*

ਭਾਵੇਂ ਜੈ ਰਾਮ ਦੀ ਸ਼ਰਧਾ ਤੇ ਪਿਆਰ ਵੀ ਪੂਰਾ ਸੀ ਅਤੇ ਇਤਕਾਦ ਵੀ ਸੀ ਪਰ ਬੇਬੇ ਨਾਨਕੀ ਦਾ ਇਤਕਾਦ ਤਾਂ ਰਿਸ਼ੀਆਂ ਮੁਨੀਆਂ ਨਾਲੋਂ ਵੀ ਕਈ ਗੁਣਾ ਵਧੇਰੇ ਸੀ। ਕੋਈ ਨਾਨਕ ਨੂੰ ਦੀਵਾਨਾ, ਮਸਤਾਨਾ, ਕਾਲੂ ਦਾ ਪੁੱਤਰ, ਪਟਵਾਰੀ ਦਾ ਪੁੱਤਰ, ਲੋਧੀ ਖ਼ਾਂ ਦਾ ਨੌਕਰ ਆਖਦੇ ਸਨ ਪਰ ਬੇਬੇ ਨਾਨਕੀ ਲਈ ਤਾਂ ਉਹ ਇਕ ਪੂਰਨ ਜੋਤਿ ਗੁਰੂ ਪਰਮੇਸ਼ੁਰ ਹੀ ਸਨ। ਉਨ੍ਹਾਂ ਨੂੰ ਵੀ ਕਈਆਂ ਨੇ ਆਖਿਆ, "ਚਲੋ ਚੱਲੀਏ, ਨਾਨਕ ਨੂੰ ਟੋਲੀਏ ਕਿ ਨਾਨਕ ਕਿਥੇ ਹੈ ?" ਪਰ ਉਹ ਆਪਣੇ ਮਨ ਹੀ ਮਨ ਵਿਚ ਧਿਆਉਂਦੀ ਸੀ ਤੇ ਪੂਰੇ ਭਰੋਸੇ ਨਾਲ ਇਹ ਵੀ ਕਹਿੰਦੀ ਸੀ ਕਿ ਮੇਰਾ ਵੀਰ ਜੋ ਕਿ ਪੂਰਨ ਸਤਿਗੁਰੂ ਹੈ; ਉਹ ਨਾ ਹੀ ਡੁੱਬ ਸਕਦਾ ਹੈ ਅਤੇ ਨਾ ਹੀ ਮਰ ਸਕਦਾ ਹੈ। ਉਹ "ਆਪੇ ਆਪਿ ਨਿਰੰਜਨੁ ਸੋਇ" ਹੈ। ਇਸ ਲਈ ਉਹ ਆਪੇ ਹੀ ਆ ਜਾਵੇਗਾ। ਜਿਵੇਂ ਕਿ :

> **ਗੁਰ ਕਾ ਬਚਨੁ ਬਸੈ ਜੀਅ ਨਾਲੇ ॥**
> **ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥**

*(ਧਨਾਸਰੀ ਮਹਲਾ ੫, ਪੰਨਾ 679)*

ਉਨ੍ਹਾਂ ਦੇ ਇਹੋ ਜਿਹੇ ਇਤਕਾਦ ਨੂੰ ਵੇਖ ਕੇ ਲੋਕ ਹੈਰਾਨ ਵੀ ਸਨ ਅਤੇ ਉਸ ਦੇ ਸ਼ਬਦਾਂ ਤੋਂ ਉਨ੍ਹਾਂ ਨੂੰ ਪ੍ਰਤੀਤ ਹੁੰਦਾ ਸੀ ਕਿ ਉਹ ਆਪਣੇ ਵੀਰ ਨੂੰ ਰੱਬ ਸਮਝਦੀ ਹੈ, ਜਿਵੇਂ ਕਿ :

> ਨਾਨਕੀ ਏਕ ਰਹੀ ਉਰ ਮਹਿ ਥਿਰ, ਔਰਨ ਕੀ ਸਰ ਨ ਭਰਮਾਈ।
> ਸੋਦਰ ਈਸ਼ਰ ਕੋ ਅਵਤਾਰ ਕਰੈ ਕਰ ਖੇਲ ਅਪੇਲ ਸਦਾਈ।
> ਕੰਤ ਕੋ ਸੰਗ ਗਿਰਾ ਉਚਰੀ ਉਹ ਧੀਰ ਧਰੋਂ ਤਜ ਆਤੁਰ ਤਾਈ।
> ਬਾਸੁਰ ਨਾਹੀ ਜੱਥਾ ਗ੍ਰਸ ਰਹਿਤ ਯਾ ਬਿਧਿ ਆਹਿ ਹੁਵੇ ਬਿਦਤਾਈ।

*(ਨਾਨਕ ਪ੍ਰਕਾਸ਼)*

ਦੋ ਦਿਨ ਬਤੀਤ ਹੋਣ ਤੋਂ ਉਪ੍ਰੰਤ ਤੀਸਰੀ ਰਾਤ ਸਮੇਂ ਬੇਬੇ ਨਾਨਕੀ ਨੇ ਆਪਣੇ ਵੀਰ ਦੇ ਪਿਆਰ ਵਿਚ ਬਿਹਬਲ ਹੋ ਕੇ ਤੇ ਸਮਾਧੀ ਸਥਿਰ ਹੋ ਪਰਮਾਤਮਾ ਪਰਮੇਸ਼੍ਵਰ ਪੂਰਨ ਗੁਰੂ ਨਾਨਕ ਜੀ ਅੱਗੇ ਇਸ ਪ੍ਰਕਾਰ ਅਰਦਾਸ ਬੇਨਤੀ ਦੁਆਰਾ ਯਾਦ ਕੀਤਾ:

ਹੇ ਜਗ ਬੰਦ, ਪ੍ਰਭੂ ਸੁਖ ਕੰਦ ਮੁਕੰਦ ਅਨੰਦ ਕੋ ਦਾਸਨ ਦਾਨੀ।
ਸ੍ਰੀ ਕਰਤਾਰ ਮੁਰਾਰਿ ਅਘਾਰਿ ਲਯੋ ਅਵਤਾਰ ਸੁ ਮੈ ਮਨ ਮਾਨੀ।
ਜੇ ਸ਼ਰਧਾ ਮਮ ਸਾਚ ਰਿਦੈ ਮਹਿ ਤੌਂ ਪ੍ਰਗਟੋਂ ਪ੍ਰਭਾਤ ਮਹਾਨੀ।
ਸ਼ੋਕ ਹਰੋ ਨਿਜ ਲੋਕਨ ਕੋ ਸਹਿ ਸ਼ੋਕ ਕਰੋ ਜੇਊ ਮੂਢ ਗੁਮਾਨੀ।

*(ਨਾਨਕ ਪ੍ਰਕਾਸ਼)*

ਇਹ ਮਾਯੂਸੀ ਭਰਿਆ ਮਾਹੌਲ ਤਿੰਨ ਦਿਨ ਬਣਿਆ ਰਿਹਾ। ਨਾ ਕਿਸੇ ਚੱਜ ਨਾਲ ਰੋਟੀ ਖਾਧੀ ਅਤੇ ਨਾ ਹੀ ਕਿਸੇ ਚੱਜ ਨਾਲ ਪਾਣੀ ਪੀਤਾ। ਕੰਮਾਂ ਵਾਲਿਆਂ ਨੇ ਕੰਮ ਛੱਡ ਦਿੱਤੇ, ਵਪਾਰੀਆਂ ਦੇ ਵਪਾਰ ਬੰਦ ਹੋ ਗਏ ਅਤੇ ਸ਼ਹਿਰ ਵਿਚ ਸ਼ੋਕ-ਹੜਤਾਲ ਹੋ ਗਈ।

ਸੋ ਦਰਗਾਹ ਵਿਚ ਬੇਬੇ ਨਾਨਕੀ ਦੀ ਪਿਆਰ ਤੇ ਸ਼ਰਧਾ ਭਰੀ ਅਰਦਾਸ ਕਬੂਲ ਹੋਈ ਅਤੇ ਨਿੰਦਕਾਂ ਦੇ ਮੂੰਹ ਕਾਲੇ ਹੋਏ। ਜਿਵੇਂ ਕਿ:

**ਕੂੜ ਨਿਖੁਟੇ ਨਾਨਕਾ, ਓੜਕਿ ਸਚਿ ਰਹੀ॥** *(ਮ: ੧, ਪੰਨਾ 953)*

**ਨਾਨਕ ਪ੍ਰਭ ਸਰਣਾਈ॥ ਮੁਖਿ ਨਿੰਦਕ ਕੈ ਛਾਈ॥** *(ਸੋਰਠਿ ਮ: ੫, ਪੰਨਾ 629)*

ਸੋ ਚੌਥੇ ਦਿਨ ਅੰਮ੍ਰਿਤ ਵੇਲੇ ਵੇਈਂ ਨਦੀ ਦੇ ਕਿਨਾਰੇ ਗੁਰੂ ਨਾਨਕ ਜੀ ਆ ਬੈਠੇ। ਉਸ ਵੇਲੇ ਉਹ ਮੁਖ ਤੋਂ ਸੰਗੀਤ-ਮਈ ਉੱਚੀ ਅਤੇ ਲੰਬੀ ਧੁਨ ਰਾਹੀਂ "ੴ" ਇਕ ਓਅੰ ਸ਼ਬਦ ਦਾ ਉਚਾਰਣ ਕਰਦਿਆਂ ਸਮਾਪਤੀ "ਕਾਰ" ਸ਼ਬਦ 'ਤੇ ਕਰਦੇ ਸਨ ਅਤੇ ਦੂਸਰੀ ਸੁਰ ਨਾਲ ਜੋ "ਸੱਸੇ" ਤੋਂ ਪ੍ਰਾਰੰਭ ਹੋਣ ਵਾਲਾ ਪਰਮਾਤਮਾ ਦਾ ਪਵਿੱਤਰ ਸਤਿਨਾਮ ਹੈ ਉਸ ਨੂੰ ਗਾ ਰਹੇ ਸਨ।

ਇਸ ਕੋਮਲ, ਮਧੁਰ ਅਤੇ ਮਿੱਠੀ ਆਵਾਜ਼ ਨਾਲ ਆਸ-ਪਾਸ ਦੇ ਸਾਰਿਆਂ ਲੋਕਾਂ ਦੇ ਦਿਲਾਂ ਦੇ ਅੰਦਰ ਇਕ ਖ਼ੁਸ਼ੀ ਦੀ ਲਹਿਰ ਦੌੜ ਉੱਠੀ। ਮਿੰਟਾਂ, ਸਕਿੰਟਾਂ ਵਿਚ ਹੀ ਅਫ਼ਸੋਸ ਤੇ ਸ਼ੋਕ-ਭਰੀ ਲਹਿਰ ਖ਼ੁਸ਼ੀਆਂ ਤੇ ਚਾਵਾਂ ਵਿਚ ਬਦਲ ਗਈ। ਜਿਸ ਕਿਸੇ ਨੇ ਨਾਨਕ ਨੂੰ ਕਦੀ ਅੱਗੇ ਨਹੀਂ ਸੀ ਵੇਖਿਆ; ਉਹ ਵੀ ਅੱਜ ਪਵਿੱਤਰ ਦਰਸ਼ਨਾਂ ਦੀ ਤਾਂਘ ਵਿਚ ਭੱਜ ਕੇ ਬੜੀ ਸ਼ੀਘਰਤਾ ਨਾਲ ਪਹੁੰਚਿਆ।

ਇਥੋਂ ਤਕ ਕਿ ਥੋੜ੍ਹੇ ਚਿਰ ਵਿਚ ਹੀ ਅਨੇਕਾਂ ਸੰਗਤਾਂ ਨਦੀ ਦੇ ਪੱਤਣ 'ਤੇ ਪਹੁੰਚ ਗਈਆਂ। ਉਰਾਰੋਂ ਪਾਰ ਅਤੇ ਪਾਰੋਂ ਉਰਾਰ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਇਕੱਤਰ ਹੋ ਗਏ। ਮੈਂ ਤੈਥੋਂ ਤੇ ਤੂੰ ਮੇਰੇ ਤੋਂ ਮੋਹਰੇ ਨਾਨਕ ਨੂੰ ਦੇਖਣ ਲਈ ਲੋਕਾਂ ਦੇ ਮਨ ਉਤਾਵਲੇ ਹੋ ਰਹੇ ਸਨ।

ਤਿੰਨ ਦਿਨਾਂ ਤੋਂ ਉਪ੍ਰੰਤ ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਦੀ ਖ਼ਬਰ ਥੋੜ੍ਹੇ ਸਮੇਂ ਵਿਚ ਹੀ ਅੱਗ-ਭਬੂਕਾ ਹੋ ਗਈ। ਮਾਨੋ ਕਿ ਪਵਨ ਦੇਵਤੇ ਨੇ ਹੀ ਘਰ-ਘਰ, ਪਿੰਡ-ਪਿੰਡ, ਸ਼ਹਿਰ-ਸ਼ਹਿਰ ਪਤਾ ਲਾ ਦਿੱਤਾ ਕਿ 'ਲਾ-ਪਤਾ ਨਾਨਕ ਤਿੰਨ ਦਿਨ ਨਦੀ ਵਿਚ ਡੁੱਬੇ ਰਹਿਣ ਤੋਂ ਬਾਅਦ ਅੱਜ ਆ ਪ੍ਰਗਟ ਹੋਇਆ ਹੈ,' ਜਿਸ ਨੂੰ ਲੋਕੀਂ ਡੁੱਬ ਗਿਆ, ਮਰ ਗਿਆ, ਜਾਨਵਰਾਂ ਰਾਹੀਂ ਖਾਧਾ ਗਿਆ ਅਤੇ ਖ਼ਤਮ ਹੋਇਆ ਆਖਦੇ ਸਨ।

ਆਸਤਕ ਅਤੇ ਸ਼ਰਧਾਵਾਨ ਲੋਕ ਅਤੇ ਬੇਬੇ ਨਾਨਕੀ ਵਰਗੇ ਤਾਂ ਅੱਗੇ ਹੀ ਉਸ ਨੂੰ ਪਰਮੇਸ਼੍ਵਰ ਤੇ ਰੱਬ ਦਾ ਰੂਪ ਜਾਣਦੇ ਸਨ, ਪਰ ਅੱਜ ਜਿਹੜੇ ਪਾਮਰ, ਨਾਸਤਕ ਅਤੇ

ਕੱਟੜ-ਦਿਲੀਏ ਸਨ; ਉਹ ਵੀ ਨਾਨਕ ਦੇ ਦਰਸ਼ਨਾਂ ਨੂੰ ਆਏ ਅਤੇ ਨਾਨਕ ਨਿਰੰਕਾਰੀ ਕਹਿ ਕੇ ਚਰਨ ਪਰਸੇ। ਜਿਵੇਂ ਭੱਟ ਕਵੀ ਨੇ ਆਖਿਆ ਹੈ:

**ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ ॥**
**ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ ॥**
**ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ ॥**
**ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ ॥**
**ਸੁਖਦੇਉ ਪਰੀਖ੍ਯ੍ਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ ॥**
**ਕਬਿ ਕਲ ਸੁਜਸੁ ਨਾਨਕ ਗੁਰ ਨਿਤ ਨਵਤਨੁ ਜਗਿ ਛਾਇਓ ॥੮॥**

*(ਸਵਈਏ ਮਹਲੇ ਪਹਿਲੇ ਕੇ ੧, ਪੰਨਾ 1390)*

ਜਿਥੇ ਲੋਕ ਉਸ ਨੂੰ ਨਾਨਕ ਕਹਿੰਦੇ ਸਨ, ਉਥੇ ਓਹੋ ਹੀ ਲੋਕ ਅੱਜ ਆ ਕੇ ਚਰਨਾਂ 'ਤੇ ਸੀਸ ਧਰ ਕੇ "ਧੰਨ ਗੁਰੂ ਨਾਨਕ! ਧੰਨ ਗੁਰੂ ਨਾਨਕ!" ਆਖੀ ਜਾਂਦੇ ਸਨ। ਪਰ ਗੁਰੂ ਨਾਨਕ ਦੇਵ ਜੀ ਕਦੀ ਗੁਪਤ ਹੋ ਜਾਂਦੇ ਅਤੇ ਕਦੀ ਪ੍ਰਗਟ ਬਚਨਾਂ ਨਾਲ "ੴ ਸਤਿਨਾਮ" ਸਭਨਾਂ ਨੂੰ ਸੁਣਾਉਂਦੇ ਅਤੇ ਪਵਿੱਤਰ ਨਾਮ-ਸਿਮਰਨ ਕਰਾਉਂਦੇ। ਅਨੇਕਾਂ ਹੀ ਇਸਤਰੀਆਂ ਅਤੇ ਪੁਰਸ਼ ਇਸ ਕੋਮਲ, ਪਵਿੱਤਰ ਤੇ ਮਿੱਠੇ ਬਚਨ ਸਰਵਣ ਕਰਨ ਲਈ ਦੇਵਤਿਆਂ ਦੀ ਸਭਾ ਦੀ ਤਰ੍ਹਾਂ ਬੈਠੇ ਸਨ। ਕੋਈ ਵੀ ਮੂੰਹ ਤੋਂ ਆਵਾਜ਼ ਜਾਂ ਉੱਚਾ ਬੋਲ ਨਹੀਂ ਸੀ ਕੱਢਦਾ। ਭਾਵ ਕਿ ਸਾਰੇ ਹੀ ਦਰਸ਼ਨ ਕਰ ਕੇ ਦੇਵਤਾ ਰੂਪ ਹੋ ਗਏ ਸਨ।

ਗੁਰੂ ਨਾਨਕ ਸਾਹਿਬ ਜੀ ਸੁਲਤਾਨਪੁਰ ਦੀ ਧਰਤੀ 'ਤੇ ਵਗ ਰਹੀ ਨਦੀ ਕਿਨਾਰੇ ਅਸਥਿਤ ਹੋ ਕੇ ਉਸ ਪਰਮੇਸ਼ੁਰ ਦੀ ਉਸਤਤਿ ਆਪਣੀ ਰਸਨਾ ਦੁਆਰਾ ਕਰ ਰਹੇ ਸਨ। ਉਨ੍ਹਾਂ ਦੀ ਸਮਾਧੀ ਹਮੇਸ਼ਾ ਹੀ ਮਸਤਾਨੀ ਬਿਰਤੀ ਦੀ ਹੋਇਆ ਕਰਦੀ ਸੀ। ਜੇਕਰ ਵਾਹਿਗੁਰੂ ਦੀ ਉਸਤਤਿ ਨੂੰ ਅਲਾਪਣਾ ਤਾਂ ਅਲਾਪੀ ਹੀ ਜਾਣਾ। ਸਮਾਧੀ ਸਥਿਤ ਹੋ, ਅੱਖਾਂ ਮੀਟ, ਉਸ ਵਾਹਿਗੁਰੂ ਦੇ ਗੁਪਤ ਗੁਣ ਸਾਰਾ-ਸਾਰਾ ਦਿਨ ਗਾਇਨ ਕਰਦੇ ਰਹਿਣਾ।

ਸੁਲਤਾਨਪੁਰ ਦੇ ਲੋਕ ਇਹ ਵੇਖ ਕੇ ਹੈਰਾਨ ਸਨ ਕਿ ਕਈ ਕਈ ਦਿਨ ਨਾ ਸੌਣਾ, ਨਾ ਕੁਝ ਖਾਣਾ, ਨਾ ਕਿਸੇ ਨਾਲ ਬੋਲਣਾ, ਕਿਸੇ ਵੀ ਤਰ੍ਹਾਂ ਦਾ ਸਰੀਰ ਦਾ ਕੋਈ ਅੰਗ ਨਾ ਹਿਲਾਉਂਦੇ ਹੋਇਆਂ ਮਸਤ ਬਿਰਤੀ ਵਿਚ ਲੰਬੇ ਸਮੇਂ ਤਕ ਸਮਾਧੀ ਲਾਈ ਰੱਖਣਾ, ਇਕ ਹੈਰਾਨੀ-ਭਰੀ ਬਾਤ ਸੀ।

ਗੁਰੂ ਜੀ ਜਦ ਵੀ ਕੋਈ ਬਚਨ ਕਰਦੇ ਤਾਂ ਇੰਨਾ ਸੁੰਦਰ, ਇੰਨਾ ਕੋਮਲ, ਮਧੁਰ ਅਤੇ ਮਿੱਠਾ ਕਿ ਸੁਣਨ ਵਾਲੇ ਦੇ ਮਨ ਨੂੰ ਮੋਹਿਤ ਕਰ ਲੈਂਦੇ ਅਤੇ ਬਗੈਰ ਕਿਸੇ ਸਾਧਨਾ ਸਾਧਨ ਦੇ ਉਸ ਦਾ ਮਨ ਨਿਰਮਲ ਅਤੇ ਪਵਿੱਤਰ ਹੋ ਜਾਂਦਾ। ਜਿਵੇਂ ਕਿ:

**ਕਬੀਰ ਮਨੁ ਨਿਰਮਲੁ ਭਇਆ, ਜੈਸਾ ਗੰਗਾ ਨੀਰੁ ॥**

*(ਸਲੋਕ ਭਗਤ ਕਬੀਰ ਜੀਉ ਕੇ, ਪੰਨਾ 1367)*

**ਦਰਸਨੁ ਭੇਟਤ ਹੋਤ ਨਿਹਾਲ ॥** *(ਗਉੜੀ ਸੁਖਮਨੀ ਮ: ੫, ਪੰਨਾ 272)*

ਸੈਂਕੜੇ ਲੋਕ ਉਥੇ ਆਉਂਦੇ ਅਤੇ ਉਨ੍ਹਾਂ ਦਾ ਇਹੋ ਜਿਹਾ ਮੁਕਤੀਦਾਇਕ, ਸ਼ਾਂਤ ਸਰੂਪ, ਮਹਾਨ ਪਵਿੱਤਰ ਦਰਸ਼ਨ ਕਰਦੇ ਅਤੇ ਨਾਮ ਰੂਪੀ ਦਾਤਾਂ ਪ੍ਰਾਪਤ ਕਰਦੇ ਸਨ।

# ਮੂਲ ਮੰਤਰ

ਇਹ ਇਕ ਉਹ ਵਡਮੁੱਲਾ ਉਪਦੇਸ਼ ਹੈ ਜਿਹੜਾ ਕਿ ਅੱਜ ਤੋਂ ਪਹਿਲਾਂ ਸੰਸਾਰ ਵਿਚ ਕਦੀ ਵੀ ਪ੍ਰਗਟ ਨਹੀਂ ਹੋਇਆ ਅਤੇ ਇਸ ਦਾ ਹੋਣਾ ਵੀ ਬੜਾ ਜ਼ਰੂਰੀ ਸੀ, ਕਿਉਂਕਿ ਵੱਖੋ-ਵੱਖ ਧਰਮਾਂ ਦੇ ਪਹਿਲੂਆਂ 'ਤੇ ਜੇਕਰ ਵਿਚਾਰ ਕਰੀਏ ਤਾਂ ਸਾਡੇ ਸਾਹਮਣੇ ਚਾਰ ਜਾਂ ਪੰਜ ਮੁੱਖ ਧਰਮ ਹੀ ਨਜ਼ਰ ਆਉਂਦੇ ਹਨ। ਉਂਜ ਤਾਂ ਹਜ਼ਾਰ ਧਰਮਾਂ ਵਾਲੀ ਪੁਸਤਕ ਵੀ ਬਣੀ ਹੈ ਜਿਸ ਵਿਚ ਛੋਟੇ-ਛੋਟੇ ਕਈ ਧਰਮਾਂ ਦਾ ਉਲੇਖ ਹੈ ਪਰ ਮੁੱਖ ਧਰਮ ਤਾਂ ਸਿਰਫ਼ ਪੰਜ-ਸੱਤ ਹੀ ਹਨ।

ਕੋਈ ਧਰਮ ਸੂਰਜ ਦੀ, ਕੋਈ ਈਸਾ ਮਸੀਹ ਦੀ, ਕੋਈ ਮੁਹੰਮਦੀ ਸ਼ਰੀਫ਼ ਦੀ ਪੂਜਾ ਕਰਦਾ ਹੈ; ਪਰ ਅੱਜ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਅਕਾਲ ਪੁਰਖ ਦੀ ਪੂਰਨ ਜੋਤਿ ਦਾ ਇਸ ਮੂਲ ਮੰਤਰ ਵਿਚ ਦਰਸ਼ਨ ਕਰਾਇਆ ਹੈ ਅਤੇ ਉਸ ਅਕਾਲ ਪੁਰਖ ਦੇ ਲੱਛਣ ਦੱਸੇ ਹਨ ਕਿ ਉਸ ਦਾ ਸਰੂਪ ਕੀ ਹੈ ? ਜਿਵੇਂ :

**ਏਕੋ ਜਪਿ ਏਕੋ ਸਾਲਾਹਿ॥ ਏਕੁ ਸਿਮਰਿ ਏਕੋ ਮਨ ਆਹਿ॥**

*(ਗਉੜੀ ਸੁਖਮਨੀ ਮ: ੫, ਪੰਨਾ 289)*

ਇਸ ਸ਼ਬਦ ਰਾਹੀਂ ਮੂਲ-ਮੰਤਰ ਦੇ ਭਾਵ ਅਰਥ ਦਾ ਪੂਰਾ ਪਤਾ ਲੱਗ ਜਾਂਦਾ ਹੈ। ਸੋ ਗੁਰੂ ਸਾਹਿਬ ਨੇ "ੴ" ਉਚਾਰਣ ਨਾਲ ਬਚਨ ਕੀਤਾ ਕਿ ਹੇ ਭਾਈ! ਉਹ ਇਕ ਪਰਮਾਤਮਾ ਜੋ ਹਰ ਜਗ੍ਹਾ ਦੂਰ-ਨੇੜੇ ਸਭ ਥਾਈਂ ਰੱਖਿਆ ਕਰਦਾ ਹੈ, ਉਸ ਦਾ ਜਾਪ ਕਰਨਾ ਤੇ ਉਸ ਦਾ ਧਿਆਨ ਧਰਨਾ ਹੀ ਯੋਗ ਹੈ, ਕਿਉਂਕਿ ਉਹ ਸੱਚ, ਸੱਤ ਅਤੇ ਸਭ ਨੂੰ ਸੱਤਾ ਦੇਣ ਵਾਲਾ ਹੈ।

ਉਦਾਹਰਣ ਦੇ ਤੌਰ 'ਤੇ ਘੋੜੇ ਦਾ ਘੋੜ-ਸਵਾਰ ਭਾਵੇਂ ਕਿੰਨਾ ਵੀ ਜ਼ਬਰਦਸਤ ਜਾਂ ਕਾਬਲ ਹੋਵੇ ਅਤੇ ਘੋੜੇ ਦੀ ਸਵਾਰੀ ਵਿਚ ਨਿਪੁੰਨਤਾ ਵੀ ਰੱਖਦਾ ਹੋਵੇ; ਪਰ ਜੇਕਰ ਉਸ ਦਾ ਘੋੜਾ ਹੀ ਕਮਜ਼ੋਰ ਹੋਵੇ ਤਾਂ ਉਹ ਕਿਵੇਂ ਆਪਣੀ ਮੰਜ਼ਿਲ 'ਤੇ ਪਹੁੰਚ ਸਕਦਾ ਹੈ।

ਸੰਸਾਰ ਵਿਚ ਇਹ ਗੱਲ ਵੀ ਸੱਚੀ ਮੰਨੀ ਗਈ ਹੈ ਕਿ ਯਕੀਨ ਤੇ ਭਰੋਸੇ ਦੇ ਬੇੜੇ ਪਾਰ ਹੁੰਦੇ ਹਨ; ਭਾਵੇਂ ਕਿਸੇ ਪੱਥਰ 'ਤੇ ਹੀ ਨਿਸ਼ਚਾ ਰੱਖਿਆ ਜਾਵੇ। ਪਰ ਜੇਕਰ ਪੂਰਨ ਗੁਰੂ ਦਾ ਪੂਰਨ ਉਪਦੇਸ਼ ਮਿਲ ਜਾਵੇ ਅਤੇ ਮੂਲ ਮੰਤਰ ਵਰਗਾ ਪਵਿੱਤਰ ਨਾਮ ਜਪਣ ਨੂੰ ਪ੍ਰਾਪਤ ਹੋ ਜਾਵੇ ਤਾਂ ਫਿਰ ਸੋਨੇ 'ਤੇ ਸੁਹਾਗੇ ਵਾਲੀ ਗੱਲ ਹੋ ਜਾਂਦੀ ਹੈ। ਤਾਂ ਫਿਰ ਉਹ ਕਿਹੜਾ ਪ੍ਰਾਣੀ ਹੈ ਜੋ ਕਿ ਮੁਕਤੀ ਨੂੰ ਪ੍ਰਾਪਤ ਨਹੀਂ ਹੋ ਸਕਦਾ।

ਮੂਲ ਮੰਤਰ ਦਾ ਜੋ ਪਹਿਲਾ ਸ਼ਬਦ ਗੁਰੂ ਸਾਹਿਬ ਜੀ ਨੇ ਅੰਕਿਤ ਕੀਤਾ ਹੈ, ਉਹ ਸ਼ਬਦ 'ਓਮ' ਹੈ। ਪਰ ਪੁਰਾਤਨ ਵਿਦਵਾਨਾਂ ਨੇ ਅੱਜ ਤਕ ਓਮ ਸ਼ਬਦ ਨੂੰ ਕਈ ਰੂਪਾਂ ਰਾਹੀਂ ਦਰਸਾਇਆ ਅਤੇ ਬੜੇ ਹੀ ਖਿੱਚ-ਖਿਚਾਣ ਨਾਲ ਇਸ ਦੇ ਅਰਥ ਕੀਤੇ ਗਏ ਹਨ। ਜਿਵੇਂ ਕਿ 'ਓਮ' ਸ਼ਬਦ ਸੂਰਜ, ਚੰਦਰਮਾ, ਦੇਵੀ-ਦੇਵਤਿਆਂ, ਗੁਰੂ ਸ਼ੁਕਰ, "ਓਮ ਨਮਹ ਭਗਵਤਹਿ ਵਾਸਦੇਵਾ" ਆਦਿਕ ਤਿੰਨਾਂ ਦੇਵਤਿਆਂ ਲਈ ਵੀ ਵਰਤਿਆ ਜਾਂਦਾ ਸੀ।

ਪਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਜਦ ਤਿੰਨ ਦਿਨ ਹਜ਼ੂਰ ਸ੍ਰੀ ਸੱਚਖੰਡ ਦੇ ਦਰਸ਼ਨ ਕਰ ਕੇ ਵਾਪਸ ਮਾਤ-ਲੋਕ ਵਿਚ ਆਏ ਤਾਂ ਉਨ੍ਹਾਂ ਨੇ 'ਓਮ' ਸ਼ਬਦ ਤੋਂ ਪਹਿਲੇ ਏਕਾ ਲਾ ਕੇ ਸਾਰੇ ਝਮੇਲੇ ਹਟਾ ਦਿੱਤੇ ਅਤੇ ਦੱਸ ਦਿੱਤਾ ਕਿ ਵਾਹਿਗੁਰੂ ਇਕ ਹੈ। ਕਿਉਂਕਿ ਏਕਾ ਲਾਉਣ ਨਾਲ ਹੀ ਓਮ ਸ਼ਬਦ ਦਾ ਅਰਥ ਸਰੂਪ ਸਾਰੇ ਦਾ ਸਾਰਾ ਬਦਲ ਕੇ ਇਕ ਓਅੰਕਾਰ ਹੋ ਗਿਆ ਅਤੇ ਇਸ ਇਕ ਓਅੰਕਾਰ ਦੇ ਨਾਮ ਨੂੰ ਹੀ ਪੂਰਨ ਸ਼ਕਤੀ ਲਈ ਵਰਤਣਾ ਗੁਰੂ ਸਾਹਿਬ ਨੇ ਆਖਿਆ ਹੈ ਅਤੇ ਜਿਸ ਦੀ ਹੋਂਦ ਦਾ ਪ੍ਰਗਟਾਵਾ ਇਸ ਤੁਕ ਤੋਂ ਲੱਗਦਾ ਹੈ। ਜਿਵੇਂ ਕਿ:

**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥**
*(ਸੋਰਠਿ ਮਹਲਾ ੫, ਪੰਨਾ 612)*

**ਸਰਬ ਲਾਇਕ ਸਰਬ ਘਾਇਕ ਸਰਬ ਕੋ ਪ੍ਰਤਿਪਾਰ ॥੯੫॥** *(ਜਾਪੁ ਸਾਹਿਬ)*

ਹੁਣ ਆਪਾਂ ਸਮਝਣਾ ਹੈ ਕਿ ਇਕ ਕਿਸ ਵਸਤੂ ਦਾ ਨਾਮ ਹੈ।

ੴ: ਇਕ ਵਾਹਿਗੁਰੂ। ਭਾਵ ਇਕ ਜੋ ਉਹ ਪਰਮੇਸ਼ੁਰ ਪਰਮਾਤਮਾ ਹੈ। ਉਸ ਜਿਹਾ ਹੋਰ ਕੋਈ ਨਹੀਂ ਹੈ:

**ਏਕਾ ਏਕੰਕਾਰੁ ਲਿਖਿ ਦੇਖਾਲਿਆ॥ ਊੜਾ ਓਅੰਕਾਰੁ ਪਾਸਿ ਬਹਾਲਿਆ ॥੧੫॥੩॥**
*(ਭਾਈ ਗੁਰਦਾਸ ਜੀ)*

**ਸਤਿਨਾਮੁ** (ਸੱਚਾ ਨਾਮ): ਭਾਵ ਸਤਿ ਜੋ ਕਿ ਹਮੇਸ਼ਾ ਹੀ ਸ਼ਕਤੀ ਵਰਤਾਉਂਦਾ ਹੈ, ਉਹ ਸਥਿਰ ਹੈ ਅਤੇ ਕਦੀ ਨਾਸ਼ ਨਹੀਂ ਹੁੰਦਾ। ਇਸ ਕਰਕੇ ਗੁਰੂ ਜੀ ਨੇ ਅਕਾਲ ਪੁਰਖ ਦਾ ਅਸਲੀ ਨਾਮ ਸੱਚ ਪ੍ਰਗਟ ਕਰ ਕੇ ਆਖਿਆ ਕਿ:

**ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ ॥** *(ਧਨਾਸਰੀ ਮਹਲਾ ੪, ਪੰਨਾ 670)*

**ਸਤਿਨਾਮੁ ਪ੍ਰਭ ਕਾ ਸੁਖਦਾਈ ॥** *(ਗਉੜੀ ਸੁਖਮਨੀ ਮ: ੫, ਪੰਨਾ 284)*

**ਕਿਰਤਮ ਨਾਮ ਕਥੇ ਤੇਰੇ ਜਿਹਬਾ ॥**
**ਸਤਿ ਨਾਮੁ ਤੇਰਾ ਪਰਾ ਪੂਰਬਲਾ ॥** *(ਮਾਰੂ ਮ: ੫, ਪੰਨਾ 1083)*

**ਸਤਿ ਰੂਪੁ ਸਤਿ ਨਾਮੁ... ॥** *(ਸਵਈਏ ਮਹਲੇ ਪੰਜਵੇ ਕੇ, ਪੰਨਾ 1408)*

**ਸਤਿਨਾਮ ਬਿਨੁ ਬਾਦਰਿ ਛਾਈ ॥੪੩॥੧॥** *(ਭਾਈ ਗੁਰਦਾਸ ਜੀ)*

**ਕਰਤਾ** (ਕਰਨ ਵਾਲਾ): ਸਤਿਗੁਰ ਜੀ ਨੇ ਉਸ ਪਰਮੇਸ਼ੁਰ ਨੂੰ ਸਭ ਦਾ ਕਰਤਾ ਮੰਨਿਆ ਹੈ:

**ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥**
*(ਗਉੜੀ ਸੁਖਮਨੀ ਮ: ੫, ਪੰਨਾ 276)*

ਕੋਈ ਕਿਸੇ ਨੂੰ ਸ੍ਰਿਸ਼ਟਿ ਦਾ ਕਰਤਾ ਮੰਨਦਾ ਹੈ, ਕੋਈ ਕਿਸੇ ਨੂੰ। ਪਰ ਨਾਨਕ ਨਿਰੰਕਾਰੀ ਨੇ ਤਾਂ ਅਕਾਲ ਪੁਰਖ ਨੂੰ ਹੀ ਕਰਤਾ ਮੰਨਿਆ ਹੈ। ਜਿਵੇਂ ਕਿ:

**ਤੂ ਸਮਰਥੁ ਅਕਥੁ ਅਗੋਚਰੁ ਜੀਉ ਪਿੰਡੁ ਤੇਰੀ ਰਾਸਿ ॥** *(ਤਿਲੰਗ ਮ: ੫, ਪੰਨਾ 724)*

**ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥**
*(ਵਾਰ ਆਸਾ, ਮ: ੧, ਪੰਨਾ 464)*

**ਕਕਾ ਕਾਰਨ ਕਰਤਾ ਸੋਊ ॥** *(ਗਉੜੀ ਬਾਵਨ ਅਖਰੀ ਮ: ੫, ਪੰਨਾ 253)*

ਸਭਨਾਂ ਜੀਵਾਂ ਦੀ ਕਰਮਨ ਰੂਪੀ ਤਾਰ ਉਸ ਵਾਹਿਗੁਰੂ ਦੇ ਹੱਥ ਵਿਚ ਹੈ।

**ਪੁਰਖੁ :** ਪੁਰਖੁ ਜੋ ਹੈ ਉਹ ਆਪਣੀ ਸ਼ਕਤੀ ਆਪ ਹੀ ਹੈ। ਕੋਈ ਦੇਵੀ, ਦੇਵਤਾ, ਚੰਦ, ਸੂਰਜ ਪੁਰਖ ਨਹੀਂ ਹੋ ਸਕਦਾ, ਕਿਉਂਕਿ ਉਨ੍ਹਾਂ ਨੂੰ ਸ਼ਕਤੀ ਕਿਸੇ ਹੋਰ ਤੋਂ ਲੈਣੀ ਪੈਂਦੀ ਹੈ। ਜਿਹੜਾ ਆਪ ਕਿਸੇ ਦੇ ਅਧੀਨ ਹੈ ਉਹ ਕਿਵੇਂ ਪੁਰਖ ਹੋ ਸਕਦਾ ਹੈ। ਜਿਵੇਂ ਗੁਰਬਾਣੀ ਵਿਚ ਆਇਆ ਹੈ :

**ਜਹ ਨਿਰਮਲ ਪੁਰਖੁ ਪੁਰਖ ਪਤਿ ਹੋਤਾ ॥** *(ਗਉੜੀ ਸੁਖਮਨੀ ਮ: ੫, ਪੰਨਾ 291)*

**ਕਰਤਾ ਪੁਰਖੁ ਨ ਚੇਤਿਓ ਕੀਤੇ ਨੋ ਕਰਤਾ ਕਰਿ ਜਾਣੈ ॥੭॥੧੫॥** *(ਭਾਈ ਗੁਰਦਾਸ ਜੀ)*

**ਪੁਰਖੁ ਸਤਿ ਕੇਵਲ ਪਰਧਾਨੁ ॥** *(ਗਉੜੀ ਸੁਖਮਨੀ ਮ: ੫, ਪੰਨਾ 284)*

**ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ ॥੧॥੩੪॥** *(ਭਾਈ ਗੁਰਦਾਸ ਜੀ)*

**ਨਿਰਭਉ :** ਨਿਰਭਉ ਦਾ ਅਰਥ ਹੈ ਡਰ ਤੋਂ ਰਹਿਤ। ਉਹ ਡਰੇ ਵੀ ਕਿਉਂ, ਜਦ ਕਿ ਉਸ ਦਾ ਸਰੀਰ ਵੀ ਕੋਈ ਨਹੀਂ ਅਤੇ ਉਹ ਕਿਸੇ ਦੇ ਰਾਹੀਂ ਪ੍ਰਗਟ ਵੀ ਨਹੀਂ ਹੋਇਆ। ਜਿਵੇਂ ਕਿ :

**ਥਾਪਿਆ ਨ ਜਾਇ ਕੀਤਾ ਨ ਹੋਇ ॥**
**ਆਪੇ ਆਪਿ ਨਿਰੰਜਨੁ ਸੋਇ ॥** *(ਜਪੁ ਜੀ)*

ਉਹ ਪਰਮੇਸ਼ੁਰ ਪਰਮਾਤਮਾ ਨਿਰਭਉ ਹੈ। ਉਸ ਨੂੰ ਕਿਸੇ ਦਾ ਡਰ ਨਹੀਂ। ਉਹ ਆਪਣੇ ਆਪ ਵਿਚ ਸੁਤੰਤਰ ਹੈ ਪਰਤੰਤਰ ਨਹੀਂ। ਜਿਵੇਂ ਕਿ :

**ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ ॥** *(ਵਾਰ ਆਸਾ, ਮ: ੧, ਪੰਨਾ 464)*

**ਸਗਲਿਆ ਭਉ ਲਿਖਿਆ ਸਿਰਿ ਲੇਖੁ ॥**
**ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥** *(ਵਾਰ ਆਸਾ, ਮ: ੧, ਪੰਨਾ 464)*

**ਨਿਰਵੈਰੁ :** ਭਾਵ ਵੈਰ ਤੋਂ ਰਹਿਤ। ਜਿੰਨੇ ਵੀ ਸਾਧੂ, ਸੰਤ, ਤਪੱਸਵੀ, ਰਿਸ਼ੀ ਮੁਨੀ ਸ੍ਰਿਸ਼ਟੀ 'ਤੇ ਸਰੀਰ ਧਾਰ ਕੇ ਪੈਦਾ ਹੋਏ ਹਨ, ਉਹ ਕੋਈ ਵੀ ਆਪਣੇ ਆਪ ਨੂੰ ਨਿਰਵੈਰ ਨਹੀਂ ਕਹਾ ਸਕਦਾ। ਜੇ ਨਿਰਵੈਰ ਹੈ ਤਾਂ ਸਿਰਫ਼ ਇਕ ਅਕਾਲ ਪੁਰਖ ਹੀ ਹੈ। ਜਿਵੇਂ :

**ਨਿਰਵੈਰੁ ਅਕਾਲ ਮੂਰਤਿ ॥ ਆਜੂਨੀ ਸੰਭਉ ॥** *(ਸਾਰਗ ਮ: ੪, ਪੰਨਾ 1201)*

**ਅਕਾਲ ਮੂਰਤਿ :** ਨਾਸ਼ ਨਾ ਹੋਣ ਵਾਲੀ ਮੂਰਤ। ਉਸ ਵਾਹਿਗੁਰੂ ਵਿਚ ਇਹ ਵੀ ਇਕ ਬਹੁਤ ਵੱਡਾ ਗੁਣ ਹੈ ਕਿ ਉਹ ਕਦੇ ਵੀ ਨਾਸ਼ ਨਹੀਂ ਹੁੰਦਾ ਅਤੇ ਉਸ ਦਾ ਸਦਾ ਹੀ ਪ੍ਰਕਾਸ਼ (ਪ੍ਰਗਟਾਵਾ) ਰਹਿੰਦਾ ਹੈ। ਜਿਵੇਂ :

**ਕਾਲ ਰਹਤ ਅਨ ਕਾਲ ਸਰੂਪਾ ॥** *(ਪਾਤਿਸ਼ਾਹੀ ੧੦)*

**ਅਕਾਲ ਮੂਰਤਿ ਪਰਤਖਿ ਸੋਇ ਨਾਉ ਅਜੂਨੀ ਸੈਭੰ ਭਾਇਆ ॥੧॥੩੯॥**
*(ਭਾਈ ਗੁਰਦਾਸ ਜੀ)*

**ਨਿਰੰਕਾਰ ਨ੍ਰਿਬਿਕਾਰ ਨਿਰਲੰਭ ॥ ਆਦਿ ਅਨੀਲ ਅਨਾਦਿ ਅਸੰਭ ॥** *(ਚੌਪਈ ਸਾਹਿਬ)*

**ਅਜੂਨੀ :** ਜਨਮ ਮਰਨ ਬਹੀਨ। ਉਹ ਵਾਹਿਗੁਰੂ ਜਿਵੇਂ ਮਰਦਾ ਨਹੀਂ ਹੈ ਓਵੇਂ ਜਨਮਦਾ ਵੀ ਨਹੀਂ ਹੈ, ਭਾਵ ਅਜੋਨੀ ਹੈ :

**ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥** *(ਭੈਰਉ ਮ: ੫, ਪੰਨਾ 1136)*

ਉਸ ਤੋਂ ਬਿਨਾਂ ਹੋਰ ਜਿਤਨੇ ਵੀ ਜੀਵ ਹਨ, ਉਹ ਸਭ ਮਰਦੇ ਅਤੇ ਜੰਮਦੇ ਹਨ।

ਇਹ ਗੁਣ ਵੀ ਉਸ ਤੋਂ ਬਿਨਾਂ ਹੋਰ ਕਿਸੇ ਵਿਚ ਵੀ ਨਹੀਂ ਹੈ। ਉਹ ਅੰਤਰਜਾਮੀ ਕਦੇ ਵੀ ਛੋਟਾ ਜਾਂ ਵੱਡਾ ਨਹੀਂ ਹੁੰਦਾ ਅਤੇ ਨਾ ਹੀ ਉਹ ਜੰਮਦਾ ਤੇ ਮਰਦਾ ਹੈ:

**ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ॥**

*(ਗਉੜੀ ਕਬੀਰ ਜੀ, ਪੰਨਾ 339)*

**ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਹੀ॥** *(ਮਾਰੂ ਵਾਰ ਮ: ੫, ਪੰਨਾ 1095)*

**ਨਾ ਬਾਟ ਹੈ ਨਾ ਘਾਟ ਹੈ॥** *(ਪਾਤਿਸ਼ਾਹੀ ੧੦)*

**ਚੱਕ੍ਰ ਬੱਕ੍ਰ ਫਿਰੈ ਚਤੁਰ ਚੱਕ ਮਾਨ ਹੀ ਪੁਰ ਤੀਨ॥** *(ਪਾਤਿਸ਼ਾਹੀ ੧੦)*

**ਸੈਭੰ :** ਆਪਣੇ ਆਪ ਪ੍ਰਕਾਸ਼ ਰੂਪ। ਉਹ ਸੁਤੇ-ਸਿੱਧ ਹੀ ਆਪਣੇ ਆਪ ਵਿਚ ਪ੍ਰਕਾਸ਼ ਹੈ। ਅਨੇਕ ਪ੍ਰਕਾਰ ਦੀਆਂ ਸ਼ਕਤੀਆਂ ਉਹ ਵੰਡਦਾ ਹੈ। ਸਾਰੇ ਹੀ ਉਸ ਤੋਂ ਅਨੇਕਾਂ ਤਰ੍ਹਾਂ ਦੀ ਪ੍ਰਕਾਸ਼ਨ ਸ਼ਕਤੀ ਲੈ ਕੇ ਅੱਗੇ ਦਿੰਦੇ ਹਨ:

**ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥** *(ਧਨਾਸਰੀ ਮ: ੧, ਪੰਨਾ 13)*

**ਗੁਰ ਪ੍ਰਸਾਦਿ :** ਗੁਰੂ ਦੀ ਕਿਰਪਾ। ਪ੍ਰਸਾਦ ਨਾਉ ਹੈ ਕ੍ਰਿਪਾ ਦਾ। ਬਗੈਰ ਗੁਰੂ ਦੀ ਕ੍ਰਿਪਾ ਦੇ ਉਸ ਦਾ ਦਰਸ਼ਨ ਪ੍ਰਾਪਤ ਨਹੀਂ ਹੁੰਦਾ। ਗੁਰੂ ਦੀ ਕ੍ਰਿਪਾ ਨਾਲ ਹੀ ਮਨ ਪਵਿੱਤਰ ਹੁੰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਹੀ ਉਸ 'ਤੇ ਮੇਹਰ ਹੁੰਦੀ ਹੈ ਅਤੇ ਸਾਰੇ ਕਾਰਜ ਰਾਸ ਹੁੰਦੇ ਹਨ। ਪਰ ਉਸ ਦੀ ਮੇਹਰ ਲਈ ਕਿਵੇਂ ਜਾਂਦੀ ਹੈ। ਮੇਹਰ ਦਾ ਦਾਤਾ ਗੁਰੂ ਕੌਣ ਹੈ। ਸੋ:

**ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ ਅਰਦਾਸਿ॥**

*(ਤਿਲੰਗ ਮ: ੫, ਪੰਨਾ 724)*

ਸੋ ਅਰਦਾਸ ਬੇਨਤੀ ਹੀ ਇਕ ਵੱਡਾ ਸਾਧਨ ਹੈ, ਮੇਹਰ ਨੂੰ ਲੈ ਲੈਣ ਦਾ।

ਇਹ ਮਨ ਅਰਦਾਸ ਤਾਂ ਰੋਜ਼ ਕਰਦਾ ਹੈ ਪਰ ਸਹੀ ਕਰਕੇ ਉਸ ਪਰਮਾਤਮਾ ਦੇ ਚਰਨਾਂ ਵਿਚ ਜੁੜਦਾ ਨਹੀਂ ਹੈ। ਕਾਮੀ ਹੋ ਉਤਰਦਾ ਹੈ, ਕਦੀ ਕ੍ਰੋਧੀ ਹੋ ਉੱਠਦਾ ਹੈ। ਸਭ ਤੋਂ ਵੱਡੀ ਈਰਖਾ, ਦਵੈਤ ਤਾਂ ਇਸ ਨੂੰ ਹਰ ਵੇਲੇ ਹੀ ਘੇਰੀ ਰੱਖਦੀ ਹੈ। ਜਿੰਨਾ ਚਿਰ ਇਹ ਸੰਸਾਰੀ ਅਵਸਥਾ ਤੋਂ ਉੱਠ ਕੇ ਪਦਾਰਥਾਂ ਦੀ ਵਾਸ਼ਨਾ ਨੂੰ ਦੂਰ ਕਰ ਕੇ "ਇੰਦ੍ਰੀ ਜਿਤ ਪੰਚ ਦੋਖ ਤੇ ਰਹਤ" ਹੋ ਕੇ ਆਪਣੇ ਮਨ ਨੂੰ ਗੁਰ ਚਰਨਾਂ ਵਿਚ ਨਹੀਂ ਜੋੜਦਾ; ਓਨਾ ਚਿਰ ਅਸੀਂ ਕਿੰਨੇ ਵੀ ਪੱਲੇ ਅੱਡ ਕੇ ਖੜੇ ਰਹੀਏ, ਅੱਖਾਂ ਮੀਟ ਕੇ ਬੈਠੇ ਰਹੀਏ, ਹੱਥ ਜੋੜ-ਜੋੜ ਬੇਨਤੀ ਕਰਦੇ ਰਹੀਏ ਪਰ ਪਰਮੇਸ਼ਰ ਮੇਹਰ ਨਹੀਂ ਕਰਦਾ, ਨਾ ਮੇਹਰਾਂ ਦਾ ਮੀਂਹ ਬਰਸਾਂਦਾ ਹੈ ਅਤੇ ਨਾ ਹੀ ਬੰਦੇ ਦੀ ਆਤਮਾ ਸ਼ਾਂਤ ਹੁੰਦੀ ਹੈ। ਸੋ ਇਸ ਦਾ ਕੀ ਕਾਰਣ ਹੈ?

ਸਭ ਤੋਂ ਵੱਡੀ ਗੱਲ ਤਾਂ ਸੱਚਾਈ ਹੈ। ਸੋ ਜੇਕਰ ਨਿਰਮਲਤਾ, ਨਿਮਰਤਾ ਅਤੇ ਸੱਚਾਈ ਨੂੰ ਅਪਣਾ ਲਈਏ, ਮਨ ਨੂੰ ਇਕਾਗਰਤਾ ਵਿਚ ਲਿਆਈਏ ਅਤੇ ਇਸ ਬਚਨ ਨੂੰ ਪੜ੍ਹ ਕੇ ਮਨ ਵਿਚ ਵਸਾ ਲਈਏ। ਜਿਵੇਂ ਕਿ:

**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥**
**ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥** *(ਵਾਰ ਆਸਾ, ਮ: ੧, ਪੰਨਾ 468)*

ਤਾਂ ਉਸ ਵਾਹਿਗੁਰੂ ਦੀ ਉਸ ਪ੍ਰਾਣੀ 'ਤੇ ਵੱਡੀ ਮੇਹਰ ਹੋ ਜਾਂਦੀ ਹੈ ਤੇ ਉਹ ਮੁਕਤੀ ਨੂੰ ਪ੍ਰਾਪਤ ਹੋ ਜਾਂਦਾ ਹੈ। ਜਿਵੇਂ ਕਿ:

**ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥** *(ਚੌਪਈ ਸਾਹਿਬ)*

**ਗੁਰੁ ਕਰਤਾ ਗੁਰੁ ਕਰਣੈ ਜੋਗੁ॥ ਗੁਰੁ ਪਰਮੇਸਰੁ ਹੈ ਭੀ ਹੋਗੁ॥**
*(ਗੋਂਡ ਮ: ੫, ਪੰਨਾ 864)*

**ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ॥** *(ਸਿਰੀਰਾਗੁ ਮ: ੫, ਪੰਨਾ 53)*

ਵਾਹਿਗੁਰੂ ਦੀ ਮੇਹਰ ਹੀ ਵਾਹਿਗੁਰੂ ਨੂੰ ਮਿਲਾਉਂਦੀ ਹੈ।

ਨਿਰੰਕਾਰੀ ਜੋਤਿ ਨੇ ਮੁਕੰਮਲ ਮੂਲ ਮੰਤਰ ਰਾਹੀਂ ਲੋਕਾਂ ਨੂੰ ਉਪਦੇਸ਼ ਦਿੱਤਾ ਕਿ ਇਕ ਉਸ ਪਰਮਾਤਮਾ ਨੂੰ 'ਓਮ' ਸ਼ਬਦ ਰਾਹੀਂ ਉਚਾਰਨ ਨਾਲ ਸਰਬ ਜੀਵ ਮਾਤਰ ਦੀ ਰੱਖਿਆ ਕਰਦਾ ਹੈ। ਇਕ ਉਹੀ ਪਰਮਾਤਮਾ 'ਓਮ' ਸ਼ਬਦ ਉਚਾਰਣ ਨਾਲ ਤਿੰਨ ਦੇਵਤਿਆਂ ਨੂੰ ਪ੍ਰਗਟਾ ਕੇ ਸਾਰੀ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ। ਜਿਵੇਂ ਕਿ:

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ।**
**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥** *(ਜਪੁ ਜੀ)*

**ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ॥**
**ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ॥**
**ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ॥** *(ਰਾਮਕਲੀ ਮਹਲਾ ੫, ਪੰਨਾ 885)*

ਇਕ 'ਓਮ' ਸ਼ਬਦ ਉਚਾਰਣ ਨਾਲ ਹੀ ਸਾਰੀ ਸ੍ਰਿਸ਼ਟਿ ਨੂੰ ਲੈਅ ਕਰ ਦਿੰਦਾ ਹੈ ਪਰ ਉਸ ਸਰਬ-ਸ਼ਕਤੀਮਾਨ ਦਾ ਸਰੂਪ ਆਪ ਵਰਨਣ ਕਰਦੇ ਹਨ ਕਿ ਉਹ ਜੋ "ੴ" ਹੈ, ਉਸ ਦਾ ਨਾਮ 'ਸਤਿ' ਹੈ ਅਤੇ ਉਸ ਦੇ ਨਾਮ ਵਿਚ ਅਣ-ਗਿਣਤ ਸ਼ਕਤੀਆਂ ਹਨ। ਉਹ ਕਰਤਾ ਪੁਰਖ ਹੈ; ਜਿਸ ਦੇ ਆਪਣੇ ਹੱਥਾਂ ਵਿਚ ਸਭਨਾਂ ਜੀਵਾਂ ਦੀ ਤਾਰ ਫੜੀ ਹੋਈ ਹੈ। ਉਹ ਨਿਰਭਉ ਹੈ, ਨਿਰਵੈਰ ਹੈ, ਉਸ ਦੇ ਬਰਾਬਰ ਦਾ ਸ਼ਰੀਕ ਵੀ ਕੋਈ ਨਹੀਂ ਅਤੇ ਨਾ ਹੀ ਉਸ ਨੂੰ ਕਿਸੇ ਕੋਲੋਂ ਭਉ ਹੈ।

ਉਸ ਦੀ ਮੂਰਤ ਭਾਵ ਉਸ ਦੇ ਦਰਸ਼ਨ ਦੁਰਲੱਭ ਹਨ। ਉਹ ਕਾਲ ਤੋਂ ਰਹਿਤ ਹੈ, ਭਾਵ ਜਨਮ ਮਰਣ ਤੋਂ ਰਹਿਤ ਹੈ। ਉਸ ਦਾ ਪ੍ਰਕਾਸ਼ ਅਤੇ ਸ਼ਕਤੀ ਆਪਣੀ ਹੈ। ਗੁਰੂ ਦੁਆਰਾ ਜਾਂ ਗੁਰੂ ਦੀ ਕ੍ਰਿਪਾ ਨਾਲ ਹੀ ਉਸ ਦੇ ਸਰੂਪ ਦਾ ਪਤਾ ਲੱਗਦਾ ਹੈ, ਜਾਂ ਗੁਰੂ ਆਪਣੀ ਕਿਰਪਾ ਕਰੇ ਤਾਂ ਹੀ ਉਸ ਦਾ ਦਰਸ਼ਨ ਹੁੰਦਾ ਹੈ। ਜਿਵੇਂ:

**ਗੁਰੁ ਕਰਤਾ ਗੁਰੁ ਕਰਣੈ ਜੋਗੁ॥ ਗੁਰੁ ਪਰਮੇਸਰੁ ਹੈ ਭੀ ਹੋਗੁ॥**
*(ਗੋਂਡ ਮ: ੫, ਪੰਨਾ 864)*

**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥** *(ਰਾਮਕਲੀ ਮ: ੧, ਪੰਨਾ 943)*

ਭਲਾ ਜੀ! ਕਲਜੁਗੀ ਜੀਵ, ਮਾਇਆ ਦੇ ਕੀੜੇ, ਸੱਚ ਦੀ ਕਿਰਿਆ ਤੋਂ ਹੀਣੇ, ਦੁਨੀਆ ਦੇ ਬੰਦੇ, ਕੀ ਜਾਨਣ, ਪਵਿੱਤਰ ਗੁਰੂ ਨਾਨਕ ਦੀ ਕਰਣੀ ਨੂੰ। ਨਾਨਕ ਨੇ ਤਾਂ ਜਦ ਟੁੱਬੀ ਮਾਰੀ ਤਾਂ ਸਿੱਧੇ ਹੀ ਉਸ ਅਕਾਲ ਪੁਰਖ, ਪਰਮੇਸ਼ੁਰ ਵਾਹਿਗੁਰੂ ਦੇ ਚਰਨਾਂ ਵਿਚ ਜਾ ਪੁੱਜੇ। ਜਿਸ ਦਰਬਾਰ ਦੀ ਸਿਫ਼ਤਿ ਗੁਰੂ ਸਾਹਿਬ ਜੀ ਨੇ ਸੋਦਰੁ ਦੀ ਪਉੜੀ ਦੁਆਰਾ ਗਾਇਨ ਕੀਤੀ ਹੈ:

**ਸੋ ਦਰੁ ਰਾਗੁ ਆਸਾ ਮਹਲਾ ੧**
**ੴ ਸਤਿਗੁਰ ਪ੍ਰਸਾਦਿ॥**
**ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ, ਜਿਤੁ ਬਹਿ ਸਰਬ ਸਮਾਲੇ॥**

ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ॥
ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥
ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥
ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਬੀਚਾਰੇ ॥
ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥
ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥
ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ ਤੁਧਨੋ ਸਾਧ ਬੀਚਾਰੇ ॥
ਗਾਵਨਿ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥
ਗਾਵਨਿ ਤੁਧਨੋ ਪੰਡਿਤ ਪੜਨਿ ਰਖੀਸੁਰ ਜੁਗੁ ਜੁਗੁ ਵੇਦਾ ਨਾਲੇ ॥
ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ ॥
ਗਾਵਨਿ ਤੁਧਨੋ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥
ਗਾਵਨਿ ਤੁਧਨੋ ਜੋਧ ਮਹਾਬਲ ਸੂਰਾ ਗਾਵਨਿ ਤੁਧਨੋ ਖਾਣੀ ਚਾਰੇ ॥
ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥
ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥
ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥
ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
ਹੈ ਭੀ ਹੋਸੀ, ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥
ਕਰਿ ਕਰਿ ਦੇਖੈ ਕੀਤਾ ਆਪਣਾ ਜਿਉ ਤਿਸ ਦੀ ਵਡਿਆਈ ॥
ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾ ਪਤਿਸਾਹਿਬੁ ਨਾਨਕ ਰਹਣੁ ਰਜਾਈ ॥੧॥ *(ਪੰਨਾ 8-9)*

ਆਪ ਜੀ ਉਪਰੋਕਤ ਸ਼ਬਦ ਰਾਹੀਂ ਸੱਚੇ ਦਰਬਾਰ ਦੀ ਸੱਚੀ ਸਿਫ਼ਤ ਕਰਦੇ ਹਨ ਕਿ ਹੇ ਅਨੰਦ ਗੁਣੀ! ਸਰਬ-ਸ਼ਕਤੀਮਾਨ! ਪੂਰਨ ਪਰਮਾਤਮਾ!! ਇਹ ਤੇਰਾ ਘਰ ਕਿੰਨਾ ਵੱਡਾ ਅਤੇ ਕਿੰਨਾ ਸੁੰਦਰ ਹੈ। ਜਿਸ ਘਰ ਦੇ ਤਖ਼ਤ 'ਤੇ ਤੂੰ ਆਪ ਸਥਿਰਤਾ ਨਾਲ ਬਿਰਾਜਮਾਨ ਹੈਂ। ਜਿਸ ਤਖ਼ਤ 'ਤੇ ਸੁਸ਼ੋਭਿਤ ਹੋ, ਤੂੰ ਇਕ ਹੀ ਜਗ੍ਹਾ 'ਤੇ ਬੈਠ, ਨੌਂ ਖੰਡ, ਸੱਤ ਦੀਪ, ਤਿੰਨ ਲੋਕ, ਅਨੇਕਾਂ ਬ੍ਰਹਿਮੰਡਾਂ ਨੂੰ ਇਕੋ ਹੀ ਦ੍ਰਿਸ਼ਟੀ ਨਾਲ ਦੇਖ, ਸਭਨਾਂ ਦੀ ਰੱਖਿਆ, ਪ੍ਰਤਿਪਾਲਣਾ ਅਤੇ ਲੈਅ ਕਰਦਾ ਹੈਂ। ਕੋਈ ਵੀ ਇਹੋ ਜਿਹਾ ਜੀਵ-ਜੰਤ ਨਹੀਂ ਹੈ ਕਿ ਜਿਹੜਾ ਤੇਰੀ ਦ੍ਰਿਸ਼ਟੀ ਵਿਚ ਨਹੀਂ। ਸਭ ਜੀਵ-ਜੰਤ ਤੇਰੇ ਹੁਕਮ ਅੰਦਰ ਹੀ ਚੱਲ ਰਹੇ ਹਨ।

ਤੇਰੇ ਦਰ 'ਤੇ ਅਨੇਕਾਂ ਹੀ ਦਰਸ਼ਨਾਂ ਲਈ ਹੱਥ ਜੋੜੀ ਖੜੇ ਹਨ। ਜਿਹੜੇ ਗਿਣਤੀ ਤੋਂ ਰਹਿਤ ਹਨ। ਜਿਸ ਦਰ ਦੀ ਸੁੰਦਰਤਾ ਦਾ ਵਰਣਨ ਅਤੇ ਅਲੌਕਿਕ ਕਲਾ ਦਾ ਕੋਈ ਜਾਣੂ ਨਹੀਂ। ਸੋ ਇਸ ਘਰ ਦੀ ਸਿਫ਼ਤ ਤੈਨੂੰ ਹੀ ਕਰਨੀ ਬਣਦੀ ਹੈ। ਜਿਵੇਂ:

ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ ॥ *(ਰਾਮਕਲੀ ਕੀ ਵਾਰ ਮ: ੫, ਪੰਨਾ 965)*

ਤੈਨੂੰ ਨਾਦ, ਅਨਾਹਤ ਨਾਦ, ਆਹਤ ਨਾਦ ਸੁਰ ਤੇ ਸ਼ਰੁਤੀਆਂ ਤੋਂ ਉਤਪੰਨ ਹੋਏ ਰਾਗ ਰਾਗਣੀਆਂ ਨੂੰ ਗੰਧਰਵ, ਕਿੰਨਰ; ਅਪੱਛਰਾ ਆਪੋ ਆਪਣੀ ਗਾਇਨ ਸ਼ੈਲੀ ਦੁਆਰਾ ਗਾਉਂਦੇ ਰਹਿੰਦੇ ਹਨ, ਭਾਵ ਤੇਰੀ ਸਿਫ਼ਤਿ-ਸਾਲਾਹ, ਵਡਿਆਈ ਤੇ ਉਸਤਤਿ ਕਰਦੇ ਰਹਿੰਦੇ ਹਨ। ਤੈਨੂੰ ਪਉਣ, ਪਾਣੀ, ਅਗਨੀ, ਵਰਨ ਦੇਵਤਾ, ਜੀਵਾਂ ਦੀ ਕਰਣੀ ਦਾ ਫਲ ਭੁਗਤਾਨ ਵਾਲਾ ਧਰਮਰਾਜ, ਉਸ ਦੇ ਦੂਤ ਚਿੱਤਰ ਗੁਪਤ ਜੋ ਕਿ ਲਿਖਾਰੀ ਵੀ ਹਨ, ਉਹ ਵੀ ਸੱਚਾਈ ਲਿਖਣ ਲਈ ਤੇਰਾ ਹੀ ਸੱਚਾ ਨਾਮ ਲਿਖਦੇ ਹਨ ਅਤੇ ਤੇਰਾ ਹੀ ਗੁਣ ਗਾਉਂਦੇ ਹਨ।

ਅੰਤ ਵਿਚ ਗੁਰੂ ਸਾਹਿਬ ਜੀ, ਉਸ ਅਕਾਲ ਪੁਰਖ, ਵਾਹਿਗੁਰੂ ਨਿਰੰਕਾਰੀ ਜੋਤਿ, ਪੂਰਨ ਪਰਮਾਤਮਾ ਜੋ ਹੈ; ਉਸ ਦੀ ਉਸਤਤਿ ਕਰਦਿਆਂ ਹੋਇਆਂ ਆਖਿਆ ਕਿ ਤੇਰੀ ਯਾਦ ਵਿਚ ਅਨੇਕਾਂ ਹੀ ਉਹ ਵੀ ਸਿਧ ਸਾਧਿਕ ਬੈਠੇ ਤੇਰਾ ਗੁਣ ਗਾ ਰਹੇ ਹਨ, ਜਿਨ੍ਹਾਂ ਦਾ ਨਾਮ ਮੈਂ ਗ਼ਰੀਬ ਕੀ ਜਾਣ ਸਕਦਾ ਹਾਂ। ਜਿਵੇਂ ਕਿ :

**ਤੁਧੁ ਧਿਆਇਨ੍ਹਿ ਬੇਦ ਕਤੇਬਾ ਸਣੁ ਖੜੇ ॥**
**ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ ॥** *(ਪੰਨਾ 518)*

**ਸਤਿਗੁਰ ਨਾਨਕ ਦੇਵ, ਦੇਵ ਦੇਵੀ ਸਭ ਧਿਆਵਹਿ ॥**
**ਨਾਦ ਬਾਦ ਬਿਸਮਾਦ, ਰਾਗ ਰਾਗਨਿ ਗੁਨ ਗਾਵਹਿ ॥੬॥੨॥**

*(ਕਬਿੱਤ ਸਵੱਯੇ ਭਾਈ ਗੁਰਦਾਸ ਜੀ)*

ਆਪ ਜੀ ਨੂੰ ਓਹੋ ਹੀ ਯਾਦ ਕਰ ਸਕਦੇ ਹਨ ਜਿਹੜੇ ਆਪ ਜੀ ਨੂੰ ਭਾਉਂਦੇ ਹੋਣ। ਬਗ਼ੈਰ ਆਪ ਜੀ ਦੀ ਪ੍ਰੇਰਣਾ ਤੋਂ, ਬਗ਼ੈਰ ਆਪ ਜੀ ਦੀ ਮੇਹਰ ਤੋਂ, ਆਪ ਜੀ ਦਾ ਜਸ, ਕੀਰਤੀ, ਭਗਤੀ-ਭਾਵ ਨੂੰ ਗ੍ਰਹਿਣ ਨਹੀਂ ਕਰ ਸਕਦਾ। ਇਹ ਸਭ ਤੇਰੀ ਆਪਣੀ ਹੀ ਰਜ਼ਾ ਹੈ ਕਿ ਜਿਥੇ ਤੂੰ ਲਾਉਂਦਾ ਹੈਂ ਉਥੇ ਹੀ ਇਹ ਸੰਸਾਰਕ ਕਲਜੁਗੀ ਜੀਵ ਲੱਗਦੇ ਹਨ। ਜਿਵੇਂ :

**ਜਿਤੁ ਤੂ ਲਾਵਹਿ ਤਿਤੁ ਹਮ ਲਾਗਹ, ਕਿਆ ਏਹਿ ਜੰਤ ਵਿਚਾਰੇ ॥**

*(ਸੂਹੀ ਮ: ੫, ਪੰਨਾ 750)*

ਤੂੰ ਸਭ ਤੋਂ ਵੱਡਾ ਹੈਂ, ਸਭਨਾਂ ਦਾ ਰੱਖਿਅਕ ਹੈਂ, ਸ੍ਰਿਸ਼ਟਿ ਦਾ ਕਰਤਾ ਹੈਂ ਅਤੇ ਪਾਤਸ਼ਾਹਾਂ ਦਾ ਪਾਤਸ਼ਾਹ ਹੈਂ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੇ ਅੰਤਰਜਾਮੀ ! ਜਿੰਨਾ ਵੀ ਸ੍ਰਿਸ਼ਟੀ ਦਾ ਪਸਾਰਾ ਤੇਰਾ ਕੀਤਾ ਹੋਇਆ ਹੈ, ਸਭ ਤੇਰੇ ਹੁਕਮ ਨਾਲ ਹੀ ਹੋਇਆ ਹੈ।

ਜਿੰਨੇ ਵੀ ਤ੍ਰਿਭਵਣ, ਚੌਦਾਂ ਲੋਕ, ਖੰਡ, ਬ੍ਰਹਿਮੰਡ, ਦੀਪ, ਲੋਅ, ਆਕਾਰ, ਅੰਡਜ, ਜੇਰਜ, ਸੇਤਜ, ਉਤਭੁਜ, ਬਿਅੰਤ ਪਾਤਾਲ, ਬਿਅੰਤ ਆਕਾਸ਼ ਆਦਿਕ ਸਭ ਤੇਰੀ ਹੀ ਬਿਅੰਤਤਾ ਵਿਚ ਲੱਗੇ ਹੋਏ ਹਨ, ਤੇਰਾ ਹੀ ਜਾਪ ਕਰ ਰਹੇ ਹਨ, ਤੇਰਾ ਹੀ ਰੂਪ ਹਨ। ਸਭਨਾਂ ਵਿਚ ਤੂੰ ਹੀ ਵਰਤ ਰਿਹਾ ਹੈਂ, ਸਭ ਤੇਰੀ ਹੀ ਰਜ਼ਾ ਵਿਚ ਚੱਲ ਰਹੇ ਹਨ, ਕੋਈ ਵੀ ਤੇਰੇ ਹੁਕਮ ਤੋਂ ਬਾਹਰ ਨਹੀਂ। ਜਿਵੇਂ ਕਿ :

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥** *(ਜਪੁ ਜੀ)*

ਸੋਦਰੁ ਦੀ ਪਉੜੀ ਦਾ ਉਚਾਰਣ ਕੀਤਾ ਹੋਇਆ ਅਰਥ ਅਸਾਂ ਨੇ ਵਿਸਥਾਰ ਪੂਰਵਕ ਨਹੀਂ ਲਿਖਿਆ ਪਰ ਫਿਰ ਵੀ ਪਾਠਕ-ਜਨ ਇੰਨਾ ਕੁਝ ਪੜ੍ਹਨ ਨਾਲ ਕਾਫ਼ੀ ਕੁਝ ਸਮਝ ਲੈਣਗੇ। ਕਿਉਂਕਿ ਅਸਾਂ ਨੇ ਤਾਂ ਇਸ ਸੋਦਰੁ ਦੀ ਪਉੜੀ ਤੋਂ ਉਹ ਚਾਨਣਾ ਪ੍ਰਾਪਤ ਕਰਨਾ ਹੈ, ਜਿਸ ਚਾਨਣੇ ਦੀ ਅਸੀਂ ਖੋਜ ਵਿਚ ਹਾਂ।

ਸਾਡਾ ਟੀਚਾ ਸਿਰਫ਼ ਰਾਗ ਹੈ ਅਤੇ ਰਾਗ ਦੀ ਹੀ ਪੈਦਾਇਸ਼, ਜਾਤੀ, ਸਰੂਪ ਅਤੇ ਸ਼੍ਰੇਣੀ ਲੱਭਣੀ ਹੈ ਨਾ ਕਿ ਬਾਣੀ ਦਾ ਅਰਥ। ਕਿਉਂ ਜੁ ਬਾਣੀ ਦਾ ਅਰਥ ਵਿਸਥਾਰ ਪੂਰਵਕ ਸਮਝਾਉਣ ਵਾਲੇ ਵੱਖੋ-ਵੱਖਰੇ ਵਿਦਵਾਨਾਂ ਦੇ ਅਨੇਕਾਂ ਗ੍ਰੰਥ ਬਣੇ ਹੋਏ ਹਨ ਅਤੇ ਜਿਨ੍ਹਾਂ ਵਿਚ ਇਕ ਇਕ ਅੱਖਰ ਦੇ ਕਈ ਕਈ ਅਰਥ ਦੱਸੇ ਗਏ ਹਨ, ਉਨ੍ਹਾਂ ਗ੍ਰੰਥਾਂ ਤੋਂ ਬਾਣੀ ਦਾ ਸ੍ਰੁਬੋਧਨ ਅਰਥ ਸਮਝਿਆ ਜਾ ਸਕਦਾ ਹੈ।

ਸਾਡੀ ਤਾਂ ਕੇਵਲ ਇਹੋ ਹੀ ਖੋਜ ਹੈ ਕਿ ਗੁਰੂ ਸਾਹਿਬ ਨੇ ਗੁਰਬਾਣੀ ਰਾਗ ਨਾਲ ਅਤੇ ਰਾਗ ਨਾਲ ਗੁਰਬਾਣੀ ਨੂੰ ਕਿਵੇਂ ਮਿਲਾਇਆ ਹੈ, ਭਾਵ ਕਿ ਆਤਮਕ ਸ਼ਾਂਤੀ ਦੇਣ ਵਾਲੀਆਂ ਦੋਨੋਂ ਹੀ ਕਲਾਵਾਂ ਨੂੰ ਕਿਵੇਂ ਇਕੱਤਰ ਕੀਤਾ ਹੈ। ਜਿਹੜਾ ਕਿ ਹੋਰ ਕਿਸੇ ਵੀ

ਧਰਮ ਦੇ ਆਗੂ ਦੇ ਵਿਰਸੇ ਵਿਚ ਨਹੀਂ ਆਇਆ, ਕੇਵਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਦੋਨੋਂ ਅੰਮ੍ਰਿਤਮਈ ਮਹਾਨ ਸ਼ਕਤੀਆਂ ਨੂੰ ਸੰਗੀਤ ਕੀਰਤਨ ਦਾ ਰੂਪ ਦੇ ਕੇ ਸੰਸਾਰ ਵਿਚ ਸ਼ਕਤੀ ਦਾ ਭੰਡਾਰ ਵੰਡਿਆ ਹੈ।

ਸੋ ਉਮੀਦ ਹੈ ਕਿ ਸ਼ਬਦ ਬਾਣੀ ਦਾ ਸੰਖੇਪ ਅਰਥ ਭਾਵ ਦੱਸਦਿਆਂ ਹੋਇਆਂ ਜੇਕਰ ਦਾਸ ਤੋਂ ਕੋਈ ਖ਼ਾਮੀ ਰਹਿ ਗਈ ਹੋਵੇ ਤਾਂ ਉਸ ਨੂੰ ਨਜ਼ਰ-ਅੰਦਾਜ਼ ਕਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਚਾਰਣ ਕੀਤੀ ਹੋਈ ਰਾਗ ਸ਼ੈਲੀ ਵਿਚ ਪਵਿੱਤਰ ਬਾਣੀ ਵੱਲ ਹੀ ਧਿਆਨ ਦੇਵੋਗੇ।

ਕਿਉਂ ਜੁ ਸਾਡਾ ਅਸਲ ਮਕਸਦ ਸੁਰ, ਤਾਲ, ਲੈਅ ਭਾਵ ਸੰਗੀਤ ਤੇ ਰਾਗ ਬਾਰੇ ਖੋਜ ਕਰਨ ਦਾ ਹੈ।

ਸੋ ਪਾਠਕ-ਜਨ *ਸੁਰ ਸਿਮਰਨ ਸੰਗੀਤ* ਪੁਸਤਕ ਦੇ ਤੀਜੇ ਭਾਗ ਨੂੰ ਪੜ੍ਹ ਕੇ ਇਸ ਤੋਂ ਰਾਗ ਬਾਰੇ ਸਿੱਖਿਆ ਲੈਣ। ਜੇ ਇਥੇ ਕੇਵਲ ਬਾਣੀ ਦਾ ਹੀ ਅਰਥ ਭਾਵ ਦੱਸਣਾ ਸ਼ੁਰੂ ਕਰ ਦੇਈਏ ਤਾਂ ਅਸੀਂ ਰਾਗ ਦੇ ਪ੍ਰਕਰਣ ਤੋਂ ਬਹੁਤ ਦੁਰਾਡੇ ਚਲੇ ਜਾਵਾਂਗੇ। ਸੋ ਸਾਨੂੰ ਰਾਗ ਦਾ ਹੀ ਮਜ਼ਮੂਨ ਸਾਹਮਣੇ ਰੱਖਣਾ ਅਤੀ ਜ਼ਰੂਰੀ ਹੈ। ਇਸ ਲਈ ਦੱਸੇ ਗਏ ਸੰਖੇਪ ਅਰਥਾਂ ਵਿੱਚੋਂ ਹੀ ਪ੍ਰੇਮੀ-ਜਨ ਬਹੁਤਾ ਕੁਝ ਸਮਝ ਕੇ ਪੱਲੇ ਬੰਨ੍ਹਣ ਵਾਲੇ ਗੁਣ ਪੱਲੇ ਬੰਨ੍ਹ ਲੈਣਗੇ।

# ਸੱਸੇ ਦੀ ਮਹਾਨਤਾ

ਗੁਰੂ ਜੀ ਨੇ ਗੁਰਮੁਖੀ ਅੱਖਰਾਂ ਦੀ ਰਚਨਾ ਕਰਦਿਆਂ ਹੋਇਆਂ ਪੈਂਤੀ ਅੱਖਰ ਰਚੇ। ਇਨ੍ਹਾਂ ਪੈਂਤੀ ਅੱਖਰਾਂ 'ਚੋਂ ਉਨ੍ਹਾਂ ਨੇ ਸੱਸੇ ਅੱਖਰ ਨੂੰ ਪ੍ਰਧਾਨਤਾ ਦਿੱਤੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ '੧ੴ ਸਤਿਨਾਮ' ਤੋਂ ਆਰੰਭ ਹੋ ਕੇ 'ਅਠਾਰਹ ਦਸ ਬੀਸ' 'ਤੇ ਸਮਾਪਤ ਹੁੰਦੀ ਹੈ। ਭਾਵ ਇਹ ਕਿ ਸਤਿਨਾਮ ਸੱਸਾ ਅੱਖਰ ਤੋਂ ਆਰੰਭ ਹੁੰਦਾ ਹੈ ਅਤੇ ਸੱਸਾ ਅੱਖਰ 'ਅਠਾਰਹ ਦਸ ਬੀਸ' 'ਤੇ ਹੀ ਸਮਾਪਤ ਹੁੰਦਾ ਹੈ।

ਪਾਂਧੇ ਨੂੰ ਸਿੱਖਿਆ ਦੇਣ ਸਮੇਂ ਜੋ ਆਪ ਜੀ ਨੇ ਪੱਟੀ ਉਚਾਰਣ ਕੀਤੀ, ਉਹ ਵੀ ਸੱਸੇ ਦੁਆਰਾ ਹੀ ਆਰੰਭ ਕੀਤੀ। ਗੁਰੂ ਸਾਹਿਬ ਜੀ ਨੇ ਆਪਣੀ ਵਿਦਵਤਾ ਦੀ ਸ਼ਕਤੀ ਦੁਆਰਾ ਪੱਟੀ ਦੀ ਪੰਗਤੀ ਅੰਦਰ ਛੇ ਵਾਰੀ ਸੱਸੇ ਦਾ ਵਰਣਨ ਕੀਤਾ। ਜਿਵੇਂ:

**ਸਸੈ ਸੋਇ ਸ੍ਰਿਸਟਿ ਜਿਨਿ ਸਾਜੀ, ਸਭਨਾ ਸਾਹਿਬੁ ਏਕੁ ਭਇਆ॥**

*(ਆਸਾ ਮ: ੧, ਪੰਨਾ 432)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਰੰਕਾਰ ਦੇ ਦਰਬਾਰ ਦੀ ਉਸਤਤਿ ਕਰਨ ਸਮੇਂ ਵੀ ਸੱਸੇ ਨੂੰ ਹੀ ਪ੍ਰਗਟ ਕੀਤਾ। ਜਿਵੇਂ:

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥** *(ਜਪੁ ਜੀ)*

ਇਸ ਪੰਗਤੀ ਵਿਚ ਵੀ ਗੁਰੂ ਸਾਹਿਬ ਨੇ ਚਾਰ ਜਗ੍ਹਾ ਸੱਸੇ ਦੀ ਵਰਤੋਂ ਕੀਤੀ ਹੈ।

ਤੀਸਰੀ ਪਾਤਸ਼ਾਹੀ ਗੁਰੂ ਅਮਰਦਾਸ ਜੀ ਨੇ ਵੀ ਸੱਸੇ ਅੱਖਰ ਨੂੰ ਹੀ ਜ਼ਿਆਦਾ ਅਪਨਾਇਆ ਹੈ। ਜਿਵੇਂ:

**ਨਾਨਕ ਸਚੈ ਸਤਿਗੁਰਿ ਸੇਵਿਐ, ਸਦਾ ਸਚੁ ਵਾਪਾਰੁ॥** *(ਸਲੋਕ ਮ: ੩, ਪੰਨਾ 83)*

ਇਸ ਪੰਗਤੀ ਵਿਚ ਪੰਜ ਸੱਸਿਆਂ ਦੀ ਵਰਤੋਂ ਕੀਤੀ ਹੈ।

ਪੰਜਵੀਂ ਪਾਤਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ ਵੀ ਬਾਵਨ ਅੱਖਰੀ ਵਿਚ ਸੱਸੇ ਨੂੰ ਪ੍ਰਧਾਨਤਾ ਦਿੰਦੇ ਹੋਇਆਂ:

**ਸਲੋਕੁ॥ ਸੇਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ॥**
**ਨਾਨਕ ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸਿ॥**

**ਪਵੜੀ॥ ਸਸਾ ਸਤਿ ਸਤਿ ਸਤਿ ਸੋਊ॥ ਸਤਿ ਪੁਰਖ ਤੇ ਭਿੰਨ ਨ ਕੋਊ॥** *(ਪੰਨਾ 250)*

ਇਸ ਪੰਗਤੀ ਵਿਚ ਛੇ ਸੱਸੇ ਪ੍ਰਯੋਗ ਕੀਤੇ ਗਏ ਹਨ।

ਭਗਤ ਕਬੀਰ ਜੀ ਨੇ ਵੀ ਬਾਵਨ ਅੱਖਰੀ ਅੰਦਰ ਸੱਸੇ ਨੂੰ ਹੀ ਜ਼ਿਆਦਾ ਵਰਤਿਆ ਹੈ। ਜਿਵੇਂ:

**ਸਸਾ ਸੋ ਸਹ ਸੇਜ ਸਵਾਰੈ॥ ਸੋਈ ਸਹੀ ਸੰਦੇਹ ਨਿਵਾਰੈ॥** *(ਪੰਨਾ 342)*

ਇਸ ਪੰਗਤੀ ਵਿਚ ਨੌਂ ਵਾਰੀ ਸੱਸੇ ਦਾ ਪ੍ਰਯੋਗ ਹੋਇਆ ਹੈ।

ਜਦ ਅਸੀਂ ਗਿਣਤੀ ਪੂਰੀ ਕਰਦੇ ਹਾਂ ਤਾਂ ਉਥੇ ਵੀ ਸੱਸੇ ਅੱਖਰ ਨਾਲ ਹੀ ਸੌ ਸੰਬੋਧਨ ਕਰਦੇ ਹਾਂ। ਜੇਕਰ ਸੱਸੇ ਅੱਖਰ ਨਾਲ ਸੌ ਨਾ ਉਚਾਰੀਏ ਤਾਂ ਗਿਣਤੀ ਪੂਰੀ ਨਹੀਂ ਹੁੰਦੀ ਅਤੇ ਨੜ੍ਹਿਨਵੇਂ ਆਖਣ ਨਾਲ ਅਧੂਰੀ ਰਹਿ ਜਾਂਦੀ ਹੈ।

ਜਿਥੇ ਗੁਰੂ ਜੀ ਨੇ ਬਾਣੀ ਉਚਾਰਣ ਕਰਨ ਲੱਗਿਆਂ ਸਭ ਤੋਂ ਪਹਿਲਾਂ ਸੱਸੇ ਅੱਖਰ ਦਾ ਪ੍ਰਯੋਗ ਕੀਤਾ, ਉਥੇ ਰਾਗਾਂ ਵਿੱਚੋਂ ਵੀ ਸੱਸੇ ਅੱਖਰ ਤੋਂ ਆਰੰਭ ਹੋਣ ਵਾਲੇ ਸ੍ਰੀ ਰਾਗ ਨੂੰ ਹੀ ਪ੍ਰਧਾਨਤਾ ਦਿੱਤੀ। ਸ੍ਰੀ ਰਾਗ ਦੀ ਪ੍ਰਧਾਨਤਾ ਬਾਰੇ ਪ੍ਰੌੜ੍ਹਤਾ ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਜੀ ਵੀ *ਨਾਨਕ ਪ੍ਰਕਾਸ਼* ਵਿਚ ਇਸ ਪ੍ਰਕਾਰ ਕਰਦੇ ਹਨ। ਜਿਵੇਂ:

> ਜਾਤ ਅਪਾਰ ਨਿਰੇ ਨਰ ਕੂਰ ਨਹੀ ਸੁਖ ਮੂਰਕ ਮੂਰਕ ਭਾਗੇ।
> ਪੰਥ ਤਿਆਗ ਕੁਪੰਥ ਪਰੇ, ਸਭ ਲੰਪਟ ਦੰਭ ਅਰੰਭਤ ਪਾਗੇ।
> ਨਾਵਹਿ ਕੀ ਸਿਫਤਿ ਪ੍ਰਕਾਸ਼ਹੁ, ਨਾਸ ਪਖੰਡ ਕਰਹੁ ਜਿਹ ਲਾਗੇ।
> ਸ੍ਰੀ ਗੁਰੂ ਜੀ ਸੁਨ ਬੈਨ ਭਨੇ, ਸ੍ਰੀ ਰਾਗ ਵਿਖੇ ਹਿਯਰਾ ਅਨੁਰਾਗੇ।

ਇਸ ਤੋਂ ਉਪਰੰਤ ਅਸੀਂ ਉਹ ਸ਼ਬਦ ਪਾਠਕਾਂ ਨੂੰ ਦੱਸ ਰਹੇ ਹਾਂ ਜਿਨ੍ਹਾਂ ਦਾ ਆਰੰਭਕ ਅੱਖਰ ਸੱਸਾ ਹੀ ਹੈ। ਜਿਵੇਂ:

ਸਤਿਨਾਮ, ਸਤਿ-ਕਰਤਾਰ, ਸ੍ਰੀ ਰਾਗ, ਸੁਰ ਸਿਮਰਨ ਸੰਗੀਤ, ਸੋਰਠ, ਸਤਿ ਸ੍ਰੀ ਅਕਾਲ, ਸਤਿਸੰਗਤ, ਸਤਿ-ਪੁਰਖ, ਸਤਿ-ਸੰਤੋਖ, ਸਤਿ-ਪ੍ਰਸਾਦਿ, ਸਤਿ-ਉਪਦੇਸ਼, ਸਤਿ-ਆਤਮਾ, ਸਤਿ ਕਰਮ, ਸਤਿ-ਸਰੂਪ, ਸਤਿ-ਸ਼ਬਦ, ਸਤਿ-ਬਾਣੀ, ਸਤਿ ਬਚਨ, ਸ੍ਰੈਭੰਗ, ਸਾਧੂ, ਸੰਤ ਸਤਿਆਨੰਦ, ਸ਼ਬਦ, ਸਾਹਿਬ, ਸਤਲੁਜ, ਸੁਰ, ਸ਼ਰੁਤੀ, ਸਰਗਮ, ਸਪਤਕ, ਸਿਤਾਰ, ਸਰੋਦ, ਸੱਤਘੜੀ, ਸੱਤ-ਵਾਰ, ਸਪਤਾਹ, ਸੱਤ ਸਰੋਵਰ, ਸੱਤ-ਮਲਾਈਆਂ, ਸੱਤੀਂ ਹੱਥੀਂ, ਸਤਿ-ਭੂਮਿਕਾ, ਸੱਤ-ਕੁਲਾਂ, ਸੱਤ-ਕਲਾਂ, ਸੱਤ ਜਨਮ, ਸਦਾਵਰਤ, ਸੱਤ ਦੇਵੀਆਂ, ਸਪਤ ਰਿਖੀ, ਸ੍ਰੀ ਚੰਦ ਜੀ, ਸੋਹਣੀ, ਸਾਹਿਬਾਂ, ਸੱਸੀ, ਸ਼ੀਰੀ, ਸੌਂਹ, ਸਤਿਗੁਰ, ਸੂਰਤ, ਸਰਸਾ, 'ਸਾਤ ਸਮੁੰਦਹ ਮਸੁ ਕਰਹੁ', 'ਸਪਤ ਸ੍ਰਿੰਗ ਸੋਭਤ ਹੈ ਤਹਾਂ', ਸੀਂਹ, ਸੱਪ, ਸੁਨਿਆਰਾ, ਸਾਧ, ਸੰਗੀਤ ਇਤਿਆਦਿਕ।

ਜਦੋਂ ਅਸੀਂ ਸਰਗਮ ਜਾਂ ਅਲੰਕਾਰ ਬੋਲਦੇ ਹਾਂ ਤਾਂ ਵੀ ਸੱਸੇ ਅੱਖਰ ਤੋਂ ਰਚਿਤ 'ਸਾ' ਤੋਂ ਆਰੰਭ ਕਰ ਕੇ 'ਸਾ' 'ਤੇ ਹੀ ਸਮਾਪਤ ਕਰਦੇ ਹਾਂ।

# ਉੱਤਮ ਵਿਚਾਰ

ਪਿੱਛੇ ਦੱਸ ਆਏ ਹਾਂ ਕਿ ਜਿਸ ਵਕਤ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਸੁਲਤਾਨਪੁਰੋਂ ਵਰੁਣ ਦੇਵਤੇ ਕੋਲ ਆਪਣੇ ਸਰੀਰ ਨੂੰ ਸੌਂਪ ਕੇ ਪਰਮੇਸ਼੍ਵਰ, ਅਕਾਲ ਪੁਰਖ ਦੇ ਦਰਬਾਰ ਵਿਚ ਗਏ, ਉਥੇ ਨਿਰੰਕਾਰ ਦੀ ਹਜ਼ੂਰੀ ਵਿਚ ਅਨੇਕਾਂ ਚਿੱਤਰ ਗੁਪਤ, ਧਰਮਰਾਜ, ਈਸ਼ਰ, ਬ੍ਰਹਮਾ, ਵਿਸ਼ਨੂੰ, ਸ਼ਿਵ, ਕਲਪ-ਬ੍ਰਿਛ, ਦੇਵੀ, ਦੇਵਤੇ, ਲੱਖਾਂ ਕਾਮਧੇਨਾਂ, ਸਿਧੀਆਂ ਲਾਉਣ ਵਾਲੇ ਸਿੱਧ, ਜਤੀ, ਤਪੀ, ਸੰਤੋਖੀ, ਸ਼ੇਖ਼, ਮਸਾਇਕ, ਪੀਰ, ਈਸਾ ਮਸੀਹ, ਜੀਸਸ ਕ੍ਰਾਇਸਟ, ਖ਼ੁਦਾ ਦਾ ਪੁੱਤਰ ਮੂਸਾ, ਮੁਹੰਮਦ ਸ਼ਾਹ, ਵੱਡੇ ਵੱਡੇ ਬਹਾਦਰ ਯੋਧੇ, ਪੰਡਿਤ, ਰਖ਼ੀਸਰ, ਬੇਅੰਤ ਯੋਗੀ, ਅਭਿਆਸੀ ਆਦਿਕ ਉਸਤਤਿ ਕਰ ਰਹੇ ਸਨ। ਗੁਰੂ ਸਾਹਿਬ ਜੀ ਨੇ ਸੋਦਰੁ ਦੀ ਪਉੜੀ ਵਿਚ ਸਾਰਿਆਂ ਦੇ ਨਾਉਂ ਗਿਣ ਕੇ ਬੜੀ ਸੁਚੱਜਤਾ ਤੇ ਸੋਹਣੇ ਢੰਗ ਨਾਲ ਦਰਸਾਏ ਹਨ ਅਤੇ ਹੋਰ ਗੁਰਬਾਣੀ ਵਿਚ ਵੀ ਬਹੁਤੀ ਥਾਈਂ ਦੱਸਿਆ ਹੈ। ਜਿਵੇਂ:

ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥
ਕੋਟਿ ਮਹੇਸ ਉਪਾਇ ਸਮਾਏ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥
*(ਭੈਰਉ ਮਹਲਾ ੫, ਪੰਨਾ 1156)*

ਤੁਧੁ ਧਿਆਇਨਿ੍ ਬੇਦ ਕਤੇਬਾ ਸਣੁ ਖੜੇ ॥
ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ ॥
ਬ੍ਰਹਮੇ ਤੁਧੁ ਧਿਆਇਨਿ੍ ਇੰਦ੍ਰ ਇੰਦ੍ਰਾਸਣਾ ॥
ਸੰਕਰ ਬਿਸਨ ਅਵਤਾਰ, ਹਰਿ ਜਸੁ ਮੁਖਿ ਭਣਾ ॥
ਪੀਰ ਪਿਕਾਬਰ ਸੇਖ ਮਸਾਇਕ ਅਉਲੀਏ ॥
ਓਤਿ ਪੋਤਿ ਨਿਰੰਕਾਰ ਘਟਿ ਘਟਿ ਮਉਲੀਏ ॥
ਕੂੜਹੁ ਕਰੇ ਵਿਣਾਸੁ ਧਰਮੇ ਤਗੀਐ ॥
ਜਿਤੁ ਜਿਤੁ ਲਾਇਹਿ ਆਪਿ ਤਿਤੁ ਤਿਤੁ ਲਗੀਐ ॥ *(ਵਾਰ ਗੂਜਰੀ ਮ: ੫, ਪੰਨਾ 518)*

ਇਸੇ ਪ੍ਰਕਾਰ ਭਾਈ ਗੁਰਦਾਸ ਜੀ ਵੀ ਲਿਖਦੇ ਹਨ:

ਸਤਿਗੁਰੁ ਪੂਰਾ ਸਾਹੁ ਹੈ, ਤ੍ਰਿਭਵਣ ਜਗੁ ਤਿਸਦਾ ਵਣਜਾਰਾ ॥
ਰਤਨ ਪਦਾਰਥ ਬੇਸੁਮਾਰ, ਭਾਉ ਭਗਤਿ ਲਖ ਭਰੇ ਭੰਡਾਰਾ ॥੨੨॥੨੬॥

ਜਿਥੇ ਵਾਹਿਗੁਰੂ ਨਿਰੰਕਾਰ ਦੇ ਚਰਨਾਂ ਵਿਚ ਚਾਰੇ ਖਾਣੀ, ਚਾਰੇ ਬਾਣੀ ਉਸਤਤਿ ਕਰ ਰਹੇ ਸਨ, ਉਥੇ ਬੇਅੰਤ ਰਾਗ ਰਾਗਣੀਆਂ ਵੀ ਸੱਚੇ ਦੀ ਸੱਚੀ ਸਿਫ਼ਤ ਕਰ ਰਹੇ ਸਨ। ਜਿਵੇਂ:

ਸਤਿਗੁਰ ਨਾਨਕ ਦੇਵ, ਦੇਵੀ ਸਭ ਧਿਆਵਹਿ ॥
ਨਾਦ ਬਾਦ ਬਿਸਮਾਦ, ਰਾਗ ਰਾਗਨਿ ਗੁਨ ਗਾਵਹਿ ॥੬॥੨॥
*(ਕਬਿੱਤ ਸਵੱਯੇ ਭਾਈ ਗੁਰਦਾਸ ਜੀ)*

ਅਨੇਕਾਂ ਰਾਗ ਰਾਗਣੀਆਂ ਵਿੱਚੋਂ ਮੁੱਖ ਛੇ ਰਾਗਾਂ ਨੇ ਵੀ ਆਪੋ ਆਪਣਾ ਯੋਗ

ਸਥਾਨ ਸਥਿਤ ਮਿੱਥ ਕੇ ਚਿਰੰਕਾਲ ਤੋਂ ਆਪਣੇ ਰਾਗ ਦੀ ਰੰਗ ਕਲਾ ਨੂੰ ਪੇਸ਼ ਕਰ ਰਹੇ ਸਨ। ਪਰ ਸਭਨਾਂ ਤੋਂ ਅੱਗੇ ਨਜ਼ਦੀਕ ਖੜਨ ਵਾਲਾ ਅਤੇ ਪਰਮੇਸ਼ੂਰ ਨੂੰ ਪਿਆਰਾ ਲੱਗਣ ਵਾਲਾ ਸ੍ਰੀ ਰਾਗ ਹੀ ਸੀ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੱਚਖੰਡ ਦਰਬਾਰ ਵਿੱਚੋਂ ਵਾਪਸ ਆਉਂਦਿਆਂ ਹੋਇਆਂ ਅਨੇਕਾਂ ਰਾਗਾਂ ਦੇ ਸਰੂਪ ਨੂੰ ਵੀ ਨਾਲ ਲਿਆਂਦਾ। ਸੰਸਾਰ ਨੂੰ ਸ਼ਾਂਤ ਕਰਨ ਲਈ, ਪਾਪੀਆਂ ਨੂੰ ਪਵਿੱਤਰ ਕਰਨ ਲਈ ਜੋ ਬਾਣੀ ਨੂੰ ਉਚਾਰਣ ਕੀਤਾ, ਤਾਂ ਨਾਲ ਉਸ ਦੇ ਰਾਗਾਂ ਨੂੰ ਵੀ ਸ਼ਾਮਲ ਕੀਤਾ। ਜਿਥੇ ਬਾਣੀ ਸਭਨਾਂ ਰੋਗਾਂ ਨੂੰ ਖੰਡਨ ਦੀ ਸ਼ਕਤੀ ਰੱਖਦੀ ਹੈ, ਉਥੇ ਰਾਗ ਵੀ ਜੀਵ ਆਤਮਾ ਨੂੰ ਸ਼ਾਂਤੀ ਦੇਣ ਵਾਲਾ ਹੈ।

ਗੁਰੂ ਸਾਹਿਬ ਜੀ, ਜਪੁਜੀ ਸਾਹਿਬ ਦੀ ਪਹਿਲੀ ਪਉੜੀ ਅੰਦਰ ਦੱਸਦੇ ਹਨ ਕਿ :

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥**

ਇਕ ਦਫ਼ਾ ਨਹੀਂ, ਦੋ ਦਫ਼ਾ ਨਹੀਂ, ਸੈਂਕੜੇ-ਹਜ਼ਾਰ ਦਫ਼ਾ ਨਹੀਂ, ਉਸ ਵਾਹਿਗੁਰੂ ਦੇ ਲਈ ਲੱਖਾਂ ਵਾਰੀ ਵੀ ਸੋਚ ਕਰੀਏ ਤਾਂ ਸੋਚ ਦੁਆਰਾ ਪ੍ਰਾਪਤ ਨਹੀਂ ਹੋ ਸਕਦਾ, ਕਿਉਂ ਜੁ ਉਹ ਬਹੁਤ ਹੀ ਸੂਖਮ ਹੈ। ਇਸ ਅਵਸਥਾ ਨੂੰ ਸਾਰੇ ਹੀ ਜਪੁਜੀ ਸਾਹਿਬ ਵਿਚ ਵਰਣਨ ਕੀਤਾ ਹੈ। ਪਰ ਅੰਤਮ ਜੋ ਚਾਰ ਪਉੜੀਆਂ ਹਨ, ਜੇਕਰ ਉਨ੍ਹਾਂ ਨੂੰ ਕੋਈ ਸਮਝ ਕੇ ਪੜ੍ਹ ਲਵੇ ਤਾਂ ਉਹ ਪੂਰਨ ਬ੍ਰਹਮ ਗਿਆਨੀ ਬਣ ਜਾਂਦਾ ਹੈ। ਰੋਸ਼ਨੀ ਅਤੇ ਸ਼ਕਤੀ ਇਤਨੀ ਵੱਡੀ ਮਿਲ ਜਾਂਦੀ ਹੈ ਕਿ ਇਸ ਅਸਥਾਨ 'ਤੇ ਬੈਠੇ ਹੋਇਆਂ ਵੀ ਲੱਖਾਂ ਆਕਾਸ਼, ਲੱਖਾਂ ਪਾਤਾਲ, ਲੱਖਾਂ ਚੰਦ੍ਰਮਾਂ ਅਤੇ ਲੱਖਾਂ ਹੀ ਸੂਰਜ ਦੇਖ ਲੈਂਦਾ ਹੈ। ਜਪੁਜੀ ਸਾਹਿਬ ਦੇ ਅੰਤ ਵਿਚ ਹੁਕਮ ਕਰਦੇ ਹਨ। ਜਿਵੇਂ :

**ਨਾਨਕ ਨਦਰੀ ਨਦਰਿ ਨਿਹਾਲ॥**

ਜੇਕਰ ਉਸ ਅਕਾਲ ਪੁਰਖ ਦੀ ਮੇਹਰ ਹੋ ਜਾਵੇ ਤਾਂ ਲੱਖਾਂ ਵਾਰੀ ਸੋਚ ਅਤੇ ਬਹੁਤਾ ਸਮਾਂ ਤਪੱਸਿਆ ਵਿਚ ਲੰਘਾਉਣਾ ਨਹੀਂ ਪੈਂਦਾ। ਜੇ ਹੋ ਜਾਵੇ ਤਾਂ ਇਕ ਪਲ ਛਿਨ ਵਿਚ ਹੀ ਮੇਹਰ ਹੋ ਜਾਂਦੀ ਹੈ। ਜਿਵੇਂ ਕਲਗੀਧਰ ਜੀ ਵੀ ਫ਼ੁਰਮਾਉਂਦੇ ਹਨ :

**ਏਕ ਚਿੱਤ ਜਿਹ ਇਕ ਛਿਨ ਧਿਆਇਓ॥**
**ਕਾਲ ਫਾਸ ਕੇ ਬੀਚ ਨ ਆਇਓ॥੧੦॥**

ਉਹ ਇਤਨਾ ਵੱਡਾ ਮੁਰਾਤਬਾ ਪ੍ਰਾਪਤ ਕਰ ਲੈਂਦਾ ਹੈ ਜਿਹੜਾ ਕਿ ਕਹਿਣ ਸੁਣਨ ਤੋਂ ਬਾਹਰ ਹੈ। ਜਿਵੇਂ :

**ਦੇਦਾ ਦੇ ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹੀ ਖਾਹਿ॥** *(ਜਪੁ ਜੀ)*

**ਹਰਿ ਭਗਤਿ ਖਜਾਨਾ ਬਖਸਿਆ, ਗੁਰਿ ਨਾਨਕਿ ਕੀਆ ਪਸਾਉ ਜੀਉ॥**
*(ਸੂਹੀ ਮ: ੧, ਪੰਨਾ 763)*

**ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥**
*(ਗਉੜੀ ਗੁਆਰੇਰੀ ਮ: ੫, ਪੰਨਾ 186)*

ਗੁਰੂ ਨਾਨਕ ਸਾਹਿਬ ਜੀ ਨੇ ਜਪੁਜੀ ਸਾਹਿਬ ਇਕ ਮਹਾਨ ਸ਼ਕਤੀਸ਼ਾਲੀ ਬਾਣੀ ਉਚਾਰਨ ਕੀਤੀ ਹੈ। ਜਿਸ ਅੰਦਰ ਛੇ ਸ਼ਾਸਤਰ, ਸਤਾਈ ਸਿਮਰਤੀਆਂ, ਅਠਾਰਾਂ ਪੁਰਾਣ, ਬਾਈਬਲ, ਕੁਰਾਨ ਸ਼ਰੀਫ਼, ਚੌਹਾਂ ਵੇਦਾਂ, ਚੌਹਾਂ ਇਮਾਮਾਂ ਦਾ ਤੱਤ ਭਰਿਆ ਹੋਇਆ ਹੈ ਅਤੇ ਇਸ ਦੇ ਇਕ-ਇਕ ਲਫ਼ਜ਼ ਨੂੰ ਸਮਝਣਾ ਵੀ ਬੜੀ ਤੀਖਣ ਬੁੱਧੀ ਦਾ ਹੀ ਕੰਮ ਹੈ।

ਜਪੁਜੀ ਸਾਹਿਬ ਦੀ ਬਾਣੀ ਤੋਂ ਉਪਰੰਤ ਰਹਿਰਾਸ, ਕੀਰਤਨ ਸੋਹਿਲਾ ਉਚਾਰਨ

ਕੀਤਾ ਗਿਆ ਹੈ। ਜੇਕਰ ਬਾਣੀ ਦੀ ਡੂੰਘਿਆਈ ਨੂੰ ਇਥੇ ਵਰਣਨ ਕਰਨ ਲੱਗੀਏ ਤਾਂ ਅਸੀਂ ਸੰਗੀਤ ਦੀ ਧਾਰਾ ਤੋਂ ਬਹੁਤ ਦੂਰ ਚਲੇ ਜਾਵਾਂਗੇ। ਜਿਥੇ ਗੁਰਬਾਣੀ ਦੀ ਇਕ-ਇਕ ਤੁਕ ਅੰਦਰ ਵਿਚਾਰ ਰੂਪੀ ਸਮੁੰਦਰ ਅਤੇ ਸਿਮਰਤੀਆਂ, ਸ਼ਾਸਤਰਾਂ ਅਤੇ ਵੇਦਾਂ ਦਾ ਗੂੜ੍ਹ ਤੱਤ ਭਰਿਆ, ਉਥੇ ਰਾਗਾਂ ਨੂੰ ਵੀ ਬਰਾਬਰ ਦਾ ਸਥਾਨ ਪ੍ਰਦਾਨ ਕੀਤਾ।

ਜਿਹਨਾਂ ਅਸੂਲਾਂ ਜਾਂ ਨਿਯਮਾਂ ਨੂੰ ਬਾਣੀ ਵਿਚ ਜੀਵਨ ਦੇ ਲਈ ਮਹਾਨ ਜ਼ਰੂਰੀ ਲਿਖਿਆ ਹੈ, ਉਥੇ ਰਾਗ ਦੇ ਨਿਯਮਾਂ ਨੂੰ ਵੀ ਜੀਵਨ ਲਈ ਅਤੀ ਜ਼ਰੂਰੀ ਸਮਝਿਆ ਹੈ। ਜਿਥੇ ਆਮ ਨੂੰ ਗੁਰਬਾਣੀ ਪਸੰਦ ਜਾਂ ਸਮਝ ਨਹੀਂ ਆਉਂਦੀ, ਉਥੇ ਰਾਗ ਦੇ ਨਿਯਮਾਂ ਦੀ ਪਾਲਨਾ ਕਰਦੇ ਹੋਏ ਗਾਉਣਾ ਜਾਂ ਸਮਝਣਾ ਵੀ ਬੜਾ ਕਠਿਨ ਹੈ।

ਅੱਜ ਦੀ ਦੁਨੀਆ ਦੇ ਲੋਕ ਕਿੱਸੇ, ਕਹਾਣੀਆਂ, ਕਵੀਸ਼ਰੀ, ਕਵਿਤਾ, ਚਟਪਟੇ ਚੁਟਕਲੇ, ਫ਼ਿਲਮੀ ਗਾਣੇ, ਮਨ-ਕਲਪਿਤ, ਆਸ਼ਕੀ ਮਾਸ਼ੂਕੀ ਦੇ ਗੀਤ ਕਿੰਗ ਅਤੇ ਨਗੋਜਿਆਂ ਦੇ ਨਾਲ ਗਾ ਸੁਣ ਕੇ ਬਹੁਤ ਖ਼ੁਸ਼ ਹੁੰਦੇ ਹਨ। ਉਸ ਵਾਹਿਗੁਰੂ ਦੇ ਭਗਤੀ-ਭਾਵ ਵਿਚ ਉਚਾਰਨ ਕੀਤੇ ਹੋਏ ਭਜਨ ਜਾਂ ਸ਼ਬਦਾਂ ਨੂੰ ਜਾਂ ਰਾਗਾਂ ਵਿਚ ਕੀਰਤਨ ਕਰਨਾ ਜਾਂ ਸੁਣਨਾ ਕੋਈ ਵਿਰਲਾ ਭਗਤ ਹੀ ਪਸੰਦ ਕਰਦਾ ਹੈ।

ਇਸੇ ਤਰ੍ਹਾਂ ਹੀ ਰਾਗ ਸ੍ਰੀ ਹੈ। ਸੰਸਾਰੀ ਲੋਕਾਂ ਨੇ ਤਾਂ ਇਸ ਨੂੰ ਕੀ ਸਮਝਣਾ ਹੈ ਅਤੇ ਉਨ੍ਹਾਂ ਲਈ ਇਸ ਨੂੰ ਸਮਝਣਾ ਵੀ ਜ਼ਰੂਰ ਮੁਸ਼ਕਲ ਹੋ ਸਕਦਾ ਹੈ, ਪਰ ਇਥੇ ਤਾਂ ਜਿਹੜੇ ਸੰਗੀਤ ਖੇਤਰ ਦੇ ਗਾਹਕ ਹਨ, ਉਨ੍ਹਾਂ ਵਿੱਚੋਂ ਕੋਈ ਵਿਰਲੇ ਗਾਹਕ ਹੀ ਇਸ ਦੇ ਨੇੜੇ ਢੁਕਦੇ ਹਨ। ਜੇਕਰ ਬਾਣੀ ਪੜ੍ਹਨ ਸੁਣਨ ਵਾਲੇ "ਵਿਰਲੇ ਕੇਈ ਕੇਇ" ਹਨ ਤਾਂ ਸੰਗੀਤ ਦੀ ਦੁਨੀਆ ਦੇ ਲੋਕਾਂ ਵਿੱਚੋਂ ਵੀ ਰਾਗ ਨੂੰ ਸੁਣਨ ਅਤੇ ਗਾਉਣ ਵਾਲੇ "ਵਿਰਲੇ ਕੇਈ ਕੇਇ" ਹਨ।

# 'ਸ੍ਰੀ' ਕੀ ਵਸਤੂ ਹੈ ?

ਆਓ, ਹੁਣ ਸੱਸੇ ਤੋਂ ਉਤਪੰਨ ਹੋਏ 'ਸ੍ਰੀ' ਸ਼ਬਦ 'ਤੇ ਵਿਚਾਰ ਕਰੀਏ। 'ਸ੍ਰੀ' ਸ਼ਬਦ ਕੀ ਹੈ ? 'ਸ੍ਰੀ' ਸ਼ਬਦ ਦੇ ਬਹੁਤ ਅਰਥ ਬਣਦੇ ਹਨ। ਸ੍ਰੀ ਨਾਉਂ ਮੁੱਢ ਦਾ ਵੀ ਹੈ; ਉਚਤਾਈ ਦਾ ਨਾਉਂ ਵੀ ਸ੍ਰੀ ਹੈ ਅਤੇ ਪਵਿੱਤਰਤਾ ਨੂੰ ਵੀ 'ਸ੍ਰੀ' ਹੀ ਕਹਿੰਦੇ ਹਨ। ਜਿਵੇਂ ਮਨੁੱਖ ਦਾ ਸਿਰ ਸਰੀਰ ਦੇ ਸਾਰੇ ਅੰਗਾਂ ਨਾਲੋਂ ਮੁੱਖ ਅੰਗ ਹੈ। ਇਹ ਸਮੁੱਚੇ ਸਰੀਰ ਦਾ ਮੁੱਢ ਵੀ ਹੈ ਅਤੇ ਸਰੀਰ ਨਾਲੋਂ ਉੱਚਾ ਵੀ ਹੈ।

ਸਿਰ ਨੂੰ ਸਿਰੀ ਅਤੇ ਸਿਰੀ ਨੂੰ ਸਿਰ ਵੀ ਕਿਹਾ ਜਾ ਸਕਦਾ ਹੈ। 'ਸਿਰੀ' ਸ਼ਬਦ ਜਾਨਵਰਾਂ, ਪਸ਼ੂਆਂ ਆਦਿਕਾਂ ਲਈ ਵਰਤੀਦਾ ਹੈ ਅਤੇ ਮਨੁੱਖੀ ਸਰੀਰ ਲਈ 'ਸਿਰੀ' ਸ਼ਬਦ ਪ੍ਰਯੋਗ ਨਾ ਕਰਦਿਆਂ ਹੋਇਆਂ 'ਸਿਰ' ਸ਼ਬਦ ਦੁਆਰਾ ਵਰਨਣ ਕੀਤਾ ਜਾਂਦਾ ਹੈ। ਜਿਵੇਂ ਕਿ ਭਾਈ ਗੁਰਦਾਸ ਜੀ ਲਿਖਦੇ ਹਨ:

**ਸਿਰ ਉਚਾ ਨੀਵੇ ਚਰਣ ਸਿਰਿ ਪੈਰੀ ਪਾਂਦੇ ॥੧੮॥੯॥**

**ਧ੍ਰਿਗੁ ਸਿਰੁ ਜੋ ਗੁਰ ਨਾ ਨਿਵੈ, ਗੁਰ ਲਗੈ ਨ ਚਰਣੀ ॥੧੦॥੨੭॥**

**ਜੋ ਸਿਰੁ ਸਾਂਈ ਨਾ ਨਿਵੈ, ਸੋ ਸਿਰੁ ਕਪਿ ਉਤਾਰਿ ॥** *(ਸਲੋਕ ਸੇਖ ਫਰੀਦ ਕੇ, ਪੰਨਾ 1381)*

**ਜੋ ਸਿਰੁ ਸਾਈ ਨਾ ਨਿਵੈ, ਸੋ ਸਿਰੁ ਕੀਜੈ ਕਾਂਇ ॥** *(ਸਲੋਕ ਸੇਖ ਫਰੀਦ ਕੇ, ਪੰਨਾ 1381)*

ਸਰੀਰ ਦੇ ਸਮੁੱਚੇ ਅੰਗਾਂ ਨਾਲੋਂ ਸਿਰ ਉੱਚਾ, ਕੀਮਤੀ, ਵਡਮੁੱਲਾ, ਸੁੰਦਰ, ਸੁਘੜ, ਸੁਹੱਪਣ ਵਾਲਾ ਹੈ। ਪ੍ਰਮਾਣ ਦੁਆਰਾ ਵੀ ਸਿੱਧ ਕੀਤਾ ਜਾਂਦਾ ਹੈ। ਜਿਵੇਂ:

**ਮੁਹੁ ਅਖੀ ਨਕ ਕੰਨ ਹਥ ਦੇਹ ਭਾਰ ਉਚਾਂਦੇ ॥੧੮॥੯॥** *(ਭਾਈ ਗੁਰਦਾਸ ਜੀ)*

ਜਾਂ

ਸਿਰ ਵੱਡੇ ਸਰਦਾਰਾਂ ਦੇ, ਪੈਰ ਵੱਡੇ ਗਵਾਰਾਂ ਦੇ।

ਸਿਰ ਦੀ ਜਗਤ ਵਿਚ ਸੁੰਦਰਤਾਈ ਅਤੇ ਸ਼ੋਭਾ ਵਧਾਉਣ ਲਈ ਦੋ ਅੱਖਾਂ, ਦੋ ਕੰਨ, ਨਾਸਿਕਾ, ਮੁਖਾਰਬਿੰਦ, ਭਾਵ ਜਿਸ ਨਾਲ ਇਹ ਸੱਤ ਇੰਦਰੇ ਸੁਸ਼ੋਭਿਤ ਹਨ, ਉਸ ਬਾਰੇ ਇਹ ਕਹਾਵਤ ਬੜੀ ਮਸ਼ਹੂਰ ਹੈ। 'ਮੂੰਹ ਦੇ ਮੁਲ੍ਹਾਜੇ ਅਤੇ ਸਿਰਾਂ ਨੂੰ ਸਲਾਮਾਂ' ਹੁੰਦੀਆਂ ਹਨ।

ਦੂਸਰਾ 'ਸ੍ਰੀ' ਨਾਮ ਹੈ ਸੁਭਾਇਮਾਨ ਦਾ। ਜਿਹੜਾ ਕਿ ਸਦਾ ਹੀ ਸੁਭਾਇਮਾਨ, ਪ੍ਰਕਾਸ਼ਮਾਨ ਅਤੇ ਸ਼ੋਭਨੀਕ ਰਹਿੰਦਾ ਹੈ।

'ਸ੍ਰੀ' ਨਾਮ ਵੱਡੇ ਦਾ ਵੀ ਹੈ। ਜਿਵੇਂ ਕਿਸੇ ਵੱਡੇ ਮਨੁੱਖ ਜਾਂ ਇਸਤਰੀ ਨੂੰ ਬੁਲਾਉਣਾ ਹੋਵੇ ਤਾਂ ਸ੍ਰੀ ਮਾਨ ਜਾਂ ਸ੍ਰੀਮਤੀ ਜੀ ਆਖਿਆ ਜਾਂਦਾ ਹੈ। ਸਿੰਘ ਵੀ ਜਦ ਜੈਕਾਰਾ ਛੱਡਦੇ ਹਨ ਤਾਂ ਜੈਕਾਰੇ ਤੋਂ ਉਪ੍ਰੰਤ 'ਸਤਿ ਸ੍ਰੀ ਅਕਾਲ' ਆਖਦੇ ਹਨ। ਇਹ 'ਸ੍ਰੀ' ਸ਼ਬਦ ਵੀ ਅਕਾਲ ਪੁਰਖ ਨੂੰ ਹੀ ਸੰਬੋਧਨ ਕਰਨ ਵਾਲਾ ਸੁਭਾਇਮਾਨ ਅਰਥ ਹੈ।

ਵਾਹਿਗੁਰੂ ਆਖਣ ਲੱਗਿਆਂ ਵੀ 'ਸ੍ਰੀ' ਪ੍ਰਯੋਗ ਕੀਤਾ ਜਾਂਦਾ ਹੈ ਅਤੇ ਪ੍ਰਤੀ ਦਿਨ ਅਰਦਾਸ ਕਰਨ ਲੱਗਿਆਂ ਸਭ ਤੋਂ ਪਹਿਲਾਂ "ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ," ਉਚਾਰਨ ਕੀਤੀ ਜਾਂਦੀ ਹੈ।

ਇਥੇ ਹੀ ਬਸ ਨਹੀਂ, ਸ੍ਰੀ ਕ੍ਰਿਸ਼ਨ, ਸ੍ਰੀ ਰਾਮ, ਸ੍ਰੀ ਵਾਸੁਦੇਵ, ਸ੍ਰੀ ਭਗਵਾਨ ਆਦਿਕ ਅਵਤਾਰਾਂ ਦੇ ਨਾਵਾਂ ਨਾਲ ਵੀ ਇਸ 'ਸ੍ਰੀ' ਸ਼ਬਦ ਦਾ ਹੀ ਪ੍ਰਯੋਗ ਕੀਤਾ ਜਾਂਦਾ ਹੈ।

# 'ਸ੍ਰੀ ਰਾਗ' ਦੀ ਮਹੱਤਤਾ

ਗੁਰਬਾਣੀ ਦੀ ਆਰੰਭਤਾ ਕਰਦਿਆਂ ਹੋਇਆਂ ਜੋ ਰਾਗਾਂ ਵਿੱਚੋਂ ਮੁਖੀ ਹੋਣ ਦਾ ਮਾਣ ਪ੍ਰਾਪਤ ਹੋਇਆ ਤਾਂ ਕੇਵਲ 'ਸ੍ਰੀ ਰਾਗ' ਨੂੰ ਹੀ ਪ੍ਰਾਪਤ ਹੋਇਆ। ਜਿਵੇਂ ਪ੍ਰਮਾਣ ਦੁਆਰਾ ਵੀ ਸਿੱਧ ਹੁੰਦਾ ਹੈ:

**ਰਾਗਾ ਵਿਚਿ ਸ੍ਰੀਰਾਗੁ ਹੈ, ਜੇ ਸਚਿ ਧਰੇ ਪਿਆਰੁ ॥** *(ਸਿਰੀਰਾਗ ਕੀ ਵਾਰ, ਪੰਨਾ 83)*

ਸੋ ਕਿਵੇਂ ਪ੍ਰਾਪਤ ਹੋਇਆ ਅਤੇ ਕਿਸ ਕਰਕੇ ?

ਇਸ ਰਾਗ ਵਿਚ ਭਗਤੀ-ਭਾਵ, ਸ਼ਰਧਾ, ਪ੍ਰੇਮ, ਸ਼ਾਂਤੀ, ਪਰਮੇਸ਼ੁਰ ਦੀ ਅਰਾਧਨਾ ਅਤੇ ਇਸ ਦੀ ਪ੍ਰਕ੍ਰਿਤੀ ਗੰਭੀਰ ਹੋਣ ਕਰਕੇ ਇਹ ਮਨ ਨੂੰ ਸਥਿਤ ਕਰਨ ਵਾਲਾ ਅਤੇ ਪੂਰਨਤਾ ਨਾਲ ਸਿਧੀ ਦੇਣ ਵਾਲਾ ਰਾਗ ਹੈ।

ਜੇਕਰ ਇਸ ਦੇ ਦੁਆਰਾ ਬਾਣੀ ਪੜ੍ਹੀ ਜਾਵੇ ਅਤੇ ਰੱਬ ਨੂੰ ਯਾਦ ਕੀਤਾ ਜਾਵੇ ਤਾਂ ਸੱਚਮੁੱਚ ਹੀ ਇਸ ਜੀਵ ਦੀ ਆਤਮਾ ਸ਼ਾਂਤ ਪ੍ਰਕ੍ਰਿਤੀ ਨੂੰ ਧਾਰ ਕੇ ਉਸ ਵਾਹਿਗੁਰੂ ਦੇ ਦਰਬਾਰ ਵਿਚ ਪਹੁੰਚ ਜਾਂਦੀ ਹੈ।

ਰੱਬ ਦੇ ਉਪਾਸ਼ਕਾਂ ਨੂੰ ਸਹਿਜ ਅਵਸਥਾ ਵਿਚ ਹੋਣਾ ਤਾਂ ਬਹੁਤ ਹੀ ਜ਼ਰੂਰੀ ਹੈ। ਜਿਹੜੇ ਨਾਮ ਜਪਦੇ ਹਨ ਜਾਂ ਸੱਚੇ ਸੰਗੀਤਕਾਰ ਹਨ, ਉਨ੍ਹਾਂ ਵਿਚ ਦੈਵੀ ਗੁਣਾਂ ਦਾ ਪ੍ਰਗਟਾਉਣਾ ਤਾਂ ਸੁਤੇ-ਸਿੱਧ ਹੀ ਹੁੰਦਾ ਹੈ।

ਬੰਦਗੀ ਅਤੇ ਨਾਮ ਜਪਣਾ ਮਨੁੱਖ ਕਿਸ ਲਈ ਕਰਦਾ ਹੈ ? ਉਹ ਆਪਣੇ ਮਨ, ਆਤਮਾ ਨੂੰ ਸ਼ਾਂਤ ਕਰਨ, ਕਲੇਸ਼ਾਂ ਨੂੰ ਕੱਟਣ ਅਤੇ ਦੁਖਾਂਤ ਦੀ ਜ਼ਿੰਦਗੀ ਤੋਂ ਬਚਣ ਲਈ ਕਰਦਾ ਹੈ।

ਸੋ 'ਸ੍ਰੀ' ਵੀ ਇਕ ਇਹੋ ਜਿਹਾ ਹੀ ਰਾਗ ਹੈ ਕਿ ਜਿਸ ਦਾ ਗਾਇਨ ਅਤੇ ਆਲਾਪ ਕੀਤਿਆਂ ਮਨ ਦੀ ਭਟਕਣ, ਇੰਦ੍ਰੀਆਂ ਦੀਆਂ ਵਾਸ਼ਨਾਵਾਂ, ਸਰੀਰਕ ਜਲਣ ਅਤੇ ਕਸ਼ਟ ਦੂਰ ਹੁੰਦੇ ਹਨ। ਇਸੇ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਾਣੀ ਦਰਜ ਕਰਦਿਆਂ ਸ੍ਰੀ ਰਾਗ ਨੂੰ ਹੀ ਪਹਿਲ ਦਿੱਤੀ।

ਜਿਥੇ ਉਸ ਵਾਹਿਗੁਰੂ ਦੀ ਸ੍ਰੀ ਰਾਗ ਰਾਹੀਂ ਬਿਅੰਤਤਾ ਲਿਖਦੇ ਹਨ, ਉਥੇ ਵੈਰਾਗਮਈ ਬਾਣੀ ਵੀ ਸ੍ਰੀ ਰਾਗ ਦੁਆਰਾ ਗਾਇਨ ਕਰ ਕੇ ਉਸ ਅਕਾਲ ਪੁਰਖ ਦੀ ਪ੍ਰਸੰਨਤਾ ਲੈਂਦੇ ਹਨ। ਕਿਉਂ ਜੁ ਸ੍ਰੀ ਰਾਗ ਸ਼ਾਂਤ ਅਤੇ ਗੰਭੀਰ ਪ੍ਰਕ੍ਰਿਤੀ ਦਾ ਰਾਗ ਹੈ ਅਤੇ ਭਗਤੀ-ਭਾਵ ਨੂੰ ਸਿੱਧ ਕਰਦਾ ਹੈ। ਉਨ੍ਹਾਂ ਨੇ ਗਾਇਨ ਕਰਦਿਆਂ ਹੋਇਆਂ ਆਖਿਆ ਹੈ:

**ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ ॥**
**ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ ॥**
**ਮਨਿ ਬੈਰਾਗੁ ਭਇਆ, ਦਰਸਨੁ ਦੇਖਣੈ ਕਾ ਚਾਉ ॥**
**ਧੰਨੁ ਸੁ ਤੇਰਾ ਥਾਨੁ ॥** *(ਸਿਰੀਰਾਗੁ ਮ: ੫, ਪੰਨਾ 50)*

**ਕਲਮ ਜਲਉ ਸਣੁ ਮਸਵਾਣੀਐ, ਕਾਗਦੁ ਭੀ ਜਲਿ ਜਾਉ ॥**
**ਲਿਖਣ ਵਾਲਾ ਜਲਿ ਬਲਉ, ਜਿਨਿ ਲਿਖਿਆ ਦੂਜਾ ਭਾਉ ॥**
*(ਸਿਰੀਰਾਗ ਕੀ ਵਾਰ, ਪੰਨਾ 84)*

ਇਕ ਤਾਂ ਰਾਗ ਸ੍ਰੀ, ਦੂਸਰਾ ਵੈਰਾਗਮਈ, ਇਹ ਸ਼ਬਦ ਦੀਆਂ ਤੁਕਾਂ ਜਦ ਗੁਰੂ ਸਾਹਿਬ ਜੀ ਉਚਾਰਨ ਕਰਿਆ ਕਰਦੇ, ਮਰਦਾਨਾ ਰਬਾਬ ਵਜਾਇਆ ਕਰਦਾ ਅਤੇ ਜਦ ਜਿਥੇ ਤਾਲ ਦੀ ਜ਼ਰੂਰਤ ਪੈਂਦੀ ਭਾਈ ਬਾਲਾ ਜੀ ਵੀ ਕਦੀ-ਕਦੀ ਨਾਲ ਤਾਲ ਦੀ ਸੰਗਤ ਕਰਿਆ ਕਰਦੇ ਸਨ, ਤਾਂ ਉਸ ਸਮੇਂ ਇਹੋ ਜਿਹਾ ਰੰਗ ਬੱਝਦਾ ਕਿ ਉਡਾਰੂ ਪੰਛੀਆਂ ਦੀਆਂ ਆਤਮਾਵਾਂ ਵੀ ਇਸ ਵੈਰਾਗਮਈ ਰਸ-ਭਿੰਨੇ ਸੰਗੀਤ ਨੂੰ ਸੁਣ ਕੇ ਅਤੇ ਪ੍ਰੇਰਤ ਹੋ ਕੇ ਉਸ ਵਾਯੂ ਮੰਡਲ ਵਿਚ ਆ ਬੈਠਦੀਆਂ, ਜਿਥੇ ਇਹ ਵੈਰਾਗ-ਮਈ ਸ਼ਬਦ ਸ੍ਰੀ ਰਾਗ ਦੀਆਂ ਸੁਰਾਂ ਵਿਚ ਗਾਇਨ ਹੋ ਰਿਹਾ ਹੁੰਦਾ ਸੀ।

ਇਥੇ ਇਕ ਆਤਮਾ ਨਹੀਂ, ਬੇਅੰਤ ਆਤਮਾਵਾਂ ਇਸ ਆਨੰਦਮਈ ਕੀਰਤਨ ਤੋਂ ਪ੍ਰੇਰਤ ਹੋ ਕੇ ਇਕੱਤਰ ਹੁੰਦੀਆਂ ਅਤੇ ਇਹੋ ਜਿਹਾ ਅੰਮ੍ਰਿਤ-ਰੂਪੀ ਰਸ ਹਾਸਲ ਕਰਦੀਆਂ, ਜਿਹੜਾ ਕਿਸੇ ਵੀ ਘਾਲਣਾ ਜਾਂ ਸਾਧਨਾ ਦੁਆਰਾ ਪ੍ਰਾਪਤ ਨਾ ਹੋ ਸਕੇ।

ਇਥੇ ਹੀ ਬਸ ਨਹੀਂ, ਗੁਰੂ ਸਾਹਿਬ ਜੀ ਇਲਾਹੀ ਬਾਣੀ ਉਚਾਰਨ ਕਰਦੇ ਹੋਏ, ਅਕਾਲ ਪੁਰਖ ਵਾਹਿਗੁਰੂ ਦੀ ਉਸਤਤਿ ਕਰਦਿਆਂ ਹੋਇਆਂ ਉਸ ਦੇ ਵਿਸਮਾਦ ਰੂਪ ਵਿਚ ਲੀਨ ਹੋ ਜਾਂਦੇ ਅਤੇ ਪਰਮੇਸ਼ੁਰ ਵੈਰਾਟ ਰੂਪ ਅਵਸਥਾ ਦੀ ਸ਼ਕਤੀ ਰੱਖਣ ਵਾਲੇ ਅਤੇ ਸਰਬ ਜੀਵਾਂ ਦੀ ਆਤਮਾ ਨੂੰ ਪ੍ਰੇਰਨਾ ਦੇਣ ਵਾਲੇ ਦੀ ਵਡਿਆਈ ਕਰਦੇ। ਜਿਵੇਂ:

**ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥**
**ਆਪੇ ਹੋਵੈ ਚੋਲੜਾ, ਆਪੇ ਸੇਜ ਭਤਾਰੁ ॥...**
**ਆਪੇ ਬਹੁ ਬਿਧਿ ਰੰਗੁਲਾ, ਸਖੀਏ ਮੇਰਾ ਲਾਲੁ ॥** *(ਸਿਰੀਰਾਗੁ ਮਹਲਾ ੧, ਪੰਨਾ 23)*

ਮਹਾਨ ਪਵਿੱਤਰ ਆਦਿ ਗੁਰੂ ਗ੍ਰੰਥ ਸਾਹਿਬ ਜੀ ਵਿਚ 14 ਸਫ਼ਿਆਂ ਤੋਂ ਲੈ ਕੇ 82 ਸਫ਼ਿਆਂ ਤਕ ਸ੍ਰੀ ਰਾਗ ਦੀ ਜੋ ਬਾਣੀ ਉਚਾਰਨ ਕੀਤੀ ਹੈ, ਉਸ ਵਿਚ ਸਾਰੀ ਪਰਮਾਤਮਾ ਦੀ ਸ਼ਲਾਘਾ, ਉਸ ਦੇ ਚਰਨਾਂ ਦਾ ਪਿਆਰ ਅਤੇ ਉਸ ਦੀ ਹੋਂਦ ਦਾ ਹੀ ਪ੍ਰਗਟਾਵਾ ਕੀਤਾ ਹੈ। ਭਗਤੀ-ਭਾਵ, ਅਰਚਣਾ, ਪੂਜਾ, ਡੰਡਉਤ, ਬੰਦਨਾ, ਆਦਿਕ ਬਾਣੀ ਉਚਾਰਦਿਆਂ ਇਸ ਜੀਵ ਨੂੰ ਵਣਜਾਰਿਆ ਕਹਿ ਕੇ ਸੰਬੋਧਨ ਕੀਤਾ। ਜਿਵੇਂ:

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਹੁਕਮਿ ਪਇਆ ਗਰਭਾਸਿ ॥**
**ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥**
*(ਸਿਰੀਰਾਗੁ ਮ: ੧, ਪੰਨਾ 74)*

ਜੀਵਨ ਰੂਪੀ ਰਾਤ ਨੂੰ ਚਾਰ ਪਹਿਰਿਆਂ ਵਿਚ ਵੰਡਦਿਆਂ ਹੋਇਆਂ ਪ੍ਰਾਣੀ ਨੂੰ ਉਪਦੇਸ਼ ਦਿੰਦੇ ਹਨ ਅਤੇ 'ਪਹਿਲੈ ਪਹਰੈ' ਵਿਚ ਫ਼ੁਰਮਾਉਂਦੇ ਹਨ ਕਿ ਹੇ ਵਣਜ ਕਰਨ ਵਾਲਿਆ ਮਿੱਤਰਾ! ਤੇਰੇ ਕੀਤੇ ਹੋਏ ਕਰਮਾਂ ਅਨੁਸਾਰ ਤੈਨੂੰ ਮਾਤਾ ਦੇ ਗਰਭ ਵਿਚ ਵਾਸ ਲੈ ਕੇ ਕਸ਼ਟ ਭੋਗਣਾ ਪਿਆ, ਭਾਵ:

**ਮੁਖੁ ਤਲੈ ਪੈਰ ਉਪਰੇ, ਵਸੰਦੋ ਕੁਹਥੜੈ ਥਾਇ ॥**
**ਨਾਨਕ ਸੋ ਧਣੀ ਕਿਉ ਵਿਸਾਰਿਓ, ਉਧਰਹਿ ਜਿਸ ਦੈ ਨਾਇ ॥**
*(ਵਾਰ ਜੈਤਸਰੀ, ਪੰਨਾ 706)*

**ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ ॥**
**ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ ॥**
*(ਵਾਰ ਜੈਤਸਰੀ, ਪੰਨਾ 706)*

**ਕਉਤਕ ਕੋਡ ਤਮਾਸਿਆ, ਚਿਤਿ ਨ ਆਵਸੁ ਨਾਉ ॥**
**ਨਾਨਕ ਕੋੜੀ ਨਰਕ ਬਰਾਬਰੇ, ਉਜੜੁ ਸੋਈ ਥਾਉ ॥** *(ਵਾਰ ਜੈਤਸਰੀ, ਪੰਨਾ 707)*

**ਰਕਤੁ ਬਿੰਦੁ ਕਰਿ ਨਿੰਮਿਆ, ਅਗਨਿ ਉਦਰ ਮਝਾਰਿ ॥**
**ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ ॥** *(ਵਾਰ ਜੈਤਸਰੀ, ਪੰਨਾ 706)*

ਇਸ ਕੁੰਭੀ ਨਰਕ ਤੋਂ ਛੁਟਕਾਰਾ ਪਾਉਣ ਲਈ, ਜਠਰਾਗਨ ਅਗਨ ਤੋਂ ਬਚਣ ਲਈ, ਨਾਮ-ਸਿਮਰਨ ਦੁਆਰਾ ਪੂਰਨ ਸ਼ਰਧਾ ਨਾਲ ਕੀਤੀ ਹੋਈ ਬੇਨਤੀ ਪ੍ਰਵਾਨ ਹੋਈ ਅਤੇ ਮਾਤਾ ਦੇ ਗਰਭ ਤੋਂ ਬਾਹਰ ਆਉਂਦਿਆਂ ਹੀ ਚੇਤੰਨ ਰੂਪੀ ਮਾਇਆ ਨੇ ਤੈਨੂੰ ਗ੍ਰਸ ਲਿਆ। ਜਿਵੇਂ :

**ਯਾ ਜੁਗ ਮਹਿ ਏਕਹਿ ਕਉ ਆਇਆ ॥ ਜਨਮਤ ਮੋਹਿਓ ਮੋਹਨੀ ਮਾਇਆ ॥**
**ਗਰਭ ਕੁੰਟ ਮਹਿ ਉਰਧ ਤਪ ਕਰਤੇ ॥ ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ ॥**
*(ਗਉੜੀ ਬਾਵਨ ਅਖਰੀ ਮ: ੫, ਪੰਨਾ 251)*

ਸੋ ਗੁਰੂ ਜੀ ਵੀ ਇਥੇ 'ਦੂਜੈ ਪਹਰੈ' ਵਿਚ ਇਸ਼ਾਰਾ ਕਰਦੇ ਹਨ। ਜਿਵੇਂ :

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਵਿਸਰਿ ਗਇਆ ਧਿਆਨੁ ॥**
**ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ, ਜਿਉ ਜਸੁਦਾ ਘਰਿ ਕਾਨੁ ॥**
*(ਸਿਰੀਰਾਗੁ ਮ: ੧, ਪੰਨਾ 75)*

ਦੁਰਲੱਭ ਮਨੁੱਖਾ ਜਨਮ ਨੂੰ ਜਵਾਨੀ ਦੇ ਝੂਠੇ ਧੰਧਿਆਂ ਵਿਚ ਗ਼ਲਤਾਨ ਕਰ ਕੇ ਅਜਾਈਂ ਗਵਾ ਲਿਆ। ਜਿਵੇਂ :

**ਰੈਣਿ ਗਵਾਈ ਸੋਇ ਕੈ, ਦਿਵਸੁ ਗਵਾਇਆ ਖਾਇ ॥**
**ਹੀਰੇ ਜੈਸਾ ਜਨਮੁ ਹੈ, ਕਉਡੀ ਬਦਲੇ ਜਾਇ ॥** *(ਗਉੜੀ ਬੈਰਾਗਣਿ ਮ: ੧, ਪੰਨਾ 156)*

'ਤੀਜੈ ਪਹਰੈ' ਵਿਚ ਜਵਾਨੀ ਦੀ ਅਵਸਥਾ ਅਤੇ 'ਚਉਥੈ ਪਹਰੈ' ਵਿਚ ਬੁਢਾਪੇ ਦੀ ਅਵਸਥਾ ਬਾਰੇ ਵਰਣਨ ਕਰਦੇ ਹਨ। ਜਿਵੇਂ :

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਧਨ ਜੋਬਨ ਸਿਉ ਚਿਤੁ ॥**
**ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ, ਬਧਾ ਛੁਟਹਿ ਜਿਤੁ ॥**
*(ਸਿਰੀਰਾਗੁ ਮ: ੧, ਪੰਨਾ 75)*

**ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਲਾਵੀ ਆਇਆ ਖੇਤੁ ॥**
**ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ, ਕਿਸੈ ਨ ਮਿਲਿਆ ਭੇਤੁ ॥**
*(ਸਿਰੀਰਾਗੁ ਮ: ੧, ਪੰਨਾ 75)*

ਭਾਵ ਕਿ ਜਵਾਨੀ ਤੋਂ ਬਾਅਦ ਬੁਢੇਪਾ ਆਉਂਦਾ ਹੈ, ਤਾਂ ਸਵਾਸ ਪੂਰੇ ਹੋਣ 'ਤੇ ਧਰਮਰਾਜ ਦੇ ਦੂਤ ਵੀ ਆ ਕੇ ਪ੍ਰਾਣੀ ਨੂੰ ਗ੍ਰਸ ਲੈਂਦੇ ਹਨ। ਜਦ ਖੇਤੀ ਪੱਕ ਜਾਂਦੀ ਹੈ ਤਾਂ ਵਾਢੇ ਵੀ ਆ ਉਤਰਦੇ ਹਨ ਅਤੇ 'ਲਾਵੀ ਲੁਣਿਆ ਖੇਤੁ' ਵਾਲੀ ਗੱਲ ਹੋ ਜਾਂਦੀ ਹੈ।

ਸ੍ਰੀ ਰਾਗ ਵਿਚ ਇਹੋ ਜਿਹੀ ਬਾਣੀ ਦੁਆਰਾ ਇਸ ਜੀਵ ਪ੍ਰਤਿ ਉਪਦੇਸ਼ ਦਿੱਤਾ ਗਿਆ ਹੈ।

## 'ਸ੍ਰੀ ਰਾਗ' ਦੀ ਬਾਣੀ ਬਾਰੇ ਭਗਤਾਂ ਦਾ ਕਥਨ

ਭਗਤ ਕਬੀਰ ਜੀ ਨੇ ਵੀ ਬਾਣੀ ਉਚਾਰਨ ਸਮੇਂ ਸ੍ਰੀ ਰਾਗ ਨੂੰ ਮੁੱਖ ਰੱਖਿਆ ਹੈ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸ਼ਾਰੇ ਨੂੰ ਹੀ ਦੁਬਾਰਾ ਸਪੱਸ਼ਟ ਕਰਦੇ ਹਨ। ਉਨ੍ਹਾਂ ਦੀਆਂ ਇਹਨਾਂ ਤੁਕਾਂ ਤੋਂ ਪਤਾ ਲੱਗਦਾ ਹੈ। ਜਿਵੇਂ :

**ਸਿਰੀਰਾਗੁ ਕਬੀਰ ਜੀਉ ਕਾ॥ ਏਕੁ ਸੁਆਨੁ ਕੈ ਘਰਿ ਗਾਵਣਾ**
**ਜਨਨੀ ਜਾਨਤ ਸੁਤੁ ਬਡਾ ਹੋਤੁ ਹੈ,**
**ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥** *(ਪੰਨਾ 91)*

ਇਥੇ ਭਗਤ ਜੀ ਵੱਲੋਂ ਦੋ ਗੱਲਾਂ ਦਾ ਇਸ਼ਾਰਾ ਹੈ। ਇਕ ਗੁਰਬਾਣੀ ਦੇ ਅੰਤਰੀਵ ਅਰਥ ਵੱਲ ਅਤੇ ਦੂਸਰਾ ਰਾਗ ਦੇ ਅੰਤਰੀਵ ਭਾਵ-ਅਰਥ ਵੱਲ।

ਜਿਥੇ ਗੁਰੂ ਸਾਹਿਬ ਜੀ ਨੇ ਪਰਮੇਸ਼ੁਰ ਦੀ ਉਸਤਤਿ, ਚਰਨਾਂ ਦਾ ਧਿਆਨ ਅਤੇ ਵੈਰਾਗ ਪ੍ਰਗਟ ਕੀਤਾ ਹੈ, ਉਥੇ ਭਗਤ ਕਬੀਰ ਜੀ ਅਤੇ ਹੋਰ ਭਗਤਾਂ ਨੇ ਵੀ ਵੈਰਾਗਮਈ ਸ਼ਬਦਾਂ ਦੁਆਰਾ ਗੁਰੂ ਸਾਹਿਬ ਜੀ ਦੇ ਅੰਤਰੀਵ-ਭਾਵਾਂ ਨੂੰ ਅਰਥਾਤ ਪਰਮੇਸ਼ੁਰ ਪਰਮਾਤਮਾ ਦੀ ਆਰਾਧਨਾ, ਦਰਸ਼ਨਾਂ ਦੀ ਤਾਂਘ ਨੂੰ ਹੀ ਕਰੁਣਾ-ਰਸ ਰਾਹੀਂ ਪ੍ਰਗਟਾਇਆ ਹੈ।

ਜਿਥੇ ਗੁਰੂ ਸਾਹਿਬ ਜੀ ਨੇ ਬਾਣੀ ਉਚਾਰਨ ਸਮੇਂ ਤਾਲ, ਘਰਿ, ਰਾਗ, ਜਾਤੀ, ਰਸਾਂ ਦਾ ਵਰਣਨ ਕੀਤਾ ਹੈ, ਉਥੇ ਭਗਤਾਂ ਨੇ ਵੀ ਗੁਰੂ ਸਾਹਿਬ ਦੇ ਇਸ਼ਾਰੇ ਨੂੰ ਹੀ ਰਾਗ ਸ਼੍ਰੇਣੀ ਦੁਆਰਾ ਪੈਦਾ ਹੋਣ ਵਾਲੀਆਂ ਧਾਤੂਆਂ ਨੂੰ ਦਰਸਾਇਆ ਹੈ।

ਭਗਤ ਤ੍ਰਿਲੋਚਨ ਜੀ ਵੀ ਸ੍ਰੀ ਰਾਗ ਨੂੰ ਬੜਾ ਪਿਆਰਦੇ ਹਨ। ਹੁਣ ਪਤਾ ਨਹੀਂ ਉਹ ਕਿੰਨੇ ਵੱਡੇ ਗਾਇਕ ਹੋਣਗੇ, ਜਿਨ੍ਹਾਂ ਨੇ ਇਹ ਸ਼ਬਦ "ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ, ਜਰਾ ਮਰਣੁ ਭਉ ਵਿਸਰਿ ਗਇਆ" ਧ੍ਰੁਪਦ ਸ਼ੈਲੀ ਰਾਹੀਂ ਉਚਾਰਿਆ ਹੈ।

ਭਗਤ ਬੇਣੀ ਜੀ ਵੀ ਪਹੁੰਚੇ ਹੋਏ ਭਗਤ ਅਤੇ ਪਰਮੇਸ਼ੁਰ ਦੇ ਸੱਚੇ ਆਸ਼ਕ ਸਨ। ਉਨ੍ਹਾਂ ਨੇ ਵੀ ਆਪਣੀ ਬਾਣੀ ਨੂੰ ਜ਼ਿੰਦਗੀ ਦੇ ਦੋਹਾਂ ਪਹਿਰਿਆਂ ਵਿਚ ਵੰਡਦਿਆਂ ਹੋਇਆਂ ਇਸ ਸ਼ਬਦ ਰਾਹੀਂ ਆਤਮਾ ਨੂੰ ਉਪਦੇਸ਼ ਦਿੱਤਾ ਜੋ ਕਿ ਸ੍ਰੀ ਰਾਗ ਵਿਚ ਉਚਾਰਨ ਕੀਤਾ। ਜਿਵੇਂ :

**ਰੇ ਨਰ ਗਰਭ ਕੁੰਡਲ ਜਬ ਆਛਤ, ਉਰਧ ਧਿਆਨ ਲਿਵ ਲਾਗਾ॥** *(ਪੰਨਾ 93)*

ਰਵਿਦਾਸ ਭਗਤ ਜੀ ਨੂੰ ਸੰਸਾਰ ਵਿਚ ਕੌਣ ਨਹੀਂ ਜਾਣਦਾ। ਜਦ ਕਿ ਉਨ੍ਹਾਂ ਦੇ ਬਚਨ ਸੁਣ, ਪਾਪੀ ਵੀ ਪਵਿੱਤਰ ਹੋ ਕੇ ਤਰ ਜਾਇਆ ਕਰਦੇ ਸਨ। ਪਰ ਕਮਾਲ ਦੀ ਗੱਲ ਤਾਂ ਇਹ ਹੈ ਕਿ ਭਗਤਾਂ ਨੇ ਇਕੱਲੀ ਭਗਤੀ ਹੀ ਨਹੀਂ ਕੀਤੀ, ਨਾਲ-ਨਾਲ ਪੂਰਨ ਸੰਗੀਤਕਾਰ ਵੀ ਹੋਏ ਹਨ। ਭਗਤ ਰਵਿਦਾਸ ਜੀ ਪਰਮੇਸ਼ੁਰ ਨਾਲ ਅਭੇਦ ਹੁੰਦੇ ਹੋਏ ਇੰਜ ਉਚਾਰਦੇ ਹਨ :

**ਤੋਹੀ ਮੋਹੀ, ਮੋਹੀ ਤੋਹੀ ਅੰਤਰੁ ਕੈਸਾ॥**
**ਕਨਕ ਕਟਿਕ ਜਲ ਤਰੰਗ ਜੈਸਾ॥** *(ਪੰਨਾ 93)*

ਆਓ! ਹੁਣ ਅਸੀਂ 'ਸੁਆਨੁ' ਅਤੇ 'ਘਰਿ' ਬਾਰੇ ਵਿਚਾਰ ਕਰੀਏ। ਭਗਤ ਕਬੀਰ ਜੀ ਨੇ ਸ੍ਰੀ ਰਾਗ ਨੂੰ ਆਰੰਭ ਕਰਨ ਵੇਲੇ "ਏਕੁ ਸੁਆਨੁ ਕੈ ਘਰਿ ਗਾਵਣਾ"। ਸੋ ਇਸ ਦਾ ਕੀ ਅਰਥ ਹੈ?

'ਘਰਿ' ਨਾਉਂ ਅਸਲ ਵਿਚ 'ਤਾਲ' ਦਾ ਹੈ। ਜਿਵੇਂ : ਇਕ ਤਾਲ, ਚਾਰ ਤਾਲ, ਤਿੰਨ ਤਾਲ, ਆਦਿਕ ਤਾਲਾਂ ਵਿਚ ਗੁਰਬਾਣੀ ਗਾਉਣ ਦਾ ਇਸ਼ਾਰਾ ਕਰਦੇ ਹਨ। ਇਸੇ ਪ੍ਰਕਾਰ ਗੁਰੂ ਸਾਹਿਬ ਜੀ ਨੇ ਵੀ 'ਤਾਲ' ਸ਼ਬਦ ਨਾ ਵਰਤਦਿਆਂ ਹੋਇਆਂ ਤਾਲ ਨੂੰ 'ਘਰਿ' ਸ਼ਬਦ ਨਾਲ ਸੰਬੋਧਨ ਕੀਤਾ ਅਤੇ ਕਬੀਰ ਆਦਿਕ ਸਾਰਿਆਂ ਭਗਤਾਂ ਨੇ ਵੀ ਗੁਰੂ ਸਾਹਿਬ ਜੀ ਦੇ ਸ਼ਬਦਾਂ ਨੂੰ ਹੀ ਦੁਬਾਰਾ ਆਲਾਪਿਆ ਅਤੇ 'ਘਰਿ' ਸ਼ਬਦ ਰਾਹੀਂ ਹੀ ਤਾਲ ਨੂੰ ਦਰਸਾਇਆ ਹੈ।

ਅਸਲ ਵਿਚ 'ਘਰਿ' ਇਕ ਸਮੂਹ ਜਾਂ ਇਕੱਠ ਦਾ ਸਮੁੱਚਾ ਨਾਉਂ ਹੈ। ਜਿਵੇਂ ਕਿਸੇ ਥਾਂ 'ਤੇ ਚਾਰ-ਦੀਵਾਰੀ ਕਰ ਕੇ, ਉਸ ਵਿਚ ਪੰਜ ਕਮਰੇ ਅਤੇ ਬਗ਼ੀਚਾ ਲਗਾਉਣ ਲਈ ਸਾਹਮਣੇ ਸੁੰਦਰ ਪਾਰਕ ਬਣਾਇਆ ਜਾਵੇ ਤਾਂ ਉਸ ਨੂੰ ਕੋਠੀ ਜਾਂ ਘਰ ਦਾ ਨਾਮ ਦਿੱਤਾ ਜਾਂਦਾ ਹੈ।

ਮਹਿਮਾਨਾਂ ਨੂੰ ਬਿਠਾਉਣ ਲਈ ਜਿਹੜਾ ਕਮਰਾ ਬਣਾਇਆ ਜਾਂਦਾ ਹੈ, ਉਸ ਕਮਰੇ ਨੂੰ ਬੈਠਕ ਆਖਦੇ ਹਨ। ਲੰਗਰ ਤਿਆਰ ਕਰਨ ਵਾਲੇ ਕਮਰੇ ਨੂੰ ਲੰਗਰ ਘਰ ਜਾਂ ਰਸੋਈ, ਇਸ਼ਨਾਨ ਕਰਨ ਵਾਲੇ ਸਥਾਨ ਨੂੰ ਇਸ਼ਨਾਨ ਘਰ ਜਾਂ ਗੁਸਲਖ਼ਾਨਾ ਕਹਿੰਦੇ ਹਨ। ਭਾਵ ਕਿ ਜਿਹੋ ਜਿਹੇ ਵੱਖੋ-ਵੱਖਰੇ ਮਨੋਰਥ ਸਿੱਧ ਕਰਨ ਲਈ ਕਮਰੇ ਬਣਾਏ ਜਾਂਦੇ ਹਨ; ਉਹੋ ਜਿਹੇ ਵੱਖੋ-ਵੱਖਰੇ ਉਨ੍ਹਾਂ ਦੇ ਨਾਮ ਰੱਖੇ ਜਾਂਦੇ ਹਨ। ਜਿਸ ਤਰ੍ਹਾਂ ਬੈਠਣ ਵਾਲੇ ਕਮਰੇ ਨੂੰ ਬੈਠਕ, ਲੰਗਰ ਵਾਲੇ ਕਮਰੇ ਨੂੰ ਲੰਗਰ ਘਰ ਦਾ ਨਾਮ ਦਿੱਤਾ ਗਿਆ ਹੈ, ਇਸੇ ਪ੍ਰਕਾਰ ਤਾਲ ਨੂੰ ਘਰ ਦਾ ਨਾਮ ਦਿੱਤਾ ਗਿਆ ਹੈ। ਜਿਹੜੇ ਤਾਲ ਵਿਚ 10 ਮਾਤਰੇ ਹੋਣ ਉਸ ਨੂੰ ਝਪਤਾਲ, 9 ਮਾਤਰੇ ਦੇ ਗੇੜ ਨੂੰ ਮਤਤਾਲ, 11 ਮਾਤਰੇ ਦੇ ਚੱਕਰ ਨੂੰ ਜੈ ਗੋਪਾਲ ਤਾਲ, 13 ਮਾਤਰੇ ਵਾਲੇ ਨੂੰ ਜੈ ਤਾਲ, ਚੌਦਾਂ ਮਾਤਰਿਆਂ ਵਾਲੇ ਤਾਲ ਨੂੰ ਬ੍ਰਹਮ ਤਾਲ, ਫ਼ਰਦੋਸਤ ਤਾਲ, ਆੜਾ ਚੌਤਾਲ, ਚੰਚਲ, ਧਮਾਰ ਆਦਿਕ ਵੱਖੋ-ਵੱਖਰੇ ਨਾਮ ਦਿੱਤੇ ਗਏ ਹਨ।

ਇਸੇ ਤਰ੍ਹਾਂ ਗੁਰੂ ਸਾਹਿਬ ਨੇ ਤਿੰਨ ਤਾਲ ਨੂੰ ਘਰਿ ਤੀਜਾ, ਚਾਰ ਤਾਲ ਨੂੰ ਘਰਿ ਚੌਥਾ, ਪੰਜ ਤਾਲ ਦੀ ਸਵਾਰੀ ਨੂੰ ਘਰਿ ਪੰਜਵਾਂ ਕਹਿ ਕੇ ਸੰਬੋਧਨ ਕੀਤਾ ਹੈ।

ਸੋ ਗੁਰੂ ਜੀ ਨੇ ਵੀ ਘਰਿ ਸ਼ਬਦ ਜੋ ਆਪਣਾ ਵਰਤਿਆ ਹੈ, ਉਹ ਆਪਣੀ ਬੋਲੀ ਅੰਦਰ ਤਾਲ ਨੂੰ ਹੀ ਘਰਿ ਦੇ ਨਾਉਂ ਨਾਲ ਦਰਸਾਇਆ ਹੈ ਕਿ ਘਰਿ ਨਾਉਂ ਤਾਲ ਦਾ ਹੈ ਅਤੇ ਇਸ ਸ਼ਬਦ ਨੂੰ ਅਮਕੇ ਤਾਲ ਵਿਚ ਬੈਠ ਕੇ ਗਾਉਣਾ।

ਹੁਣ 'ਬੈਠਣ' ਦਾ ਸ਼ਬਦ ਕਿਥੋਂ ਆਇਆ ? ਸੋ ਜਿਸ ਗਾਇਕ ਨੇ ਹੁਣੇ ਹੀ ਗਾਉਣਾ ਸ਼ੁਰੂ ਕੀਤਾ ਅਤੇ ਗਾਉਣਾ ਸ਼ੁਰੂ ਕਰਨ ਦੇ ਨਾਲ ਹੀ ਆਪਣੀ ਲੈਅ ਨੂੰ ਛੱਡਦਾ ਹੋਇਆ ਭਾਵ ਕਿ ਟਿਕਾਉ ਵਿਚ ਨਾ ਰਹਿੰਦਾ ਹੋਇਆ ਲੈਅ ਵਧਾਈ ਜਾਂਦਾ ਹੈ। ਕੁਝ ਚਿਰ ਬਾਅਦ ਉਸਦੀ ਲੈਅ ਇਤਨੀ ਤੇਜ਼ ਹੋ ਜਾਵੇਗੀ ਕਿ ਉਸ ਦੇ ਸ਼ਬਦ ਦੀ ਤੁਕ ਦਾ ਪਤਾ ਹੀ ਨਹੀਂ ਚੱਲੇਗਾ।

ਪਰ ਉਸ ਬੈਠਣਾ ਨਾ, ਨਾ ਜਾਣਿਆ। ਜਿਹੜਾ ਬੰਦਾ ਬੈਠਣਾ ਜਾਣਦਾ ਹੈ, ਉਸ ਗਾਇਕ ਦੀ ਗਾਇਕੀ ਨੂੰ 'ਬੈਠ ਕੇ' ਜਾਂ 'ਬਿਠਾ ਕੇ' ਗਾਉਣਾ ਆਖਦੇ ਹਨ।

ਕਈ ਦਫ਼ਾ ਹਰਬੱਲਭ ਵਰਗੀਆਂ ਸੰਗੀਤਕ ਸਭਾਵਾਂ ਦੀ ਮੰਚ 'ਤੇ ਜਦ ਇਕ ਰਾਗੀ ਬੈਠਦਾ ਹੈ ਤਾਂ ਉਸ ਦਾ ਰਾਗ ਜੰਮਦਾ ਨਹੀਂ, ਫਿਰ ਦੂਸਰਾ ਬੈਠਦਾ ਹੈ ਤਾਂ ਉਸਦਾ ਰਾਗ ਵੀ ਨਹੀਂ ਜੰਮਦਾ, ਫਿਰ ਤੀਸਰੇ ਗਾਇਕ ਦੇ ਸੰਗੀਤ ਦਾ ਪ੍ਰਭਾਵ ਬੈਠੀ ਹੋਈ ਸਭਾ 'ਤੇ ਪੈ ਜਾਂਦਾ ਹੈ, ਅਰਥਾਤ ਉਸ ਦੀ ਗਾਉਣ ਸ਼ੈਲੀ ਲੋਕਾਂ 'ਤੇ ਪ੍ਰਭਾਵ ਪਾ ਲੈਂਦੀ ਹੈ ਤਾਂ ਫਿਰ ਉਸ ਰਾਗੀ ਜਾਂ ਗਾਇਕ ਨੂੰ ਸਿਆਣੇ ਲੋਕ ਆਖਦੇ ਹਨ ਕਿ ਇਹ ਜੰਮ ਗਿਆ ਹੈ। ਮਤਲਬ ਕਿ ਇਸ ਨੇ ਆਪਣੀ ਸਟੇਜ ਜਮਾ ਲਈ ਹੈ। ਇਸ ਨੇ ਸਾਰਿਆਂ ਉਪਰ ਆਪਣੇ ਰੰਗ ਦਾ ਪ੍ਰਭਾਵ ਪਾ ਲਿਆ ਹੈ। ਉਸ ਗਾਇਕ ਨੂੰ ਕਹਿੰਦੇ ਹਨ ਕਿ ਇਹ ਜੰਮ ਕੇ ਗਾਉਂਦਾ ਹੈ ਅਰਥਾਤ ਜੰਮ ਗਿਆ ਹੈ।

ਜੰਮਣ ਦਾ ਅਰਥ ਆਪਾਂ ਇਹ ਕੱਢ ਸਕਦੇ ਹਾਂ ਕਿ ਉਸ ਨੇ ਸਾਰਿਆਂ ਨੂੰ ਟਿਕਾ ਲਿਆ ਹੈ ਅਤੇ ਆਪ ਵੀ ਟਿਕ ਗਿਆ ਹੈ। ਸੋ ਟਿਕੇ ਹੋਏ ਨੂੰ ਹੀ 'ਬੈਠਣਾ' ਆਖਦੇ ਹਨ।

ਇਸ ਤਰ੍ਹਾਂ ਗੁਰੂ ਜੀ ਨੇ ਤਾਲ ਦੇ ਸ਼ਬਦ ਨੂੰ ਘਰਿ ਬਣਾਇਆ ਅਤੇ ਘਰਿ ਦੇ ਸ਼ਬਦ

ਨੂੰ ਵੀ ਆਖਿਆ ਬੈਠਕ ਵਿਚ ਅਰਥਾਤ ਉਸ ਘਰਿ ਵਿਚ ਬਹਿ ਕੇ, ਟਿਕ ਕੇ, ਇਕ ਥਾਂ ਖੱਝ ਕੇ, ਸਥਿਤ ਹੋ ਕੇ, ਇਕ ਲੈਅ ਰਾਹੀਂ ਹੀ ਗਾਉਣ ਦਾ ਨਾਉਂ ਅਸਲ ਵਿਚ ਘਰਿ ਹੈ।

ਟਿਕੇ ਹੋਏ ਸ਼ਬਦ ਨੂੰ ਹੀ ਦੂਸਰੇ ਸ਼ਬਦ ਦੇ ਰੂਪ ਵਿਚ ਗੁਰੂ ਸਾਹਿਬ ਜੀ ਨੇ ਘਰਿ ਨਾਉਂ ਦਿੱਤਾ ਹੈ। ਸੋ ਜਿਹੜਾ ਗਾਇਕ ਸੁਰ, ਤਾਲ ਤੇ ਲੈਅ ਨੂੰ ਸਮਝਿਆ ਨਹੀਂ, ਉਹ ਉਵੇਂ ਹੀ ਤੁਰਿਆ ਫਿਰਦਾ ਰਹਿੰਦਾ ਹੈ।

ਤਾਲ ਦੇ ਘਰਿ ਦਾ ਅਸਲ ਅਰਥ ਹੈ ਕਿ ਇਕ ਸਪੀਡ ਵਿਚ ਹੋ ਕੇ, ਇਕ ਲੈਅ ਵਿਚ ਟਿਕਾ ਕੇ ਅਤੇ ਮਾਤਰਾਵਾਂ ਦੇ ਇਕ ਦਾਇਰੇ ਅੰਦਰ ਅਰਥਾਤ ਜਿਥੇ ਇਕ ਗਤੀ ਜਾਂ ਚਾਲ ਠੀਕ ਹੋ ਗਈ ਹੈ, ਉਥੇ ਹੀ ਦੋ, ਚਾਰ, ਦਸ, ਵੀਹ ਮਿੰਟ, ਉਸੇ ਦਾਇਰੇ ਦੇ ਵਿਚ ਰਹਿ ਕੇ ਗਾਉਣ ਦਾ ਨਾਉਂ ਹੀ ਅਸਲ ਵਿਚ ਘਰਿ ਹੈ। ਸੋ ਗੁਰੂ ਜੀ ਦੇ ਘਰਿ ਸ਼ਬਦ ਜਾਂ ਲਫ਼ਜ਼ ਨੂੰ ਸਮਝਣਾ ਹੋਵੇ ਤਾਂ ਉਹ ਬਹੁਤ ਹੀ ਗਹਿਰਾ ਹੈ।

ਆਮ ਰਾਗੀਆਂ ਨੇ 'ਘਰਿ' ਲਫ਼ਜ਼ ਨੂੰ ਸਮਝਿਆ ਹੀ ਨਹੀਂ ਕਿ 'ਘਰਿ' ਸ਼ਬਦ ਦਾ ਮਤਲਬ ਕੀ ਹੈ?

'ਘਰਿ' ਸ਼ਬਦ ਦਾ ਮਤਲਬ ਹੈ:

**ਤਿਤੁ ਘਰਿ ਗਾਵਹੁ ਸੋਹਿਲਾ, ਸਿਵਰਿਹੁ ਸਿਰਜਣਹਾਰੋ ॥**

*(ਗਉੜੀ ਦੀਪਕੀ ਮ: ੧, ਪੰਨਾ 12)*

ਤਿਤ ਘਰਿ, ਉਸ ਘਰਿ ਵਿਚ, ਉਸ ਬੈਠਕ ਵਿਚ, ਉਸ ਸਮਾਧੀ ਵਿਚ ਸਥਿਤ ਹੋ ਕੇ, ਉਸ ਨਿਯਮਾਂ ਦੀਆਂ ਮਾਤਰਾਵਾਂ ਰਾਹੀਂ ਆਤਮਾ ਨੂੰ ਟਿਕਾ ਕਰਕੇ ਅਕਾਲ ਪੁਰਖ ਦੇ ਗੁਣ ਗਾਉ। ਜਿਥੇ ਆਦਮੀ ਦਾ ਮਨ ਸਦਾ ਹੀ ਅਸਥਿਤ ਰਹੇ ਅਤੇ ਕਦੀ ਡੋਲੇ ਨਾ। ਅਰਥਾਤ ਘਰਿ ਦਾ ਮਤਲਬ ਹੈ, ਨਾ ਡੋਲਣ ਵਾਲਾ।

ਇਸ ਕਰਕੇ ਘਰਿ ਸ਼ਬਦ ਦੋ ਥਾਈਂ ਲੱਗਦਾ ਹੈ। ਘਰਿ ਦਾ ਇਕ ਮਤਲਬ ਹੈ— ਨਾ ਹਿੱਲਣ ਵਾਲਾ, ਟਿਕਾ ਕਰਕੇ, ਜਾਂ ਟਿਕਾਉ ਉਸੇ ਤਾਲ ਵਿਚ। ਜਿਵੇਂ ਇਕ ਸ਼ਬਦ ਚਾਰ ਤਾਲ ਵਿਚ ਆਰੰਭ ਕੀਤਾ, ਅਰਥਾਤ ਚਾਰ ਤਾਲ ਵਿਚ ਖ਼ਿਆਲ, ਧ੍ਰੁਪਦ ਜਾਂ ਸ਼ਬਦ ਨੂੰ ਇਕ ਲੈਅ ਵਿਚ ਆਰੰਭ ਕਰ ਕੇ ਘੰਟਾ-ਘੰਟਾ ਉਸੇ ਲੈਅ ਵਿਚ ਉਸ ਸ਼ਬਦ ਨੂੰ ਗਾਉਣ ਦਾ ਨਾਉਂ ਹੀ ਘਰਿ ਹੈ।

ਦੂਸਰਾ, ਤਾਲ ਦਾ ਜੋ ਘਰਿ ਹੈ ਉਹ ਪਹਿਲੇ ਤਾਲ ਵਿਚ ਪਹਿਲਾ ਘਰਿ, ਦੂਜੇ ਤਾਲ ਵਿਚ ਦੂਜਾ ਘਰਿ, ਤੀਜੇ ਤਾਲ ਵਿਚ ਤੀਜਾ ਘਰਿ ਭਾਵ ਕਿ ਤਾਲ ਦੇ ਦੂਜੇ ਸਰੂਪ ਦਾ ਨਾਉਂ ਹੈ ਘਰਿ। ਸੋ ਘਰਿ ਅਤੇ ਤਾਲ ਇੱਕੋ ਚੀਜ਼ ਹੈ।

# ਹੁਣ ਰਹੀ 'ਏਕ' ਸ਼ਬਦ

ਏਕ ਨੂੰ ਇਕ ਵੀ ਕਿਹਾ ਜਾਂਦਾ ਹੈ ਅਤੇ ਏਕ ਨੂੰ ਯੱਕ ਵੀ ਕਹਿੰਦੇ ਹਨ। ਯੱਕ ਨੂੰ ਹੀ ਯੱਕੇ ਤਾਲ ਨਾਲ ਪੁਕਾਰਿਆ ਜਾਂਦਾ ਹੈ। ਸੋ ਕਬੀਰ ਜੀ ਨੇ ਸ੍ਰੀ ਰਾਗ ਦਾ ਪਹਿਲਾ ਸ਼ਬਦ "ਜਨਨੀ ਜਾਨਤ ਸੁਤੁ ਬਡਾ ਹੋਤੁ ਹੈ" ਇਕ ਤਾਲ ਵਿਚ ਗਾਉਣ ਦੀ ਪ੍ਰੇਰਨਾ ਦਿੱਤੀ ਹੈ।

ਇਕ ਤਾਲ ਬਾਰਾਂ ਮਾਤਰਿਆਂ ਦਾ ਹੁੰਦਾ ਹੈ। ਇਹ ਬਹੁਤ ਹੀ ਬਿਠਾਵੀਂ ਲੈਅ ਅਤੇ ਧੀਰਜ ਨਾਲ ਗਾਇਆ ਜਾਂਦਾ ਹੈ। ਗਾਇਕ ਇਸ ਦੇ ਇਕ ਮਾਤਰੇ ਦਾ ਅਰਸਾ ਇਤਨਾ ਲੰਬਾ ਕਰ ਦਿੰਦੇ ਹਨ ਕਿ ਸਮਾਨ ਸਥਿਤੀ ਨਾਲ ਅਰਥਾਤ ਸਾਦੀ ਚਾਲ ਨਾਲ ਮੰਨ ਕੇ ਸੋਲ੍ਹਾਂ ਗਿਣੇ ਜਾਣ ਤਾਂ ਇਕ ਤਾਲ ਦਾ ਇਕ ਮਾਤਰਾ ਬਣਦਾ ਹੈ। ਇਤਨੀ ਡੂੰਘਿਆਈ ਰੱਖ ਕੇ, ਇਤਨੀ ਵੱਡੀ ਵਿਲੰਬਿਤ ਲੈਅ ਵਿਚ ਗਾਇਆ ਜਾਂਦਾ ਹੈ। ਇਸ ਲੈਅ ਨੂੰ ਆਮ ਲੋਕ ਠਾਹ ਲੈਅ ਵੀ ਕਹਿੰਦੇ ਹਨ।

ਇਸ ਮਾਤਰੇ ਦੇ ਸਰੂਪ, ਰੇਖਾ ਨੂੰ ਜੇਕਰ ਪਾਠਕ-ਜਨ ਵਿਸਥਾਰ ਨਾਲ ਪੜ੍ਹਨਾ ਜਾਂ ਸਮਝਣਾ ਚਾਹੁਣ ਤਾਂ *ਸੁਰ ਸਿਮਰਨ ਸੰਗੀਤ* ਦੇ ਦੂਸਰੇ ਭਾਗ ਵਿੱਚੋਂ 88 ਸਫ਼ੇ ਤੋਂ 91 ਸਫ਼ੇ ਤਕ ਦੇਖ ਸਕਦੇ ਹਨ।

## 'ਸੁਆਨ' ਸ਼ਬਦ ਕੀ ਹੈ ?

ਸੁਆਨ ਨਾਉਂ ਕੁੱਤੇ ਦਾ ਹੈ। ਕੁੱਤਾ ਸ਼ਬਦ ਜੋ ਹੈ ਉਹ ਇਤਨਾ ਭੈੜਾ ਅਤੇ ਕੋਝਾ ਹੈ ਕਿ ਉਹ ਸਭਾ ਵਿਚ ਵਰਤਿਆ ਨਹੀਂ ਜਾ ਸਕਦਾ। ਕੂਕਰ ਉਸ ਨਾਲੋਂ ਚੰਗਾ ਨਾਉਂ ਹੈ। ਜਿਵੇਂ ਕਬੀਰ ਜੀ ਫ਼ੁਰਮਾਉਂਦੇ ਹਨ:

**ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ॥** *(ਪੰਨਾ 1368)*

**ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ॥**

*(ਬਿਲਾਵਲੁ ਮ: ੧, ਪੰਨਾ 795)*

ਕੂਕਰ ਨਾਉਂ ਕੁੱਤੇ ਦਾ ਅਤੇ ਕੁੱਤੇ ਨੂੰ ਹੀ ਸੁਆਨ ਆਖਦੇ ਹਨ। ਅੰਗਰੇਜ਼ੀ ਵਿਚ ਇਸ ਨੂੰ ਡੌਗ (dog) ਆਖਿਆ ਜਾਂਦਾ ਹੈ। ਪਰ ਕੂਕਰ ਨਾਲੋਂ ਸੁਆਨ ਸ਼ਬਦ ਜ਼ਿਆਦਾ ਸੁੰਦਰ ਹੈ। ਇਸੇ ਲਈ ਗੁਰੂ ਸਾਹਿਬ ਜੀ ਨੇ ਵੀ ਕੁੱਤੇ ਨੂੰ ਸੁਆਨ ਦਾ ਨਾਉਂ ਦੇ ਕੇ ਪੇਸ਼ ਕੀਤਾ। ਜਿਵੇਂ:

**ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ॥**

*(ਸਲੋਕ ਮ: ੯, ਪੰਨਾ 1428)*

## ਸੁਆਨੁ ਕੈ ਘਰਿ ਗਾਵਣਾ

ਇਸ ਤੁਕ ਦਾ ਇਕ ਅਰਥ ਤਾਂ ਇਹ ਹੈ ਕਿ ਇਕ ਤ਼ਾਲ ਦੇ ਖ਼ਿਆਲ ਵਿਚ ਗਾਉਣਾ ਅਤੇ ਦੂਸਰਾ ਮਤਲਬ ਹੋਇਆ ਇਸ ਨੂੰ 'ਗਲੈਸਾਂਡੋ' ਰਾਹੀਂ ਗਾਵਣਾ।

ਗਲੈਸਾਂਡੋ ਇਕ ਅੰਗਰੇਜ਼ੀ ਸ਼ਬਦ ਹੈ, ਜਿਸ ਨੂੰ ਪੰਜਾਬੀ ਵਿਚ ਮੀਂਡ ਆਖਿਆ ਜਾਂਦਾ ਹੈ। ਮੀਂਡ ਦਾ ਸਰੂਪ ਵੀ ਦੋ ਪ੍ਰਕਾਰ ਦਾ ਹੁੰਦਾ ਹੈ। ਇਕ ਆਰੋਹ ਦਾ, ਦੂਸਰਾ ਅਵਰੋਹ ਦਾ। ਆਰੋਹ ਦੀ ਮੀਂਡ ਦੇ ਸਰੂਪ ਨੂੰ ਅਲੋਮ ਗਲੈਸਾਂਡੋ ਅਤੇ ਅਵਰੋਹ ਦੀ ਮੀਂਡ ਦੇ ਸਰੂਪ ਦਾ ਨਾਮ ਬਲੋਮ ਗਲੈਸਾਂਡੋ ਹੈ।

ਆਮ ਚੰਗੇ-ਚੰਗੇ ਸੰਗੀਤਕਾਰਾਂ ਨੂੰ ਵੀ ਇਕ ਹੀ ਮੀਂਡ ਦੇ ਸਰੂਪ ਦਾ ਪਤਾ ਹੁੰਦਾ ਹੈ, ਜਿਹੜੀ ਕਿ ਅਵਰੋਹੀ ਦੁਆਰਾ ਨੀਚੇ ਉਤਰਦੀ ਹੈ, ਜਿਵੇਂ ਕਿ 'ਪ-ਰੇ' ਅਤੇ ਜਿਹੜੀ ਮੀਂਡ ਆਰੋਹ ਦੁਆਰਾ ਉਪਰ ਨੂੰ ਚੜ੍ਹਦੀ ਹੈ, ਜਿਵੇਂ ਕਿ : 'ਰੇ-ਪ'। ਇਸ ਮੀਂਡ ਨੂੰ ਘੱਟ ਹੀ ਜਾਣਦੇ ਹਨ। ਕਈ ਸਿਆਣੇ ਗਾਇਕ ਇਸ ਮੀਂਡ ਨੂੰ ਲਗਾ ਤਾਂ ਦਿੰਦੇ ਹਨ ਪਰ ਕਈ ਸ੍ਰੋਤਾ-ਗਣ ਉਸ ਦੇ ਸਰੂਪ ਨੂੰ ਜਾਣਦੇ ਤਕ ਨਹੀਂ।

ਸ੍ਰੀ ਰਾਗ ਦੀ ਗਾਇਕੀ ਤਾਂ ਇਤਨੀ ਸੋਝੀ ਭਰੀ ਹੋਣੀ ਚਾਹੀਦੀ ਹੈ ਕਿ ਕੁਝ ਸਮਾਂ ਲੱਗ ਕੇ ਮੀਂਡ ਹੇਠਾਂ ਨੂੰ ਉਤਰੇ ਅਤੇ ਕੁਝ ਸਮਾਂ ਲੱਗ ਕੇ ਮੀਂਡ ਉਪਰ ਨੂੰ ਚੜ੍ਹੇ। ਜਿਸ ਵਿਚ ਰਿਸ਼ਭ ਤੋਂ ਪੰਚਮ ਤਕ, ਪੰਚਮ ਤੋਂ ਰਿਸ਼ਭ ਤਕ, ਮੱਧਮ ਤੋਂ ਰਿਸ਼ਭ ਤਕ, ਮੱਧਮ ਤੋਂ ਧੈਵਤ ਤਕ, ਮੱਧਮ ਤੋਂ ਤਾਰ ਰਿਸ਼ਭ ਤਕ ਮੀਂਡ ਖਿੱਚੀ ਜਾਵੇ ਅਤੇ ਬੜੀ ਸਲੋਅ ਸਪੀਡ ਭਾਵ ਕਿ ਧੀਮੀ ਚਾਲ ਵਿਚ ਹੋਵੇ ਤਾਂ ਉਸ ਨੂੰ ਗੁਰੂ ਜੀ ਨੇ "ਸੁਆਨੁ ਕੈ ਘਰਿ ਗਾਵਣਾ" ਆਖਿਆ ਹੈ। ਕਿਉਂਕਿ ਕੁੱਤਾ ਜਦ ਰੋਂਦਾ ਹੈ ਤਦ ਉਸ ਦੀ ਚੀਕ ਬਹੁਤ ਹੀ ਲੰਬੀ ਖਿੱਚ ਹੁੰਦੀ ਹੈ ਅਤੇ ਬੜੀ ਧੀਮੀ ਚਾਲ ਨਾਲ ਉਪਰੋਂ ਥੱਲੇ ਨੂੰ ਉਤਰਦੀ ਹੈ। ਸ਼ਾਇਦ ਹੀ ਕੋਈ ਰਾਗੀ ਜਾਂ ਗਾਇਕ ਇਸ ਸ਼ਕਲ ਨਾਲ ਹੇਠਾਂ ਆਉਂਦਾ ਹੋਵੇ ਜਾਂ ਮੀਂਡ ਖਿੱਚਦਾ ਹੋਵੇ।

ਅਸੀਂ ਜਦ ਵੀ ਕਿਸੇ ਮੀਂਡ ਨੂੰ ਖਿੱਚਦੇ ਹਾਂ ਤਾਂ ਇਕ ਸੈਕਿੰਡ ਜਾਂ ਦੋ ਸੈਕਿੰਡ ਵਿਚ ਹੀ ਮੁਕਾ ਦਿੰਦੇ ਹਾਂ; ਲੇਕਿਨ ਕੁੱਤੇ ਦੀ ਜੋ ਰੋਣ ਦੀ ਆਵਾਜ਼ ਹੁੰਦੀ ਹੈ, ਉਹ ਅੱਠ-ਅੱਠ ਸੈਕਿੰਡ ਤਕ, ਅਤੇ ਦਸ-ਦਸ ਸੈਕਿੰਡ ਤੋਂ ਉਪਰੰਤ ਵੀ ਥੱਲੇ ਨੂੰ ਤੁਰੀ ਆਉਂਦੀ ਹੈ। ਇਹ ਚਾਰ ਜਾਂ ਪੰਜ ਸੁਰਾਂ ਲੰਬੀਆਂ ਤਕ ਦੀ ਹੀ ਮੀਂਡ ਹੁੰਦੀ ਹੈ, ਪਰ ਧੀਮੀ (ਸਲੋਅ) ਬਹੁਤ ਹੁੰਦੀ ਹੈ। ਆਮ ਸੰਗੀਤਕਾਰ ਇਸ ਗੱਲ ਦੇ ਜਾਣੂ ਨਹੀਂ ਹਨ।

ਉਂਜ ਤਾਂ ਕੋਇਲ ਵੀ ਆਪਣੀ ਆਵਾਜ਼ ਵਿਚ ਆਪਣੇ ਹੀ ਕਿਸਮ ਦੀ ਬੜੀ ਮਿੱਠੀ ਤੇ ਕੋਮਲ ਮੀਂਡ ਰੱਖਦੀ ਹੈ। ਜਦ ਉਹ ਕੂਹੁ-ਕੂ, ਕੂਹੁ-ਕੂ ਕਰਦੀ ਹੈ ਤਾਂ ਉਸ ਵੇਲੇ ਉਸ ਦੀ ਆਵਾਜ਼ ਵਿਚ ਵੀ ਬੜੀ ਕੋਮਲ, ਮਨ-ਮੋਹਣੀ ਅਤੇ ਕਸ਼ਸ਼ ਭਰੀ ਇਕ ਮੀਂਡ ਹੁੰਦੀ ਹੈ, ਜੋ ਕਿ ਉਹ ਸਿਰਫ਼ ਅੱਧੀ ਸ਼ਰੁਤੀ ਦੀ ਹੀ ਹੁੰਦੀ ਹੈ ਜਾਂ ਇਕ ਸ਼ਰੁਤੀ ਦੀ। ਜ਼ਿਆਦਾ ਤੋਂ ਜ਼ਿਆਦਾ ਕਦੀ-ਕਦੀ ਡੇਢ ਸ਼ਰੁਤੀ ਦੀ ਹੱਦ ਤਕ ਵੀ ਮੀਂਡ ਹੋ ਸਕਦੀ ਹੈ। ਇਸ ਕਰਕੇ ਭਗਤ ਜੀ ਨੇ ਉਸ ਦੀ ਮੀਂਡ ਦਾ ਵਰਨਣ ਨਹੀਂ ਕੀਤਾ ਅਤੇ ਸੁਆਨ ਦੀ ਮੀਂਡ ਦਾ ਹੀ ਉਲੇਖ ਕੀਤਾ ਹੈ। ਕਿਉਂਕਿ ਸੁਆਨ ਦੀ ਆਵਾਜ਼ ਵਿਚ ਚਾਰ-ਚਾਰ ਸ਼ਰੁਤੀਆਂ ਦੀ ਮੀਂਡ ਜਾਂ ਅੱਠ-ਅੱਠ ਸ਼ਰੁਤੀਆਂ ਦੀ ਵੀ ਲੰਬੀ ਮੀਂਡ ਹੁੰਦੀ ਹੈ।

ਭਾਵੇਂ ਉਸ ਦਾ ਨਾ ਕਿਸੇ ਸੁਰ ਤੋਂ ਸ਼ੁਰੂ ਹੋਣਾ, ਨਾ ਹੀ ਕਿਸੇ ਸੁਰ 'ਤੇ ਮੁਕਾਉ ਹੁੰਦਾ ਹੈ। ਸ਼ੁਰੂਆਤ ਦਾ ਵੀ ਪਤਾ ਨਹੀਂ ਉਹ ਕਿਥੋਂ ਕਰਦਾ ਹੈ, ਉਸ ਦੇ ਅੰਤ ਦਾ ਵੀ ਪਤਾ ਨਹੀਂ ਕਿਥੇ ਕਰਦਾ ਹੈ, ਲੇਕਿਨ ਸਪੈਸ਼ਲੀ ਅਤੇ ਅਖ਼ੀਰਲੀ ਤਾਂ ਇਹੋ ਗੱਲ ਹੈ ਕਿ ਉਸ ਦੀ ਜੋ ਮੀਂਡ ਹੁੰਦੀ ਹੈ, ਉਹ ਲੰਬੇ ਤੌਰ 'ਤੇ ਖਿੱਚ ਤਾਂ ਹੁੰਦੀ ਹੈ ਨਾ। ਸੋ ਲੰਬੀ ਖਿੱਚ

ਨੂੰ ਹੀ ਮੀਂਡ ਦਾ ਨਾਮ ਦੇ ਕੇ ਸ੍ਰੀ ਰਾਗ ਨਾਲ ਮਿਲਾ ਕੇ ਗਾਉਣ ਨਾਲ ਹੀ ਸ੍ਰੀ ਰਾਗ ਸਪੱਸ਼ਟ ਹੁੰਦਾ ਹੈ।

ਉਸ ਕੂਕਰ ਨੂੰ ਪਤਾ ਨਹੀਂ ਕਿ ਮੈਂ ਪੰਚਮ ਤੋਂ ਸ਼ੁਰੂ ਕਰਨਾ ਹੈ ਜਾਂ ਧੈਵਤ ਤੋਂ, ਪਰ ਰਾਗੀ ਜਾਂ ਗਾਇਕ ਨੂੰ ਤਾਂ ਪਤਾ ਹੈ ਨਾ, ਕਿ ਮੈਂ ਪੰਚਮ ਤੋਂ ਸ਼ੁਰੂ ਕਰ ਕੇ ਰਿਸ਼ਭ ਤਕ ਮੀਂਡ ਲਿਆਉਣੀ ਹੈ। ਪੰਚਮ ਦੇ ਵੀ ਅਸਲ ਸਥਾਨ ਤੋਂ ਆਰੰਭ ਹੋਵੇ ਅਤੇ ਰਿਸ਼ਭ ਦੇ ਵੀ ਆਪਣੇ ਅਸਲੀ ਸਥਾਨ ਉੱਤੇ ਸਮਾਪਤ ਹੋਵੇ, ਜਿਥੇ ਉਸ ਸ਼ਰੁਤੀ ਦਾ ਟਿਕਾਉ ਹੈ।

ਪੰਚਮ ਦੀ ਸ਼ਰੁਤੀ ਦਾ ਜਿਥੇ ਅਸਲੀ ਟਿਕਾਉ ਹੈ 'ਸ਼ਿਕਤੀ' ਨਾਉਂ ਕਰ ਕੇ ਪੇਸ਼ ਕੀਤਾ ਹੈ। ਉਸ ਦੇ ਆਲੇ-ਦੁਆਲੇ ਚਾਰ ਸ਼ਰੁਤੀਆਂ ਹੋਰ ਹਨ। ਚੌਹਾਂ ਸ਼ਰੁਤੀਆਂ ਵਿੱਚੋਂ ਇਕ ਸ਼ਰੁਤੀ ਜਿਸ ਨੇ ਉਸ ਮੀਂਡ ਨੂੰ ਤੋਰਿਆ ਹੈ ਭਾਵ ਜਿਥੋਂ ਤੁਰਨਾ ਹੈ, ਉਹ ਸ਼ਿਕਤੀ ਤੋਂ ਤੁਰ ਕੇ ਰਿਸ਼ਭ ਦੀ ਪੰਜਵੀਂ ਸ਼ਰੁਤੀ 'ਤੇ ਜਿਸ ਦਾ ਨਾਉਂ 'ਦਇਆਵਤੀ' ਹੈ, ਉਥੇ ਆ ਕੇ ਮੁੱਕਣ ਨਾਲ ਹੀ ਉਸ ਮੀਂਡ ਦਾ ਅਸਲ ਭਾਵ ਜਾਂ ਸਹੀ ਸਰੂਪ ਲੋਕਾਂ ਨੂੰ ਦਰਸਾਇਆ ਜਾਂਦਾ ਹੈ।

ਪਰ ਅਜੋਕੇ ਆਮ ਗਾਇਕ ਜਾਂ ਰਾਗੀ ਜਿਤਨੇ ਵੀ ਗਾਉਂਦੇ ਹਨ, ਸਹੀ ਸ਼ੜਜ ਦੀ ਆਵਾਜ਼ ਸ਼ੜਜ ਨਾਲ ਮਿਲਦੀ ਹੀ ਨਹੀਂ ਅਤੇ ਨਾ ਹੀ ਸਹੀ ਪੰਚਮ ਦੀ ਆਵਾਜ਼ ਪੰਚਮ ਨਾਲ ਮਿਲਦੀ ਹੈ। ਸੋ ਜੇਕਰ ਉਨ੍ਹਾਂ ਦੀ ਸਹੀ ਸ਼ੜਜ ਅਤੇ ਪੰਚਮ ਨਾਲ ਆਵਾਜ਼ ਹੀ ਨਹੀਂ ਮਿਲਦੀ ਤਾਂ ਉਹ ਸ਼ਰੁਤੀ ਨਾਲ ਸਹੀ ਆਵਾਜ਼ ਮਿਲਾ ਕੇ ਮੀਂਡ ਦੁਆਰਾ ਗਾਇਨ ਕਰ ਕੇ ਲੋਕਾਂ 'ਤੇ ਪ੍ਰਭਾਵ ਵੀ ਕਿਵੇਂ ਪਾ ਸਕਦੇ ਹਨ।

ਸਭ ਤੋਂ ਪਹਿਲਾਂ ਇਹ ਗੱਲ ਜਾਚਣ ਦੀ ਜ਼ਰੂਰਤ ਹੈ ਕਿ ਸ਼ੜਜ ਜਾਂ ਪੰਚਮ ਨਾਲ ਸਹੀ ਆਵਾਜ਼ ਮਿਲੀ ਹੈ ਜਾਂ ਨਹੀਂ, ਕਿਉਂਕਿ ਜਦ ਸ਼ੜਜ, ਪੰਚਮ ਜਾਂ ਰਿਸ਼ਭ, ਧੈਵਤ ਨਾਲ ਆਵਾਜ਼ ਹੀ ਨਾ ਮਿਲੇ, ਤਾਂ ਉਸ ਨੂੰ ਕੀ ਪਤਾ ਲੱਗ ਸਕਦਾ ਹੈ ਕਿ ਮੀਂਡ ਕੀ ਹੁੰਦੀ ਹੈ ? ਮੀਂਡ ਦਾ ਸਰੂਪ ਕੀ ਹੈ ? ਮੀਂਡ ਸ਼ੁਰੂ ਕਿਥੋਂ ਕਰਨੀ ਹੈ ਅਤੇ ਮੀਂਡ ਦਾ ਅੰਤ ਕਿਥੇ ਹੋਣਾ ਹੈ।

ਜਿਹੜਾ ਗਾਇਕ ਸੁਰ ਦੇ ਅਸਲੀ ਸਰੂਪ ਨਾਲ ਮਿਲਨ ਜਾਣਦਾ ਹੈ, ਉਹ ਸੁਰ ਨੂੰ ਕਿਤਨਾ ਵੀ ਤੇਜ਼ ਕਰ ਲਵੇ, ਉਸ ਵਿਚ ਵੀ ਉਸ ਦੀ ਆਵਾਜ਼ ਕਿਸੇ ਵੀ ਸੁਰ 'ਤੇ ਬੇ-ਸੁਰੀ ਨਹੀਂ ਹੁੰਦੀ। ਸੁਰ ਦੇ ਅਸਲੀ ਸਰੂਪ ਨੂੰ ਜਾਣਦਾ ਹੋਇਆ ਉਹ ਗਾਇਕ ਫਿਰ ਮੀਂਡ ਸਿੱਖਣੀ ਅਤੇ ਮੀਂਡ ਖਿੱਚਣੀ ਜਾਣ ਸਕਦਾ ਹੈ। ਉਸ ਤੋਂ ਪਹਿਲਾਂ ਮੀਂਡ ਦਾ ਆਉਣਾ ਜਾਂ ਜਾਨਣਾ ਅਤੇ ਮੀਂਡ ਦਾ ਵਰਣਨ ਕਰਨਾ ਹਵਾ ਵਿਚ ਤਲਵਾਰਾਂ ਅਤੇ ਪਾਣੀ ਵਿਚ ਸੋਟੇ ਮਾਰਨ ਵਾਲੀ ਗੱਲ ਹੈ।

ਅਸੀਂ ਇਹ ਕਹਿ ਸਕਦੇ ਹਾਂ ਕਿ ਜਿਤਨੇ ਵੀ ਵਰਤਮਾਨ ਸਮੇਂ ਦੇ ਲੈਕਚਰਾਰ, ਪ੍ਰਚਾਰਕ, ਕਥਾ-ਵਾਚਕ ਅਤੇ ਲਿਖਾਰੀ ਹਨ, ਉਹ ਅੱਜ ਤੀਕ 'ਘਰਿ ਅਤੇ ਏਕੁ ਸੁਆਨੁ ਕੈ' ਦਾ ਅਰਥ ਗ਼ਲਤ ਹੀ ਕਰਦੇ ਆਏ ਹਨ।

ਗ਼ਲਤ ਹੋਵੇ ਵੀ ਕਿੱਦਾਂ ਨਾ; ਜਦ ਕਿ ਉਨ੍ਹਾਂ ਨੂੰ ਸੰਗੀਤ-ਸ਼ੈਲੀ ਦਾ ਕੁਝ ਗਿਆਨ ਹੀ ਨਹੀਂ। ਸਾਡੇ ਕਥਾ-ਵਾਚਕ, ਗਿਆਨੀ ਲੋਕ ਸ਼ਬਦਾਂ ਦੇ ਜਾਂ ਗੁਰਬਾਣੀ ਦੇ ਅਰਥ-ਭਾਵ ਕਰਨ ਵਿਚ ਤਾਂ ਬਹੁਤ ਮਾਹਿਰ ਹਨ ਅਤੇ ਪ੍ਰਚਾਰਕ ਵੀ ਤਕੜੇ ਹਨ ਪਰ ਸੰਗੀਤ ਦੀ ਦੁਨੀਆ ਤੋਂ ਬਿਲਕੁਲ ਸੱਖਣੇ ਹਨ ਅਰਥਾਤ ਰਾਗਾਂ ਦੇ ਗੁਣਾਂ ਅਤੇ ਨਿਯਮਾਂ ਤੋਂ ਅਣਜਾਣ ਹਨ।

ਕਈ ਦਫ਼ਾ ਗਿਆਨੀਆਂ ਅਤੇ ਕਥਾ-ਵਾਚਕਾਂ ਨੂੰ ਇਹ ਕਹਿੰਦਿਆਂ ਵੀ ਸੁਣਿਆ ਗਿਆ ਹੈ ਕਿ ਗੁਰੂ ਜੀ ਨੇ ਆਖਿਆ ਹੈ ਕਿ ਸ੍ਰੀ ਰਾਗ ਕੁੱਤੇ ਦੀ ਚੀਕ ਵਾਂਗੂ ਹੀ ਗਾਉਣਾ

ਚਾਹੀਦਾ ਹੈ। ਹੁਣ ਇਹ ਪਤਾ ਨਹੀਂ ਕਿ ਇਤਨਾ ਕੋਝਾ ਅਤੇ ਬੇਅਦਬੀ ਭਰਿਆ ਸ਼ਬਦ ਸੰਗਤ ਵਿਚ ਉਹ ਕਿਉਂ ਵਰਤਦੇ ਹਨ। ਇਹੋ ਜਿਹੇ ਸ਼ਬਦ ਵਰਤਣ ਨਾਲ ਪਬਲਿਕ 'ਤੇ ਕੋਈ ਅਸਰ ਜਾਂ ਪ੍ਰਭਾਵ ਨਹੀਂ ਪੈਂਦਾ, ਸਗੋਂ ਰਾਗ ਤੋਂ ਨਫ਼ਰਤ ਪੈਦਾ ਹੋ ਜਾਂਦੀ ਹੈ।

ਦਾਸ ਨੂੰ ਇਕ-ਦੋ ਦਫ਼ਾ ਗੁਣੀ ਪੁਰਸ਼ਾਂ ਦੀ ਸੰਗਤ ਵਿਚ ਬੈਠਣ ਦਾ ਸਮਾਂ ਪ੍ਰਾਪਤ ਹੋਇਆ, ਜਿਥੇ ਮਹਾਂਪੁਰਸ਼ ਗੁਰਬਾਣੀ ਦੀ ਕਥਾ ਕਰ ਰਹੇ ਸਨ। ਉਨ੍ਹਾਂ ਨੇ ਕਥਾ ਕਰਦਿਆਂ ਹੋਇਆਂ "ਏਕੁ ਸੁਆਨੁ ਕੈ ਘਰਿ ਗਾਵਣਾ," ਇਸ ਤੁਕ ਦੇ ਅਰਥ ਬੜੇ ਹੀ ਸੁਚੱਜੇ, ਢੁਕਵੇਂ ਅਤੇ ਸੁੰਦਰ ਬਚਨਾਂ ਨਾਲ ਕੀਤੇ। ਹੁਣ ਇਹ ਪਤਾ ਨਹੀਂ, ਕਿ ਉਨ੍ਹਾਂ ਨੇ ਰਾਗ ਵਿਦਿਆ ਪ੍ਰਾਪਤ ਕੀਤੀ ਹੋਈ ਸੀ ਜਾਂ ਕਿਸੇ ਪੂਰਨ ਵਿਦਵਾਨ ਕੋਲੋਂ ਇਸ ਦਾ ਅਰਥ-ਬੋਧ ਸਿੱਖਿਆ ਹੋਇਆ ਸੀ।

ਉਨ੍ਹਾਂ ਦੇ ਸੁਚੱਜੇ ਤੇ ਢੁਕਵੇਂ ਅਰਥ-ਭਾਵਾਂ ਨੂੰ ਸ੍ਰਵਣ ਕਰ ਕੇ ਵਿਚਾਰ ਆਈ ਕਿ ਅੱਜ ਵੀ ਗੁਰਮੁਖ ਸੱਜਣ, ਗੁਰਸਿਖ ਵਿਦਵਾਨਾਂ ਤੋਂ ਸੰਸਾਰ ਖ਼ਾਲੀ ਨਹੀਂ; ਜਿਹੜੇ ਕਿ ਸਰਬ ਵਿਦਿਆ ਦਾ ਅਨੁਭਵ ਰੱਖਦੇ ਹਨ। ਕਿਉਂਕਿ ਇਸ ਤੁਕ ਦਾ ਅਰਥ ਅਨੁਭਵ ਵਾਲੇ ਹੀ ਕਰ ਸਕਦੇ ਹਨ। ਸੋ ਗੁਰਬਾਣੀ ਵਿਚ ਵੀ ਆਉਂਦਾ ਹੈ:

**ਹੈਨਿ ਵਿਰਲੇ ਨਾਹੀ ਘਣੇ, ਫੈਲ ਫਕੜੁ ਸੰਸਾਰੁ ॥** *(ਸਲੋਕ ਵਾਰਾਂ ਤੇ ਵਧੀਕ, ਪੰਨਾ 1411)*

ਅਸੀਂ ਉਪਰ ਦੱਸ ਆਏ ਹਾਂ ਕਿ ਸ੍ਰੀ ਰਾਗ ਦਾ ਸਰੂਪ ਉਤਨਾ ਸੁੰਦਰ ਤਾਨ ਦੁਆਰਾ ਪ੍ਰਗਟ ਨਹੀਂ ਹੁੰਦਾ ਜਿਤਨਾ ਕਿ ਇਸ ਵਿਚ ਮੀਂਡਾਂ ਅਤੇ ਗਮਕਾਂ ਰਾਹੀਂ ਸੁਹੱਪਣ ਆਉਂਦਾ ਹੈ। ਜੇਕਰ ਇਸ ਦੇ ਹੁਸਨ ਨੂੰ ਦਰਸਾ ਕੇ ਚਾਰ-ਚੰਨ ਲਾਉਣੇ ਹੋਣ ਤਾਂ ਆਰੋਹ ਅਵਰੋਹ ਦੀਆਂ ਮੀਂਡਾਂ ਰਾਹੀਂ ਹੀ ਦਰਸਾਉਣਾ ਚਾਹੀਦਾ ਹੈ।

ਸ੍ਰੀ ਰਾਗ ਵਿਚ ਘੱਟ ਤੋਂ ਘੱਟ 16 ਪ੍ਰਕਾਰ ਦੀਆਂ ਮੀਂਡਾਂ ਪ੍ਰਯੋਗ ਹੁੰਦੀਆਂ ਹਨ। ਜੇਕਰ ਉਨ੍ਹਾਂ ਨੂੰ ਵਿਸਥਾਰ-ਪੂਰਵਕ ਪ੍ਰਯੋਗ ਕਰੀਏ ਤਾਂ 64 ਪ੍ਰਕਾਰ ਦੀਆਂ ਮੀਂਡਾਂ ਦਾ ਸਰੂਪ ਵੀ ਪ੍ਰਗਟਾਇਆ ਜਾਂਦਾ ਹੈ।

ਅਸੀਂ ਸਿਰਫ਼ ਇਤਨੀ ਗੱਲ ਕਹਿ ਕੇ ਹੀ ਟਾਲ ਜਾਂਦੇ ਹਾਂ ਕਿ ਸ੍ਰੀ ਰਾਗ ਕੁੱਤੇ ਦੇ ਸੁਰ ਵਿਚ ਗਾਇਆ ਜਾਂਦਾ ਹੈ। ਸੋ ਜਦ ਮਨੁੱਖ ਸੰਗੀਤ ਵਿਦਿਆ ਲੈ ਕੇ ਉੱਤਮ ਗਾਇਕੀ ਪ੍ਰਾਪਤ ਕਰ ਲੈਂਦਾ ਹੈ, ਤਾਂ ਇਹ ਆਪਣੇ ਆਪ ਨੂੰ ਮਹਾਨ ਸੰਗੀਤਕਾਰ, ਵੱਡਾ ਗਾਇਕ ਅਤੇ ਮਸ਼ਹੂਰ ਰਾਗੀਆਂ ਵਿਚ ਸ਼ਾਮਲ ਕਰਦਾ ਹੈ। ਜਦ ਇਹੋ ਜਿਹੇ ਗਾਇਕ ਜਾਂ ਰਾਗੀ ਹੀ ਸ੍ਰੀ ਰਾਗ ਨੂੰ ਮੀਂਡ ਦੁਆਰਾ ਗਾ ਕੇ ਪੇਸ਼ ਨਹੀਂ ਕਰ ਸਕਦੇ, ਤਾਂ ਜਿਹੜਾ ਕੁੱਤਾ ਇਕ ਜਾਨਵਰ ਹੈ, ਉਹ ਸਾਰੀਆਂ ਮੀਂਡਾਂ ਕਿਵੇਂ ਆਲਾਪ ਸਕਦਾ ਹੈ ਅਤੇ ਉਸ ਨੂੰ ਕੀ ਪਤਾ ਹੈ ਕਿ ਮੈਂ ਸ੍ਰੀ ਰਾਗ ਦੀ ਮੀਂਡ ਕਹਿ ਰਿਹਾ ਹਾਂ ਜਾਂ ਕਿ ਸੋਰਠ ਦੀ। ਪਰ ਉਹ ਆਪਣੇ ਆਪ ਵਿਚ ਗੂੜ੍ਹੀ ਨਿੰਦਰਾ ਤੋਂ ਉੱਠੇ ਕਿਸੇ ਦੇ ਵਿਛੋੜੇ ਅਤੇ ਵੈਰਾਗ ਵਿਚ ਰੋਂਦਾ ਜ਼ਰੂਰ ਹੈ।

ਉਸ ਦੇ ਰੋਣ ਦੇ ਸਮੇਂ ਦੀ ਜੋ ਚੀਕ ਜਾਂ ਪੁਕਾਰ ਹੈ, ਉਹ ਬੜੀ ਧੀਮੀ ਚਾਲ ਨਾਲ ਉਪਰੋਂ ਨੀਚੇ ਆਉਂਦੀ ਹੈ। ਜਿਹੜਾ ਕਿ ਉਸ ਨੂੰ ਪੰਜ ਸੈਕਿੰਡ, ਸੱਤ ਸੈਕਿੰਡ, ਦਸ ਸੈਕਿੰਡ ਦਾ ਟਾਇਮ ਵੀ ਲੱਗ ਜਾਂਦਾ ਹੈ।

ਅੱਜ ਦਾ ਗਾਇਕ ਇਹ ਨਹੀਂ ਜਾਣਦਾ ਕਿ ਮੀਂਡ ਦਾ ਸਮਾਂ ਵੀ ਨਿਸਚਿਤ ਕੀਤਾ ਹੋਇਆ ਹੁੰਦਾ ਹੈ। ਜਿਵੇਂ ਤਾਨ ਦੋ ਮਾਤਰੇ, ਚਾਰ ਮਾਤਰੇ, ਅੱਠ ਜਾਂ ਸੋਲ੍ਹਾਂ ਮਾਤਰਿਆਂ ਦੀ ਵੀ ਹੁੰਦੀ ਹੈ, ਇਸੇ ਪ੍ਰਕਾਰ ਮੀਂਡ ਵੀ ਦੋ, ਚਾਰ, ਛੇ, ਅੱਠ, ਦਸ ਸੈਕਿੰਡਾਂ ਤਕ ਵੀ ਹੁੰਦੀ ਹੈ। ਉਸ ਦੇ ਨਾਲ-ਨਾਲ ਜੋ ਸ਼ਰੁਤੀਆਂ ਹੁੰਦੀਆਂ ਹਨ, ਉਨ੍ਹਾਂ ਦਾ ਸਰੂਪ ਵੀ ਦਿਖਾਇਆ ਜਾਂਦਾ ਹੈ।

ਇਸ ਪ੍ਰਕਾਰ ਜਿਹੜਾ ਸੋਲ੍ਹਾਂ ਜਾਂ ਚੌਂਹਠ ਮੀਂਡਾਂ ਵਾਲਾ ਸ੍ਰੀ ਰਾਗ ਦਾ ਸਹੀ ਸਰੂਪ ਪ੍ਰਚਲਿਤ ਸੀ, ਉਸੇ ਸਰੂਪ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਗਾਇਨ੍ ਕਰਦੇ ਸਨ।

ਸੋ ਕੀਰਤਨ ਕਰਨ ਵਾਲੇ ਪੁਰਸ਼ਾਂ ਨੂੰ ਵੀ ਚਾਹੀਦਾ ਹੈ ਕਿ ਗੁਰੂ ਸਾਹਿਬ ਜੀ ਨੇ ਜਿਸ ਰਾਗ ਵਿਚ ਬਾਣੀ ਉਚਾਰੀ ਹੈ ਅਤੇ ਜਿਹੜਾ ਰਾਗ ਦਾ ਸਰੂਪ ਪ੍ਰਗਟਾਇਆ ਗਿਆ ਹੈ, ਉਸੇ ਹੀ ਰਾਗ ਦੇ ਸਰੂਪ ਵਿਚ ਸ਼ਬਦਾਂ ਦੀ ਬੰਦਸ਼ ਕਰ ਕੇ ਕੀਰਤਨ ਕਰਨ ਅਤੇ ਸਤਿਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ।

ਹੁਣ ਪਤਾ ਨਹੀਂ ਕਿ ਭਗਤ ਕਬੀਰ ਜੀ ਨੇ ਵੀ ਇਸ ਸ੍ਰੀ ਰਾਗ ਦੇ ਗਾਉਣ ਵਿਚ ਕਿਤਨੀ ਗਹਿਰਾਈ ਪ੍ਰਾਪਤ ਕੀਤੀ ਹੋਵੇਗੀ। ਹੋ ਸਕਦਾ ਹੈ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਤੋਂ ਉਨ੍ਹਾਂ ਨੇ ਸ੍ਰੀ ਰਾਗ ਦੇ ਅਸਲੀ ਸਰੂਪ ਦਾ ਦਰਸ਼ਨ ਕੀਤਾ ਹੋਵੇ। ਜਿਹੜਾ ਕਿ ਆਪ ਜੀ ਨੇ, ਆਪਣੇ ਨਾਲ ਆਪ ਜੀ ਦੇ ਦਰਬਾਰ ਤੋਂ ਸਰੂਪ ਲਿਆਂਦਾ ਸੀ।

ਇਹ ਵੀ ਵਿਚਾਰਿਆ ਗਿਆ ਹੈ ਕਿ ਕਬੀਰ ਸਾਹਿਬ ਗੁਰੂ ਜੀ ਦੇ ਸਮਕਾਲੀ ਹੋਏ ਹਨ।

ਉਸ ਸ੍ਰੀ ਰਾਗ ਦਾ ਸਰੂਪ ਕਿਤਨਾ ਸੋਹਣਾ, ਸੁੰਦਰ, ਮਨਮੋਹਣਾ ਹੋਵੇਗਾ, ਜਿਹੜਾ ਕਿ ਜੱਗ ਦੇ ਤਾਰਨ ਨੂੰ ਸਤਿਗੁਰੂ ਜੀ ਨੇ ਸੰਸਾਰਕ ਲੋਕਾਂ ਦੇ ਸਾਹਮਣੇ ਗਾਇਨ ਕੀਤਾ ਹੋਵੇਗਾ ਕਿ ਜਿਸ ਨੂੰ ਸੁਣਦਿਆਂ ਸਾਰ ਹੀ ਦੁਨਿਆਵੀ ਲੋਕ ਮੋਹਿਤ ਹੋ ਕੇ ਆਪਣਾ ਜੀਵਨ ਸਫਲਾ ਕਰ ਲੈਂਦੇ ਹੋਣਗੇ।

ਸੋ ਅੱਜ ਦੇ ਭੋਲੇ ਗਾਇਕਾਂ ਨੂੰ ਕੀ ਪਤਾ ਕਿ 'ਸੁਆਨੁ ਕੈ ਘਰਿ' ਕੀ ਹੁੰਦਾ ਹੈ।

ਇਹ ਨਹੀਂ ਜਾਣਿਆ ਗਿਆ ਕਿ ਭਗਤਾਂ ਦੀ ਬਾਣੀ ਜਿਹੜੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਕੱਤਰ ਕੀਤੀ ਹੈ; ਉਹ ਸਾਰੇ ਦੇ ਸਾਰੇ ਹੀ ਗਾਇਕ ਸਨ ਜਾਂ ਨਹੀਂ। ਪਰ ਉਨ੍ਹਾਂ ਨੂੰ ਪ੍ਰੇਮਾ-ਭਗਤੀ ਦੁਆਰਾ ਕਈ ਕਈ ਦਫ਼ਾ ਪਰਮਾਤਮਾ ਦਾ ਦਰਸ਼ਨ ਪ੍ਰਾਪਤ ਹੋਇਆ।

ਭਗਤ ਨਾਮਦੇਵ ਜੀ ਬਾਰੇ ਤਾਂ ਦੱਸਿਆ ਜਾਂਦਾ ਹੈ ਕਿ ਉਨ੍ਹਾਂ ਨੂੰ '72' ਵਾਰੀ ਪਰਮੇਸ਼ੁਰ ਦੇ ਦਰਸ਼ਨ ਹੋਏ। ਸੋ ਸਾਰੇ ਭਗਤ-ਜਨ ਪ੍ਰੇਮਾ-ਭਗਤੀ ਦੁਆਰਾ ਬਾਣੀ ਨੂੰ ਰਾਗ ਅਤੇ ਤਾਲ ਵਿਚ ਬੰਨ੍ਹ ਕੇ ਗਾਇਨ ਕਰਦੇ ਅਤੇ ਉਸ ਪਰਮੇਸ਼ੁਰ ਦੀ ਪ੍ਰਸੰਨਤਾ ਲੈ ਕੇ ਸੰਸਾਰਕ ਲੋਕਾਂ ਵਿਚ ਵੰਡਿਆ ਕਰਦੇ ਸਨ।

ਹੁਣ ਪਤਾ ਨਹੀਂ, ਉਹ ਕਿਤਨੇ ਸੰਗੀਤ ਦੇ ਜਾਣੂ ਹੋਣਗੇ, ਜੋ ਕਿ ਉਨ੍ਹਾਂ ਨੇ ਇਕੱਲਾ-ਇਕੱਲਾ ਸ਼ਬਦ, ਸ਼ਲੋਕ, ਅਸ਼ਟਪਦੀ, ਛੰਤ ਆਦਿਕ ਜੋ ਵੀ ਉਚਾਰਿਆ, ਉਹ ਰਾਗਾਂ ਰਾਹੀਂ ਹੀ ਆਪਣੇ ਦਿਲੀ ਭਾਵ ਆਤਮਕ ਦਰਸਾਊ ਬਾਣੀ ਉਚਾਰਨ ਕੀਤੀ ਹੈ।

ਉਹ ਸੁਰ ਗਿਆਨ ਜਾਂ ਸੁਰ ਦੇ ਇਤਨੇ ਵਧੀਕ ਜਾਣੂ ਸਨ, ਜੋ ਕਿ ਮੀਂਡ, ਗਮਕ ਦੁਆਰਾ ਬਾਣੀ ਉਚਾਰਨ ਕਰ ਕੇ ਪਰਮੇਸ਼ੁਰ ਦੀ ਆਰਾਧਨਾ ਕਰਨ ਲਈ ਸੰਗੀਤ ਦੀ ਸਹਾਇਤਾ ਲੈਂਦੇ ਸਨ। ਤਦ ਹੀ ਭਗਤਾਂ ਦੀ ਬਾਣੀ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਹੋ ਹੀ ਸਨਮਾਨ ਦਿੱਤਾ ਜਿਹੜਾ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਸੀ।

ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਉਨ੍ਹਾਂ ਭਗਤਾਂ ਦੀ ਹੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤਾ ਹੈ, ਜਿਨ੍ਹਾਂ ਭਗਤਾਂ ਨੇ ਗੁਰਬਾਣੀ ਸੰਗੀਤ ਅਤੇ ਸੰਗੀਤ ਗੁਰਬਾਣੀ ਨੂੰ ਇਕੱਠਿਆਂ ਗਾਇਨ ਕਰ ਕੇ ਅੰਮ੍ਰਿਤ ਰੂਪੀ ਕੀਰਤਨ ਦੁਆਰਾ ਲੋਕਾਂ ਵਿਚ ਵੰਡਿਆ ਅਤੇ ਮਾਨਸ ਜਾਤੀ ਨੂੰ ਉੱਚਿਆਂ ਕਰ ਕੇ ਜਾਤ-ਪਾਤ ਦੇ ਭਰਮਾਂ ਨੂੰ ਦੂਰ ਕੀਤਾ।

## ਸ਼ੰਕਾ

ਇਥੇ ਇਕ ਹੋਰ ਵੀ ਸ਼ੰਕਾ ਉਤਪੰਨ ਹੁੰਦੀ ਹੈ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਜਦ ਇਤਨੇ ਵੱਡੇ ਗਾਇਕ ਸਨ ਤਾਂ ਉਨ੍ਹਾਂ ਨੇ ਤਾਲ ਨੂੰ ਘਰਿ ਕਿਉਂ ਲਿਖਿਆ ਹੈ। ਉਨ੍ਹਾਂ ਨੇ ਸਿੱਧਾ ਇਹ ਕਿਉਂ ਨਹੀਂ ਲਿਖ ਦਿੱਤਾ ਕਿ ਪਹਿਰਿਆਂ ਦੇ ਤਾਲ ਵਿਚ ਜਾਂ ਪਹਿਰਿਆਂ ਦੀ ਤਰਜ਼ ਵਿਚ ਗਾਵਣਾ ? ਇਹ ਕਿਉਂ ਲਿਖਿਆ ਹੈ ਕਿ "ਪਹਿਰਿਆ ਕੈ ਘਰਿ ਗਾਵਣਾ ?"

ਬਾਬਾ ਕਬੀਰ ਜੀ ਨੇ ਵੀ ਇਹ ਕਿਉਂ ਨਹੀਂ ਲਿਖਿਆ ਕਿ ਇਹ ਇਕ ਲੰਬੀ ਮੀਂਡ ਨਾਲ ਗਾਉਣਾ। ਉਨ੍ਹਾਂ ਨੇ ਇਹ ਕਿਉਂ ਲਿਖਿਆ ਹੈ, "ਏਕੁ ਸੁਆਨੁ ਕੈ ਘਰਿ ਗਾਵਣਾ ?" ਅਰਥਾਤ ਮੀਂਡ ਦੀ ਥਾਂ 'ਤੇ ਕੁੱਤੇ ਦਾ ਨਾਮ ਕਿਉਂ ਵਰਤਿਆ ? ਬਾਣੀ ਉਚਾਰਨ ਵੇਲੇ ਤਾਂ ਆਖਦੇ ਹਨ ਕਿ, "ਕਬੀਰ ਕੂਕਰੁ ਰਾਮ ਕੋ, ਮੁਤੀਆ ਮੇਰੋ ਨਾਉ॥"

ਉਥੇ ਤਾਂ ਉਨ੍ਹਾਂ ਨੇ ਸਿੱਧਾ ਆਪਣੇ ਆਪ ਨੂੰ 'ਕੂਕਰੁ' ਲਿਖਿਆ ਅਤੇ ਇਥੇ 'ਸੁਆਨੁ' ਲਿਖਿਆ। ਇਹ ਕਿਉਂ ? ਸੋ ਇਸ ਵਿਚ ਸ਼ੰਕਾਵਾਦੀ ਦੀ ਇਕ ਡੂੰਘੀ ਵਿਚਾਰ ਹੈ।

ਬਹੁਤੀ ਵਿਦਿਆ ਸਿੱਖਣ ਲਈ ਕੋਈ ਵਿਰਲਾ ਵਿਦਿਆਰਥੀ ਹੀ ਸਿੱਖਣ ਲੱਗਦਾ ਹੈ ਪਰ ਵਿਦਿਆ ਸਿੱਖਣ ਤੋਂ ਪਹਿਲਾਂ ਅਤੇ ਵਿਦਿਆਰਥੀ ਬਣਨ ਤੋਂ ਵੀ ਪਹਿਲਾਂ ਉਹ ਕਈ ਪ੍ਰਕਾਰ ਦੀਆਂ ਸ਼ੰਕਾਵਾਂ ਕਰਨ ਲੱਗ ਪੈਂਦਾ ਹੈ। ਸੋ ਇਥੇ ਇਸ ਸ਼ੰਕਾ ਦੀ ਨਵਿਰਤੀ ਹੋਣੀ ਬਹੁਤ ਜ਼ਰੂਰੀ ਹੈ।

ਇਸ ਲਈ ਥੋੜੀ ਜਿਹੀ ਵਿਚਾਰ ਇਸ ਵਿਸ਼ੇ ਉਪਰ ਸੂਖਮ ਤਰੀਕੇ ਨਾਲ ਕਰ ਲੈਣੀ ਚਾਹੀਦੀ ਹੈ। ਸਮੁੰਦਰ ਨਾਲੋਂ ਡੂੰਘੀਆਂ, ਲੰਬੀਆਂ ਖੋਜਦਾਰ ਵਿਚਾਰਾਂ, ਆਕਾਸ਼ ਤੋਂ ਵੀ ਉੱਚੀਆਂ ਬੇ-ਮਿਣਤੀਆਂ ਉਡਾਰੀਆਂ ਜੋ ਬ੍ਰਹਮ ਸੁਰਤੀਆਂ ਨਾਲ ਲਗਾਈਆਂ ਗਈਆਂ ਹਨ, ਉਨ੍ਹਾਂ ਨੂੰ ਵਿਚਾਰਨਾ ਬਹੁਤ ਜ਼ਰੂਰੀ ਹੈ।

# ਸ਼ੰਕਾ ਦੀ ਨਵਿਰਤੀ

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਬਾਹਰਲੇ ਬਚਨ ਹੋਰ ਅਤੇ ਅੰਤਰੀਵ ਹੋਰ ਹਨ। ਭਗਤ ਬਾਬਾ ਫ਼ਰੀਦ ਜੀ ਦੇ ਬਾਹਰਲੇ ਸ਼ਬਦ ਹੋਰ ਅਤੇ ਅੰਤਰੀਵ ਹੋਰ ਹਨ। ਇਸੇ ਤਰ੍ਹਾਂ ਭਗਤ ਨਾਮਦੇਵ ਜੀ ਅਤੇ ਹੋਰ ਭਗਤਾਂ ਦੇ ਬਾਹਰਲੇ ਅਰਥ-ਭਾਵ ਹੋਰ ਅਤੇ ਅੰਤਰੀਵ ਹੋਰ ਹਨ। ਮਤਲਬ ਇਹ ਹੈ ਕਿ ਉਨ੍ਹਾਂ ਨੇ ਇਹੋ ਜਿਹੇ ਸ਼ਬਦ ਆਪਣੀ ਬਾਣੀ ਵਿਚ ਵਰਤੇ ਹਨ, ਜਿਨ੍ਹਾਂ ਨੂੰ ਸੁਣਨ ਵਿਚ ਬਾਹਰਲੀ ਦੁਨਿਆਵੀ ਬੋਲੀ ਦੇ ਆਧਾਰ 'ਤੇ ਲਫ਼ਜ਼ ਹੋਰ ਹਨ ਪਰ ਅੰਤਰੀਵ ਭਾਵ ਹੋਰ ਹਨ।

ਹੁਣ ਬਾਬਾ ਕਬੀਰ ਜੀ ਨੇ ਬਾਹਰਲੇ ਸੰਸਾਰਕ ਸ਼ਬਦਾਂ ਨੂੰ ਵਰਤਦਿਆਂ ਹੋਇਆਂ ਇਕ ਅਨੋਖੇ ਸੰਗੀਤ ਦੀ ਰਚਨਾ ਕੀਤੀ। ਜਿਸ ਵਿਚ ਨਵਾਂ ਰਾਗ, ਨਵਾਂ ਤਾਲ, ਨਵੀਂ ਲੈਅ, ਨਵੇਂ ਸਾਜ਼, ਨਵੇਂ ਹੀ ਬਜੰਤਰੀ ਉਤਪੰਨ ਕੀਤੇ। ਜਿਵੇਂ :

**ਫੀਲੁ ਰਬਾਬੀ ਬਲਦੁ ਪਖਾਵਜ, ਕਊਆ ਤਾਲ ਬਜਾਵੈ॥**
**ਪਹਿਰਿ ਚੋਲਨਾ ਗਦਹਾ ਨਾਚੈ, ਭੈਸਾ ਭਗਤਿ ਕਰਾਵੈ॥** *(ਆਸਾ ਕਬੀਰ ਜੀ, ਪੰਨਾ 477)*

ਇਸ ਸ਼ਬਦ ਦਾ ਸਿੱਧਾ ਅਤੇ ਢੁੱਕਵਾਂ ਅਰਥ ਇਸ ਪ੍ਰਕਾਰ ਹੈ : ਫੀਲ ਰਬਾਬੀ, ਫੀਲ ਨਾਮ ਹੈ ਹਾਥੀ ਦਾ, ਜਿਹੜਾ ਹਮੇਸ਼ਾ ਹੀ ਪਸ਼ੂ ਬਿਰਤੀ ਰੱਖਦਾ ਹੈ, ਉਹ ਰਬਾਬ ਵਜਾਉਂਦਾ ਹੈ। ਬਲਦ ਪਖਾਵਜ : ਬਲਦ ਨਾਮ ਹੈ ਬੈਲ ਦਾ। ਇਹ ਵੀ ਇਕ ਪਸ਼ੂ ਹੈ, ਜੋ ਮੂਰਖਾਂ ਤੋਂ ਅਤੀ ਮੂਰਖ ਹੁੰਦਾ ਹੈ ਅਤੇ ਇਸ ਨੂੰ ਮਹਾਂ ਮੂਰਖ ਪਸ਼ੂ ਬਿਰਤੀ ਦਾ ਮੰਨਿਆ ਗਿਆ ਹੈ। ਪਖਾਵਜ ਜਿਸ ਨੂੰ ਮ੍ਰਿਦੰਗ ਕਹਿੰਦੇ ਹਨ; ਉਸ ਨੂੰ ਇਹ ਵਜਾਉਂਦਾ ਦਰਸਾਇਆ ਗਿਆ ਹੈ।

ਅੱਗੇ ਗਾਉਣ ਦੇ ਨਾਲ ਤਾਲ ਦੇਣ ਲਈ ਇਕ ਤੀਸਰਾ ਸਾਥੀ ਹੋਰ ਬਿਠਾ ਦਿੱਤਾ ਹੈ, ਜਿਸ ਨੂੰ ਕਿ ਆਮ ਸ਼ਬਦਾਂ ਵਿਚ 'ਕਾਂ' ਦੇ ਨਾਮ ਨਾਲ ਜਾਣਿਆ ਜਾਂਦਾ ਹੈ, ਜੋ ਘਰਾਂ ਦੇ ਬਨੇਰਿਆਂ ਉੱਤੇ ਬੈਠ ਕੇ ਕਾਂਵ-ਕਾਂਵ ਲਾਈ ਰੱਖਦਾ ਹੈ ਅਤੇ ਕਦੀ ਕਦੀ ਘਰਾਂ ਦੀਆਂ ਆਮ ਜ਼ਨਾਨੀਆਂ, ਕੁੜੀਆਂ, ਬੁੱਢੀਆਂ ਖਿੱਝ ਕੇ ਇਸ ਨੂੰ ਟੌਂਡਾ ਕਹਿ ਕੇ ਅਤੇ ਪੱਥਰ ਮਾਰ ਕੇ ਉਡਾ ਦਿੰਦੀਆਂ ਹਨ। ਪਰ ਇਥੇ ਤਾਂ ਇਹ ਆਖਿਆ ਗਿਆ ਹੈ ਕਿ ਉਹ ਬੈਠ ਕੇ ਚਿਮਟਾ, ਖੜਤਾਲਾਂ, ਕੈਂਸੀਆਂ ਵਰਗੇ ਸਾਜ਼ ਵਜਾ ਕੇ ਨਾਲ ਤਾਲ ਦਿੰਦਾ ਹੈ।

ਸੋ ਉਸ ਕੋਲ ਕਿਹੜਾ ਤਬਲਾ, ਢੋਲਕ, ਪਖਾਵਜ ਜਾਂ ਮ੍ਰਿਦੰਗ ਹੁੰਦਾ ਹੋਵੇਗਾ ਜਿਹੜਾ ਕਿ ਉਹ ਵਜਾਉਂਦਾ ਹੈ ਜਾਂ ਕਿਹੜੇ ਉਸ ਦੇ ਹੱਥ ਹੋਣਗੇ, ਜਿਨ੍ਹਾਂ ਨਾਲ ਉਹ 'ਤਿਰਕਿਟ ਤਿੱਕਤਾ, ਧਿਨਾਂ, ਧਾਤੀ ਧਾ' ਆਦਿਕ ਬੋਲ ਕੱਢਦਾ ਹੋਵੇਗਾ।

ਅੱਗੇ ਜਾ ਕੇ ਭਗਤ ਜੀ ਲਿਖਦੇ ਹਨ ਕਿ ਸੰਗੀਤ ਦੇ ਨਾਲ ਨਿਰਤਕਾਰੀ ਵੀ ਅਤੀ ਜ਼ਰੂਰੀ ਹੈ, ਜਿਸ ਦੇ ਬਗ਼ੈਰ ਸੰਗੀਤ ਕਲਾ ਦਾ ਮੈਦਾਨ ਖ਼ਾਲੀ-ਖ਼ਾਲੀ ਜਾਪਦਾ ਹੈ। ਨਿਰਤ-ਕਲਾ ਦਾ ਵੀ ਕੋਈ ਪੂਰਾ ਜਾਣੂ ਹੋਵੇ ਤਾਂ ਹੀ ਇਹ ਕਲਾ ਦਿਖਾ ਸਕਦਾ ਹੈ; ਪਰ ਇਥੇ ਭਗਤ ਜੀ ਨੇ ਇਕ ਨਿਰਤ ਕਲਾਕਾਰ ਬਹੁਤ ਹੀ ਅਕਲਮੰਦ, ਸਿਆਣਾ, ਚਤੁਰ ਅਤੇ ਬੁੱਧੀਮਾਨ ਭਾਲਿਆ ਹੈ ਅਤੇ ਉਨ੍ਹਾਂ ਨੇ ਉਸ ਦੇ ਬਸਤਰਾਂ ਦਾ ਪਹਿਰਾਵਾ ਦੱਸਦਿਆਂ

ਹੋਇਆਂ ਲਿਖਿਆ ਹੈ ਕਿ ਉਸ ਨੇ ਚੰਗੀ ਪੋਸ਼ਾਕ, ਮੋਤੀਆਂ ਦੀ ਜੜ੍ਹਤ ਜੜ੍ਹੀ ਹੋਈ ਅਤੇ ਰੇਸ਼ਮ ਦੇ ਧਾਗਿਆਂ ਨਾਲ ਕੱਢਿਆ ਹੋਇਆ ਕੁਰਤਾ ਪਹਿਨ, ਪੈਰਾਂ ਵਿਚ ਝਾਂਜਰਾਂ ਬੰਨ੍ਹ ਕੇ ਹੱਥਾਂ ਨਾਲ ਇਸ਼ਾਰੇ ਕਰਦਾ ਹੋਇਆ ਰਾਗ ਸਭਾ ਵਿਚ ਗਧਾ ਜਿਸ ਨੂੰ ਖੋਤਾ ਵੀ ਕਹਿੰਦੇ ਹਨ, ਨਾਚ ਕਰ ਰਿਹਾ ਹੈ।

"ਭੈਸਾ ਭਗਤਿ ਕਰਾਵੈ" ਭੈਸਾ ਨਾਮ ਹੈ ਝੋਟੇ ਦਾ। ਰਾਸਧਾਰੀਆਂ ਦੇ ਆਗੂਆਂ ਵਾਂਗ ਇਕ ਪੰਜਵਾਂ ਜਥੇਦਾਰ ਮੂੜ ਭਾਵ ਝੋਟਾ ਬੈਠਾ ਹੈ, ਜਿਸ ਨੂੰ ਮੂਰਖਤਾ ਦਾ ਸਰਟੀਫ਼ਿਕੇਟ ਵੀ ਮਿਲਿਆ ਹੋਇਆ ਹੈ। ਉਹ ਸਭਨਾਂ ਨੂੰ ਆਪਣੇ ਇਸ਼ਾਰਿਆਂ ਨਾਲ ਰਾਗ ਦੀਆਂ ਚੰਗਿਆਈਆਂ ਅਤੇ ਬੁਰਿਆਈਆਂ ਤੋਂ ਭਲੀ-ਪ੍ਰਕਾਰ ਯਥਾ-ਯੋਗ ਬਣ ਆਉਂਦੀ ਗੱਲ ਬਣਾ ਕੇ ਦਾਦ ਦੇ ਰਿਹਾ ਹੈ। ਹੁਣ 'ਮੇਂਹਾ' ਜਿਸ ਨੂੰ ਝੋਟਾ ਵੀ ਕਹਿੰਦੇ ਹਨ; ਉਹ ਕੀ ਰਾਗ ਦੀ ਚਤੁਰਾਈ ਜਾਣਦਾ ਹੋਇਆ ਦਾਦ ਦਿੰਦਾ ਹੋਵੇਗਾ।

ਹੁਣ ਦੱਸੋ ਜੀ, ਹਾਥੀ ਕੀ ਸਾਜ਼ ਵਜਾ ਸਕਦਾ ਹੈ, ਕਾਂ ਨੇ ਕੀ ਤਾਲ ਦੇਣਾ ਹੈ ਅਤੇ ਬਲਦ ਜਿਹੜਾ ਹੈ, ਉਹ ਕੀ ਤਬਲਾ ਜੋੜੀ ਵਜਾ ਸਕਦਾ ਹੈ। ਖੋਤਾ ਵੀ ਕੀ ਨਿਰਤ ਕਲਾ ਦੀ ਵਿੱਦਿਆ ਦਾ ਜਾਣੂ ਹੋ ਸਕਦਾ ਹੈ, ਜਦ ਕਿ ਉਸ ਨੂੰ ਆਪਣੇ ਆਪ ਦਾ ਹੀ ਨਹੀਂ ਪਤਾ ਕਿ ਉਸ ਨੇ ਕੀ ਕਰਨਾ ਹੈ। ਪਰ ਇਥੇ ਅੰਤਰੀਵ ਭਾਵ-ਅਰਥ ਜੋ ਉਨ੍ਹਾਂ ਨੇ ਕੀਤੇ ਹਨ, ਉਹ ਹੋਰ ਹੀ ਹਨ। ਜੋ ਕਿ ਬਹੁਤ ਡੂੰਘਾਈ ਵਿਚ ਹਨ ਅਤੇ ਸੂਖਮ ਬਿਰਤੀ ਨਾਲ ਹੀ ਸਮਝੇ ਜਾ ਸਕਦੇ ਹਨ।

ਇਥੇ ਹੀ ਬਸ ਨਹੀਂ, ਸੂਫ਼ੀ ਭਗਤ ਫ਼ਰੀਦ ਜੀ ਲਿਖਦੇ ਹਨ:

**ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥** *(ਸਲੋਕ ਸੇਖ ਫਰੀਦ ਕੇ, ਪੰਨਾ 1379)*

ਸੋ ਸਾਫ਼ ਲਫ਼ਜ਼ਾਂ ਵਿਚ ਇਸ ਤੁਕ ਦਾ ਅਰਥ ਹੈ ਕਿ ਅੱਜ ਮੈਨੂੰ ਆਪਣੇ ਕੰਤ ਭਾਵ ਪਤੀ ਨਾਲ ਸੌਣਾ ਨਹੀਂ ਮਿਲਿਆ, ਇਸ ਘਾਟ ਦੇ ਜ਼ਰੀਏ ਮੇਰਾ ਅੰਗ-ਅੰਗ ਦੁਖੀ ਹੈ। ਬਾਕੀ ਦੀਆਂ ਸਾਰੀਆਂ ਰਾਤਾਂ ਨਾਲੋਂ ਅੱਜ ਦੀ ਰਾਤ ਮੈਨੂੰ ਬੜੀ ਭੈੜੀ ਜਾਪਦੀ ਹੈ। ਇਨ੍ਹਾਂ ਦਾ ਦੂਸਰਾ ਇਸ਼ਾਰਾ ਵੀ ਹੈ। ਜਿਵੇਂ:

**ਜਾਂ ਕੁਆਰੀ ਤਾ ਚਾਉ, ਵੀਵਾਹੀ ਤਾਂ ਮਾਮਲੇ॥** *(ਸਲੋਕ ਸੇਖ ਫਰੀਦ ਕੇ, ਪੰਨਾ 1381)*

ਬਾਬਾ ਫ਼ਰੀਦ ਜੀ ਨੇ ਬਾਹਰਲੇ ਸ਼ਬਦਾਂ ਰਾਹੀਂ ਪੁਕਾਰ-ਪੁਕਾਰ ਕੇ ਆਖਿਆ ਹੈ ਕਿ ਜਿਸ ਦਿਨ ਮੈਂ ਕੁਆਰੀ ਸੀ ਤਾਂ ਮੈਨੂੰ ਬੜਾ ਚਾਉ ਸੀ ਕਿ ਕਿਹੜੀ ਘੜੀ ਹੋਵੇਗੀ ਜਾਂ ਉਹ ਘੜੀ ਕਦੋਂ ਆਵੇਗੀ, ਜਦ ਮੈਂ ਆਪਣੇ ਕੰਤ ਨਾਲ ਮਿਲਾਪ ਕਰਾਂਗੀ। ਪਰ ਜਦ ਮੈਂ ਵਿਆਹੀ ਗਈ ਤਾਂ ਇੰਨੀਆਂ ਔਕੜਾਂ ਦਾ ਅਤੇ ਜ਼ਿੰਦਗੀ ਦੇ ਢੇਰ ਸਾਰੇ ਦੁੱਖਾਂ ਦਾ ਸਾਹਮਣਾ ਕਰਨਾ ਪਿਆ, ਜਿਹੜੇ ਕਿ ਗਿਣੇ ਨਹੀਂ ਜਾ ਸਕਦੇ ਅਤੇ ਕੋਈ ਵੀ ਸਵਾਸ ਸੁਖਾਲਾ ਨਹੀਂ ਲਿਆ ਜਾਂਦਾ।

ਸ੍ਰੀ ਗੁਰੂ ਨਾਨਕ ਦੇਵ ਜੀ ਵੀ ਵਰਣਨ ਕਰਦੇ ਹਨ:

**ਪੰਚ ਸਖੀ ਹਮ ਏਕੁ ਭਤਾਰੋ॥ ਪੇਡਿ ਲਗੀ ਹੈ ਜੀਅੜਾ ਚਾਲਣਹਾਰੋ॥**
*(ਆਸਾ ਮ: ੧, ਪੰਨਾ 359)*

ਅੱਗੇ ਫਿਰ ਲਿਖਦੇ ਹਨ:

**ਪੰਚ ਸਖੀ ਮਿਲਿ ਰੁਦਨੁ ਕਰੇਹਾ॥** *(ਆਸਾ ਮ: ੧, ਪੰਨਾ 359)*

ਸੋ ਗੁਰੂ ਜੀ ਆਪ ਹੀ ਲਿਖਦੇ ਹਨ ਕਿ ਅਸੀਂ ਪੰਜ ਸਖੀਆਂ ਹਾਂ ਅਤੇ ਇਕ ਭਤਾਰ

ਹੈ। ਜਦ ਭਤਾਰ ਚਲਾ ਗਿਆ ਤਾਂ ਸਾਨੂੰ ਦੁਖ ਲੱਗਾ ਤਾਂ ਅਸੀਂ ਪੰਜ ਸਖੀਆਂ ਨੇ ਹੀ ਮਿਲ ਕੇ ਰੁਦਨ ਕੀਤਾ ਹੈ।

ਭਗਤ ਨਾਮਦੇਵ ਜੀ ਵੀ ਲਿਖਦੇ ਹਨ:

**ਅਣਮੜਿਆ ਮੰਦਲੁ ਬਾਜੈ॥ ਬਿਨੁ ਸਾਵਣ ਘਨਹਰੁ ਗਾਜੈ॥**
**ਬਾਦਲ ਬਿਨੁ ਬਰਖਾ ਹੋਈ॥ ਜਉ ਤਤੁ ਬਿਚਾਰੈ ਕੋਈ॥** *(ਪੰਨਾ 657)*

ਭਗਤ ਨਾਮਦੇਵ ਜੀ, ਜਿਨ੍ਹਾਂ ਨੇ ਪ੍ਰੇਮਾ-ਭਗਤੀ ਦੁਆਰਾ ਹੀ ਲਿਖਿਆ ਹੈ ਕਿ ਇਕ ਲੱਕੜ ਦਾ ਖੋਲ ਤਿਆਰ ਕੀਤਾ ਗਿਆ। ਜਿਸਦੇ ਦੋਨੋਂ ਪਾਸੇ ਚਮੜੇ ਦੇ ਨਾਲ ਮੜੇ ਹੁੰਦੇ ਹਨ। ਉਸ ਦਾ ਇਕ ਪਾਸਾ ਨਰ ਅਤੇ ਦੂਸਰਾ ਪਾਸਾ ਮਦੀਨ ਹੁੰਦਾ ਹੈ। ਪਰ ਭਗਤ ਜੀ ਕਹਿੰਦੇ ਹਨ ਕਿ ਨਾ ਨਰ ਦਾ ਪਾਸਾ ਮੜ੍ਹਿਆ ਗਿਆ ਅਤੇ ਨਾ ਹੀ ਮਦੀਨ ਦਾ ਪਾਸਾ ਮੜ੍ਹਿਆ ਗਿਆ; ਪਰ ਬਜੰਤਰੀ ਉਸ ਨੂੰ ਮਹਾਨ ਸੁਚੱਜਤਾ ਨਾਲ ਹਲਕੇ ਭਾਰੇ ਬੋਲ ਵਜਾਉਂਦਾ ਹੋਇਆ ਭਾਂਤ-ਭਾਂਤ ਦੀਆਂ ਗੱਤਾਂ ਦੁਆਰਾ ਸਰੋਤਿਆਂ ਨੂੰ ਪ੍ਰਸੰਨ ਕਰ ਰਿਹਾ ਹੈ।

ਸਾਵਣ ਦਾ ਮਹੀਨਾ ਅਜੇ ਆਇਆ ਹੀ ਨਹੀਂ, ਪਰ ਘਨਘੋਰ ਕਾਲੀਆਂ ਘਟਾਂ ਸਾਰੇ ਆਕਾਸ਼ 'ਤੇ ਛਾਉਣ ਕਰਕੇ ਬਿਜਲੀਆਂ ਚਮਕ ਰਹੀਆਂ ਹਨ ਅਤੇ ਬੱਦਲ ਗਰਜ ਰਹੇ ਹਨ। ਫਿਰ ਅੱਗੇ ਜਾ ਕੇ ਹੈਰਾਨੀ ਭਰਿਆ ਬਚਨ ਕਹਿ ਰਹੇ ਹਨ ਕਿ ਇਤਨੇ ਵੱਡੇ ਆਕਾਸ਼ ਵਿਚ ਬੱਦਲ ਜਾਂ ਬੱਦਲੀ ਕਿਤੇ ਵੀ ਨਜ਼ਰ ਨਹੀਂ ਆ ਰਹੀ, ਪਰ ਵਰਖਾ ਵਰ੍ਹਨੀ ਸ਼ੁਰੂ ਹੋ ਗਈ।

ਪਰ ਇਨ੍ਹਾਂ ਸ਼ਬਦਾਂ ਦੁਆਰਾ ਜੋ ਬਚਨ ਕੀਤੇ, ਉਹ ਬਾਹਰਲੇ ਹੀ ਅਰਥ ਹਨ, ਉਹ ਕੋਈ ਵਿਰਲੇ ਹੀ ਪੁਰਸ਼ ਹਨ ਜੋ ਇਸ ਗੂੜ੍ਹ ਬਾਣੀ ਉਚਾਰਨ ਕੀਤੀ ਹੋਈ ਦਾ ਅੰਤਰੀਵ ਅਰਥ ਸਮਝ ਸਕਣ। ਕਿਉਂਕਿ ਭਗਤ ਜੀ ਵੀ ਅੱਗੇ ਕਹਿੰਦੇ ਹਨ: "ਜਉ ਤਤੁ ਬਿਚਾਰੈ ਕੋਈ॥" ਭਾਵ ਇਸ ਬਾਣੀ ਦੇ ਅਸਲੀ ਤੱਤ ਨੂੰ ਵਿਚਾਰਨਾ ਬਹੁਤ ਔਖਾ ਅਤੇ ਬਹੁਤ ਹੀ ਕਠਿਨ ਹੈ।

ਕਹਿਣ ਤੋਂ ਭਾਵ ਇਹ ਹੈ ਕਿ ਬਾਣੀ ਜਿਤਨੀ ਵੀ ਹੈ, ਉਸ ਦੇ ਬਾਹਰਲੇ ਸ਼ਬਦਾਂ ਦੇ ਅਰਥ-ਭਾਵ ਹੋਰ ਹਨ ਪਰ ਅੰਤਰੀਵ ਅਰਥ-ਭਾਵ ਬੜੀ ਹੀ ਸੂਖਮ ਬਿਰਤੀ ਨਾਲ ਅਤੇ ਪਵਿੱਤਰ ਆਤਮਾਵਾਂ ਹੀ ਸਮਝ ਸਕਦੀਆਂ ਹਨ।

ਸੋ ਜਿਨ੍ਹਾਂ ਨੇ ਬ੍ਰਹਮ ਰਸ ਨੂੰ ਜਾਣਿਆ ਅਤੇ ਬ੍ਰਹਮ ਵਿਦਿਆ ਦਾ ਅਧਿਐਨ ਕੀਤਾ ਹੈ, ਉਹੋ ਹੀ ਮਹਾਨ ਪਵਿੱਤਰ ਆਤਮਾਵਾਂ ਇਸ ਗੁੱਝੇ ਅਰਥਾਂ ਨੂੰ ਅਨੁਭਵ ਕਰਦੀਆਂ ਹਨ ਅਤੇ ਮਾਇਆ ਦੇ ਬਾਹਰਲੇ ਪਦਾਰਥਕ ਅਰਥਾਂ ਤੋਂ ਅੰਤਰ ਆਤਮਾ ਦੀ ਖੋਜ ਨਾਲ ਵਰਾਟ ਰੂਪ "ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ" ਦਾ ਦਰਸ਼ਨ ਕਰ ਲੈਂਦੀਆਂ ਹਨ। ਉਸ ਦੀ ਬਣਾਈ ਹੋਈ ਮਾਇਆ ਨੂੰ ਜਿਹੜੀ ਸਭ ਜੀਵਾਂ ਨੂੰ ਭਰਮਾ ਰਹੀ ਹੈ, ਉਸ ਨੂੰ ਸਮਝ ਉਸ ਪਰਮੇਸ਼ੁਰ ਨਾਲ ਆਪਣੀ ਜੋਤ ਮਿਲਾ ਕੇ ਪਰਮੇਸ਼ੁਰ ਦਾ ਰੂਪ ਹੋ ਕੇ ਬੈਠ ਜਾਂਦੇ ਹਨ। ਜਿਵੇਂ:

**ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ॥** *(ਸਲੋਕ ਸੇਖ ਫਰੀਦ ਕੇ, ਪੰਨਾ 1384)*

ਸੋ ਹੁਣ ਇਸ ਵਿਚ ਫੋਲਣ ਵਾਲੀ ਅਤੇ ਵਿਚਾਰ ਕਰਨ ਵਾਲੀ ਕਿਹੜੀ ਗੱਲ ਹੈ। ਇਸ ਵਿਚ ਨਾਮ ਦੇ ਜਪੀਏ, ਰਸੀਏ, ਤਪੀਏ, ਸੰਸਾਰ ਦੀਆਂ ਵਾਸ਼ਨਾਵਾਂ ਤੋਂ ਦੂਰ ਰਹਿਣ ਵਾਲੇ ਇਹਨਾਂ ਸ਼ਬਦਾਂ ਦੇ ਅਰਥ ਉਹੋ ਹੀ ਲੱਭ ਸਕਦੇ ਹਨ ਅਤੇ ਉਨ੍ਹਾਂ ਨੂੰ ਹੀ ਪ੍ਰਾਪਤ ਹੋ ਸਕਦੇ ਹਨ, ਜਿਨ੍ਹਾਂ 'ਤੇ ਉਸ ਅਕਾਲ ਪੁਰਖ ਦੀ ਮੇਹਰ ਹੋਵੇ।

ਗੁਰੂ ਜੀ ਨੇ ਜਾਂ ਭਗਤਾਂ ਨੇ ਜਿਹੜੀ ਵੀ ਬਾਣੀ ਉਚਾਰਨ ਕੀਤੀ ਹੈ, ਉਨ੍ਹਾਂ ਵਿਚ ਲਫ਼ਜ਼ ਬਾਹਰਲੇ ਲਏ ਅਤੇ ਆਸ਼ਾ ਅੰਤਰੀਵ। ਲਫ਼ਜ਼ ਉਹ ਢੁੱਕਦੇ ਵਰਤੇ ਹਨ ਜੋ ਕਿ

ਇਹ ਬੰਦਾ ਬਾਹਰ ਆਪਣਾ ਖੇਲ ਖੇਲ੍ਹਦਾ ਹੈ, ਉਹੋ ਹੀ ਅੰਤਰੀਵ ਅਰਥ-ਭਾਵ ਉਨ੍ਹਾਂ ਸ਼ਬਦਾਂ ਰਾਹੀਂ ਹੀ ਦੁਹਰਾਇਆ ਹੈ।

ਜਿਵੇਂ ਫ਼ਰੀਦ ਜੀ ਨੇ ਆਖਿਆ ਹੈ ਕਿ ਮੈਨੂੰ ਅੱਜ ਦੀ ਰਾਤੀਂ ਉਸ ਪਤੀ ਦਾ ਮਿਲਾਪ ਨਹੀਂ ਹੋਇਆ; ਇਸ ਕਰਕੇ ਮੇਰਾ ਮਨ ਬਹੁਤ ਪਛਤਾਵੇ ਵਿਚ ਹੈ; ਪਰ ਸੰਸਾਰਕ ਲੋਕ ਇਸ ਅੰਤਰੀਵ-ਭਾਵ ਨੂੰ ਕੀ ਸਮਝ ਸਕਦੇ ਹਨ।

ਇਸੇ ਹੀ ਤਰ੍ਹਾਂ ਭਗਤ ਕਬੀਰ ਜੀ ਨੇ ਜੋ ਬਾਣੀ ਅਤੇ ਘਰਿ ਸ਼ਬਦ ਉਚਾਰਿਆ ਹੈ ਜਾਂ ਘਰਿ ਦਾ ਵਿਚਾਰ ਕੀਤਾ ਹੈ ਅਤੇ ਗੁਰੂ ਸਾਹਿਬ ਜੀ ਨੇ ਵੀ ਘਰਿ ਸ਼ਬਦ ਦਾ ਹੀ ਉਚਾਰਨ ਕੀਤਾ। ਸੋ ਉਹ ਘਰਿ ਸ਼ਬਦ ਬਾਹਰਲਾ ਹੀ ਸੀ; ਪਰ ਅੰਤਰੀਵ ਅਰਥ ਉਨ੍ਹਾਂ ਦਾ ਤਾਲ ਹੀ ਸੀ। ਜਿਵੇਂ ਕਿ ਇਕ ਤਾਲ, ਦੋ ਤਾਲ, ਤਿੰਨ ਤਾਲ, ਚਾਰ ਤਾਲ ਆਦਿਕ ਅੰਤਰੀਵ ਅਰਥ ਉਨ੍ਹਾਂ ਨੇ ਕੱਢਿਆ ਹੈ ਅਤੇ ਬਾਹਰਲੇ ਸ਼ਬਦਾਂ ਨੂੰ ਅੰਤਰੀਵ-ਭਾਵ ਵਿਚ ਲਿਆ ਕੇ ਉਸ ਨੂੰ ਘਰਿ ਆਖ ਕੇ ਵਰਤਿਆ ਹੈ।

ਗੁਰੂ ਜੀ ਨੇ ਇਹ ਸ਼ਬਦ ਲਿਖਣਾ ਪਸੰਦ ਨਹੀਂ ਸੀ ਕੀਤਾ ਕਿ ਪੰਜ ਤਾਲ ਮਹਲਾ ਪੰਜਵਾਂ, ਸ੍ਰੀ ਰਾਗ ਮਹਲਾ ਤੀਜਾ ਤਾਲ ਚੌਥਾ, ਜਾਂ ਚਾਰ ਤਾਲ ਸ੍ਰੀ ਰਾਗ ਮਹਲਾ ਚੌਥਾ, ਚਾਰ ਤਾਲ ਵਿਚ ਗਾਵਣਾ ਆਦਿਕ।

ਸੋ ਇਹ ਸ਼ਬਦ ਆਮ ਵਰਤਿਆ ਜਾਂਦਾ ਹੈ। ਗੁਰਬਾਣੀ ਵਿਚ ਸਜਦਾ ਨਹੀਂ। ਇਸ ਕਰਕੇ ਗੁਰੂ ਸਾਹਿਬ ਜੀ ਨੇ ਜਿਤਨੀ ਵੀ ਗੁਰਬਾਣੀ ਉਚਾਰਨ ਕੀਤੀ ਹੈ, ਲਫ਼ਜ਼ ਬਾਹਰਲੇ ਲਏ ਹਨ ਅਤੇ ਅਰਥ ਅੰਦਰਲਾ ਹੈ। ਰਾਗ ਦਾ ਵਰਣਨ ਕਰਨ ਲੱਗਿਆਂ ਵੀ ਸ਼ਬਦ ਬਾਹਰਲੇ ਅਤੇ ਅਰਥ-ਭਾਵ ਅੰਤਰੀਵ ਵਰਤੇ ਹਨ।

ਸੋ ਘਰਿ ਸ਼ਬਦ ਹੈ ਮਨ ਦੇ ਅੰਦਰਲੇ ਟਿਕਾਉ ਦਾ। ਸਮਾਧੀ ਦਾ ਨਾਉਂ ਹੀ ਘਰਿ ਹੈ। ਸੋ ਘਰਿ ਸ਼ਬਦ ਨੂੰ ਤਾਲ ਦੇ ਨਾਉਂ ਨਾਲ ਵੀ ਸੰਬੋਧਨ ਕੀਤਾ ਅਤੇ ਟਿਕਾਉ ਦੇ ਨਾਮ ਨਾਲ ਵੀ ਵਰਤਿਆ ਗਿਆ।

ਜਿਥੇ ਮਹਾਰਾਜ ਜੀ ਨੇ ਅਨੁਭਵੀ ਸ਼ਕਤੀ, ਆਤਮਿਕ ਸ਼ਾਂਤੀ, ਅੰਤਰੀਵ ਦਰਸ਼ਨ, ਤੁਰੀਆ ਅਵਸਥਾ, ਅਧਿਆਤਮਕਵਾਦੀ ਬਣਾਉਣ ਲਈ ਬਾਣੀ ਦੀ ਰਚਨਾ ਕੀਤੀ, ਉਥੇ ਰਾਗਾਂ ਦੇ ਵੀ ਸਹੀ ਸਰੂਪ ਜਣਾਉਣ ਲਈ ਰਾਗਾਂ ਦੀ ਵਿਸਥਾਰ-ਪੂਰਵਕ ਵਿਸ਼ੇਸ਼ਤਾ ਦੱਸੀ ਹੈ।

ਸ੍ਰੀ ਰਾਗ ਵਿਚ ਹਲਕੇ ਫੁਲਕੇ ਗੀਤ, ਛੋਟੇ ਖ਼ਿਆਲਾਤ, ਸ਼ਿੰਗਾਰ ਰਸ ਦੀਆਂ ਨਵੀਨ ਰਚਨਾਵਾਂ, ਨਗੋਜਿਆਂ ਜਾਂ ਕਿੰਗ ਨਾਲ ਨਹੀਂ ਗਾਈਆਂ ਜਾ ਸਕਦੀਆਂ।

ਇਸ ਦੇ ਵਿਚ ਤਾਂ ਧ੍ਰੁਪਦ, ਧਮਾਰ ਆਦਿਕ ਚੰਗੀਆਂ ਤੇ ਵੱਡੀਆਂ-ਵੱਡੀਆਂ ਚੀਜ਼ਾਂ ਗੁਰੂ ਨਾਨਕ ਦੇ ਚਰਨਾਂ ਦਾ ਪਿਆਰ ਵਰਣਨ, ਵੈਰਾਗਮਈ ਸ਼ਬਦ ਹੀ ਗਾਏ ਜਾ ਸਕਦੇ ਹਨ।

ਗੁਰੂ ਸਾਹਿਬ ਨੇ ਜਿਤਨੀ ਵੱਡੀ ਤੇ ਡੂੰਘਿਆਈ ਪਰਮੇਸ਼ੁਰ ਦੇ ਨੇੜੇ ਪਹੁੰਚਾਣ ਅਤੇ ਮੁਕਤੀ ਪਦਾਰਥ ਲੈ ਦੇਣ ਵਾਲੀ ਬਾਣੀ ਰਚਿਤ ਕੀਤੀ ਹੈ, ਉਤਨੀ ਹੀ ਬਰਾਬਰਤਾ, ਸੂਖਮਤਾ, ਆਤਮਕ ਉਚਾਈਆਂ ਦੇ ਪੱਧਰ 'ਤੇ ਗਿਆਨ ਦੀ ਅਵਸਥਾ ਧਾਰਨ ਕਰਨ ਲਈ, ਦਸਮ ਦੁਆਰ ਦੀ ਸਥਿਰਤਾ ਲਈ, ਅਨਹਦ ਨਾਦ ਦੀ ਬ੍ਰਹਮ ਅਵਸਥਾ ਵਿਚ ਲੀਨ ਹੋ ਸ੍ਰਵਣ ਕਰਨ ਲਈ, "ਪੰਚ ਸਬਦ ਧੁਨਿ ਅਨਹਦ ਵਾਜੇ" ਵਾਲੀ ਸ਼ਕਤੀ ਨੂੰ ਰਾਗ ਨੇ ਹਾਸਲ ਕੀਤਾ ਹੈ।

# ਆਵਾਜ਼ ਦੀ ਉਤਪਤੀ

ਸ੍ਰਿਸ਼ਟੀ ਦੀ ਸਾਰੀ ਹੀ ਸਾਜਨਾ ਅੰਡਜ, ਜੇਰਜ, ਸੇਤਜ, ਉਤਭੁਜ ਚੌਹਾਂ ਖਾਣੀਆਂ ਰਾਹੀਂ ਮੰਨੀ ਗਈ ਹੈ। ਜਦ ਵੀ ਕੋਈ ਜੀਵ-ਜੰਤ ਪੈਦਾ ਹੁੰਦਾ ਹੈ, ਤਾਂ ਉਹ ਬਾਹਰ ਆ ਕੇ ਆਪਣੀ ਬੋਲੀ ਆਪ ਹੀ ਬੋਲਦਾ ਹੈ।

ਪ੍ਰਮਾਣਿਕ ਤੌਰ 'ਤੇ ਜੇ ਦੇਖਿਆ ਜਾਵੇ ਤਾਂ ਜਦ ਮਾਤਾ ਦੇ ਗਰਭ ਤੋਂ ਬੱਚਾ ਜਨਮ ਲੈਂਦਾ ਹੈ, ਤਾਂ ਬਾਹਰ ਆਉਣ ਸਾਰ ਹੀ ਉਹ ਆਪਣਾ ਸ਼ਬਦ ਆਪ ਹੀ ਰਚਿਤ ਕਰਦਾ ਹੈ, ਜਿਵੇਂ ਕਿ ਉਆਂ-ਉਆਂ, ਉਵੇਂ-ਉਵੇਂ ਆਦਿਕ ਆਵਾਜ਼ਾਂ ਕੱਢ ਕੇ ਰੋਂਦਾ ਹੈ। ਕਈ ਬਾਲਕ ਪੈਦਾ ਹੋਣ ਸਮੇਂ ਹੱਸਦੇ ਵੀ ਵੇਖੇ ਹਨ।

ਇਸ ਪ੍ਰਕਾਰ ਬੱਚੇ ਦੇ ਪੈਦਾ ਹੋਣ ਦੇ ਨਾਲ ਹੀ ਨਾਦ ਪ੍ਰਗਟ ਹੋ ਜਾਂਦਾ ਹੈ ਅਤੇ ਕਈ ਪ੍ਰਕਾਰ ਦੇ ਨਾਵਾਂ ਨਾਲ ਸੰਬੋਧਨ ਹੋ ਕੇ ਅਨੇਕਾਂ ਬੋਲੀਆਂ ਦੁਆਰਾ ਆਪਣਾ ਸਰੂਪ ਪ੍ਰਗਟਾਉਂਦਾ ਹੈ।

ਸੋ ਇਨਸਾਨ ਦੇ ਕੰਨ ਹੀ ਆਪਣੀ ਅੰਦਰਲੀ ਆਵਾਜ਼ ਨੂੰ ਆਤਮਾ ਰਾਹੀਂ ਬਾਹਰ ਲਿਆ ਕੇ ਪ੍ਰਗਟ ਕਰਦੇ ਹਨ। ਗੁਰੂ ਸਾਹਿਬ ਜੀ ਵੀ ਫ਼ੁਰਮਾਉਂਦੇ ਹਨ :

**ਰਾਗੁ ਨਾਦੁ ਸਭੁ ਸਚੁ ਹੈ, ਕੀਮਤਿ ਕਹੀ ਨ ਜਾਇ॥** *(ਪੰਨਾ 1423)*

**ਓਅੰਕਾਰਿ ਏਕ ਧੁਨਿ ਏਕੈ, ਏਕੈ ਰਾਗੁ ਅਲਾਪੈ॥** *(ਪੰਨਾ 885)*

ਇਸ ਪ੍ਰਕਾਰ ਨਾਦ ਵੀ ਅਨੇਕਾਂ ਪ੍ਰਕਾਰ ਦੀਆਂ ਬੋਲੀਆਂ ਦੁਆਰਾ ਆਪਣੀ ਹੋਂਦ ਨੂੰ ਪ੍ਰਗਟਾਉਂਦਾ ਰਿਹਾ ਹੈ।

ਰੁੱਤ ਦੇ ਅਨੁਸਾਰ ਹਰ ਇਕ ਜੀਵ-ਜੰਤੂ ਆਪਣੀ ਅਕਲ ਮੁਤਾਬਿਕ ਆਪਣਾ ਆਲ੍ਹਣਾ ਜਾਂ ਘਰ ਬਣਾਉਂਦਾ ਹੈ। ਪਰ ਅਜੀਬ ਬਾਤ ਤਾਂ ਇਹ ਹੈ ਕਿ ਜਿਹੜੀ ਕੋਇਲ ਹੈ, ਉਹ ਹਮੇਸ਼ਾ ਬੇਗਾਨੇ ਆਲ੍ਹਣੇ ਵਿਚ ਅੰਡੇ ਦਿੰਦੀ ਹੈ। ਭਾਵ ਇਹ ਕਿ ਉਹ ਕਾਂ ਦੇ ਆਲ੍ਹਣੇ ਵਿਚ ਅੰਡੇ ਦੇ ਕੇ ਉੱਡ ਜਾਂਦੀ ਹੈ।

ਕੋਇਲ ਦੇ ਅੰਡਿਆਂ ਦੀ ਕਾਂ ਅਤੇ ਕਾਉਣੀ ਹੀ ਰੱਖਿਆ ਕਰਦੇ ਹਨ। ਜਦ ਬੱਚਿਆਂ ਦੇ ਬਾਹਰ ਆਉਣ ਦਾ ਸਮਾਂ ਹੁੰਦਾ ਹੈ ਤਾਂ ਕਾਉਣੀ ਆਪਣੇ ਅੰਡਿਆਂ ਦੇ ਨਾਲ ਕੋਇਲ ਦੇ ਅੰਡੇ ਵੀ ਭੰਨ ਕੇ ਬੱਚੇ ਬਾਹਰ ਕੱਢਦੀ ਹੈ। ਫਿਰ ਕਾਂ ਬੜੇ ਸੁਚੱਜੇ ਢੰਗ ਨਾਲ ਆਪਣੀ ਚੁੰਝ ਨਾਲ ਚੋਗਾ ਉਸ ਦੀ ਚੁੰਝ ਵਿਚ ਦੇ ਕੇ ਉਸ ਦੀ ਪਾਲਨਾ ਕਰਦਾ ਹੈ ਅਤੇ ਆਪਣੀ ਬੋਲੀ ਕਾਉਂ-ਕਾਉਂ ਦੀ ਆਵਾਜ਼ ਘੜੀ-ਮੁੜੀ ਉਨ੍ਹਾਂ ਬੱਚਿਆਂ ਦੇ ਕੰਨਾਂ ਵਿਚ ਪਾਉਂਦਾ ਹੈ, ਪਰ ਕਾਂ ਦੇ ਬੱਚੇ ਕਾਂ ਦੀ ਬੋਲੀ ਅਤੇ ਕੋਇਲ ਦੇ ਬੱਚੇ ਆਪਣੀ ਕੋਇਲ ਵਾਲੀ ਬੋਲੀ ਹੀ ਬੋਲਦੇ ਹਨ।

ਜਦ ਕੋਇਲ ਨੂੰ ਪਤਾ ਲੱਗਦਾ ਹੈ ਕਿ ਮੇਰੇ ਬੱਚੇ ਉੱਡਣ ਦੇ ਲਾਇਕ ਹੋ ਗਏ ਹਨ ਤਾਂ ਉਹ ਉਸ ਆਲ੍ਹਣੇ ਦੇ ਕੋਲ ਆ ਕੇ ਦੂਰੋਂ ਹੀ ਆਪਣੀ ਬੋਲੀ ਕੂ-ਹੂ-ਕੂ, ਕੂ-ਹੂ-ਕੂ ਕਰ ਕੇ ਇਕ ਦੋ ਵਾਰੀ ਹੀ ਬੋਲ ਕੇ ਆਪਣੀ ਅਤੇ ਆਪਣੇ ਬੱਚਿਆਂ ਦੀਆਂ ਆਤਮਾਵਾਂ ਨੂੰ ਆਪਣੀ ਆਵਾਜ਼ ਨਾਲ ਆਪਣੇ ਵੱਲ ਖਿੱਚ ਪਾ ਲੈਂਦੀ ਹੈ ਅਤੇ ਬੱਚੇ ਉਸ ਆਵਾਜ਼ ਕੋਲ ਉੱਡ ਕੇ ਪਹੁੰਚ ਜਾਂਦੇ ਹਨ; ਫਿਰ ਉਹ ਉਨ੍ਹਾਂ ਨੂੰ ਆਪਣੇ ਨਾਲ ਉਡਾ ਕੇ ਲੈ ਜਾਂਦੀ ਹੈ।

ਜਿਹੜੇ ਕਾਂ ਅਤੇ ਕਾਉਣੀ ਉਨ੍ਹਾਂ ਨੂੰ ਪਾਲਦੇ ਹਨ ਅਤੇ ਆਪਣੀ ਬੋਲੀ ਵੀ ਸਿਖਾਉਂਦੇ ਹਨ; ਉਹ ਉਥੇ ਦੇ ਉਥੇ ਹੀ ਸੱਖਣੇ ਬੈਠੇ ਰਹਿ ਜਾਂਦੇ ਹਨ।

ਦੂਸਰੀ ਉਦਾਹਰਣ ਇਕ ਛੋਟਾ ਜਿਹਾ ਉੱਡਣ ਵਾਲਾ ਜਾਨਵਰ ਜਿਸ ਦੇ ਛੋਟੇ-ਛੋਟੇ ਪੰਖ ਵੀ ਹੁੰਦੇ ਹਨ, ਉਹ ਪਹਿਲਾਂ ਮਿੱਟੀ ਦੀ ਇਕ ਕੋਠੀ ਤਿਆਰ ਕਰ ਕੇ, ਹਵਾ ਦੇ ਲਈ ਦੋ-ਚਾਰ ਖਿੜਕੀਆਂ ਅਤੇ ਫਿਰ ਇਕ ਵੱਡਾ ਦਰਵਾਜ਼ਾ ਵੀ ਬਣਾ ਦਿੰਦਾ ਹੈ। ਜਿਸ ਰਾਹੀਂ ਉਹ ਅਕੜਿਆਂ ਤੋਂ ਕੀੜੇ ਅਤੇ ਸੁੰਢੀਆਂ ਲਿਆ ਕੇ ਉਸ ਅੰਦਰ ਇਤਨੇ ਦਾਖ਼ਲ ਕਰ ਦਿੰਦਾ ਹੈ ਜਿਤਨੇ ਕਿ ਉਸ ਵਿਚ ਸਮਾ ਸਕਣ। ਉਪਰੰਤ ਮਿੱਟੀ ਲਗਾ ਕੇ ਬੂਹਾ ਬੰਦ ਕਰ ਦਿੰਦਾ ਹੈ।

ਫਿਰ ਉਸ ਕੋਠੀ ਦੇ ਆਲੇ-ਦੁਆਲੇ ਚਾਰੋਂ ਪਾਸੇ ਫੇਰੀ ਲਗਾਉਣੀ ਸ਼ੁਰੂ ਕਰ ਕੇ ਨਾਲ ਹੀ ਉਹ ਆਪਣੀ ਬੋਲੀ ਬੋਲਣੀ ਆਰੰਭ ਕਰ ਦਿੰਦਾ ਹੈ। ਸੋ ਇਸ ਪ੍ਰਕਾਰ ਉਹ ਉਤਨਾ ਚਿਰ ਆਪਣਾ ਸੰਗੀਤ ਅਤੇ ਫੇਰੀ ਬੰਦ ਨਹੀਂ ਕਰਦਾ, ਜਿਤਨਾ ਚਿਰ ਉਸ ਨੂੰ ਆਪਣੇ ਵਰਗੀ ਅੰਦਰੋਂ ਆਵਾਜ਼ ਸੁਣਾਈ ਨਹੀਂ ਦਿੰਦੀ। ਜਦ ਉਸ ਨੂੰ ਅੰਦਰੋਂ ਆਵਾਜ਼ ਸੁਣਾਈ ਦਿੰਦੀ ਹੈ, ਤਾਂ ਉਹ ਦਰਵਾਜ਼ਾ ਖੋਲ੍ਹ ਦਿੰਦਾ ਹੈ ਅਤੇ ਉਸ ਦੇ ਬੱਚੇ ਬਾਹਰ ਆ ਜਾਂਦੇ ਹਨ ਅਤੇ ਬਾਹਰ ਆਉਣ ਦੇ ਨਾਲ ਹੀ ਉਨ੍ਹਾਂ ਦੇ ਪੰਖ ਵੀ ਉੱਗ ਪੈਂਦੇ ਹਨ। ਸੋ ਫਿਰ ਉਹ ਬੱਚੇ ਵੀ ਉਹੋ ਹੀ ਕੰਮ ਕਰਨ ਲੱਗ ਪੈਂਦੇ ਹਨ, ਜੋ ਕਿ ਉਹ ਆਪ ਕਰਦਾ ਹੈ।

ਅਰਥਾਤ ਉਹ ਆਪਣੇ ਰਾਗ ਰਾਹੀਂ, ਆਪਣੇ ਸੰਗੀਤ ਦੁਆਰਾ, ਆਪਣੀ ਆਵਾਜ਼ ਦੀ ਕਸ਼ਸ਼ ਨਾਲ ਆਪਣੇ ਬੱਚੇ ਆਪ ਤਿਆਰ ਕਰ ਲੈਂਦਾ ਹੈ।

ਸੋ ਜੇਕਰ ਇਹ ਛੋਟਾ ਜਿਹਾ ਜਾਨਵਰ ਜਿਸ ਨੂੰ 'ਘਰਿਣੀ' ਨਾਮ ਕਰਕੇ ਜਾਣਿਆ ਜਾਂਦਾ ਹੈ, ਆਪਣੀ ਦੁਨੀਆ ਆਪਣੇ ਸੰਗੀਤ ਰਾਹੀਂ ਤਿਆਰ ਕਰ ਸਕਦਾ ਹੈ, ਤਾਂ ਅੱਜ-ਕੱਲ ਦੇ ਸੰਗੀਤਕਾਰ ਵੀ ਦੀਪਕ ਰਾਗ ਰਾਹੀਂ ਦੀਵੇ ਜਗਾ ਸਕਦੇ ਹਨ; ਜੇਕਰ ਸੰਗੀਤ ਦੀ ਪੂਰੀ ਸਾਧਨਾ ਕੀਤੀ ਹੋਵੇ ਤਦ।

ਹੁਣ ਸਮਝਣਾ ਤਾਂ ਇਹ ਹੈ ਕਿ ਜਿਹੜੀ ਆਤਮਾ ਦੀ ਆਵਾਜ਼ ਹੁੰਦੀ ਹੈ, ਉਹੋ ਹੀ ਆਪਣੀ ਅਸਲੀ ਆਵਾਜ਼ ਹੁੰਦੀ ਹੈ। ਸੋ ਜੇਕਰ ਦਿਲ ਦੀ ਭਾਵ ਭਰੀ ਆਵਾਜ਼ ਕਿਸੇ ਨੂੰ ਸੁਣਾਈ ਜਾਵੇ ਤਾਂ ਉਹ ਉਸ 'ਤੇ ਪੂਰਾ ਅਸਰ ਕਰਦੀ ਹੈ। ਇਸੇ ਲਈ ਹੀ ਆਖਿਆ ਗਿਆ ਹੈ ਕਿ ਸੰਗੀਤ, ਸ਼ਬਦ ਜਾਂ ਆਵਾਜ਼ ਕਦੀ ਨਹੀਂ ਮਰਦੀ। ਸੰਗੀਤ ਉਸ ਦੀ ਜਾਤੀ 'ਤੇ ਆਧਾਰਿਤ ਹੈ।

ਪਰ ਲੇਖਕ ਤਾਂ ਇਸ ਗੱਲ ਨਾਲ ਸਹਿਮਤ ਹੈ ਕਿ ਨਾਦ ਜੋ ਹੈ, ਉਹ ਸਦਾ ਹੀ ਸਥਿਤ ਹੈ ਅਤੇ ਉਹ ਨਾਸ਼ ਹੋਣ ਵਾਲੀ ਵਸਤੂ ਨਹੀਂ। ਜਿਥੇ ਗੁਰੂ ਸ਼ਬਦ ਅਤੇ ਸ਼ਬਦ ਗੁਰੂ ਹੈ, ਉਥੇ ਨਾਦ ਗੁਰੂ ਅਤੇ ਗੁਰੂ ਨਾਦ ਹੈ। ਜਿਵੇਂ ਇਲਾਹੀ ਬਾਣੀ ਦੁਆਰਾ ਵੀ ਕਥਨ ਕੀਤਾ ਗਿਆ ਹੈ:

**ਵਿਸਮਾਦੁ ਨਾਦ, ਵਿਸਮਾਦੁ ਵੇਦ॥** *(ਸਲੋਕ ਮ: ੧, ਪੰਨਾ 463)*

**ਬਾਣੀ ਗੁਰੂ, ਗੁਰੂ ਹੈ ਬਾਣੀ...॥** *(ਨਟ ਮ: ੪, ਪੰਨਾ 982)*

ਸੋ ਮੇਰੇ ਆਪਣੇ ਦੇਖਣ ਅਤੇ ਸੁਣਨ ਦੀ ਹੀ ਗੱਲ ਹੈ ਕਿ ਇਕ ਦਫ਼ਾ ਪੰਡਿਤ ਓਅੰਕਾਰ ਨਾਥ ਠਾਕੁਰ ਜੀ, ਜਲੰਧਰ ਹਰਬੱਲਭ ਦੇ ਮੇਲੇ 'ਤੇ ਆਏ। ਉਨ੍ਹਾਂ ਦਾ ਗਾਇਨ ਤਕਰੀਬਨ ਰਾਤ ਦੇ ਸਾਢੇ ਗਿਆਰਾਂ ਵਜੇ ਸ਼ੁਰੂ ਹੋਇਆ। ਉਥੇ ਹਜ਼ਾਰਾਂ ਦੀ ਗਿਣਤੀ ਵਿਚ ਬੈਠੀ ਪਬਲਿਕ ਨੂੰ ਕੋਈ ਵੀ ਗਾਇਕ ਪੂਰਨ ਪ੍ਰਸੰਨਤਾ ਨਹੀਂ ਸੀ ਦੇ ਸਕਿਆ। ਪਰ ਜਦ ਪੰਡਿਤ ਜੀ ਦਾ ਗਾਉਣਾ ਆਰੰਭ ਹੋਇਆ ਤਾਂ ਇੰਜ ਪਰਤੀਤ ਹੋਇਆ ਮਾਨੋ ਉਥੇ ਕੋਈ ਬੈਠਾ ਹੀ ਨਹੀਂ, ਇਥੋਂ ਤਕ ਕਿ ਕੋਈ ਸਾਹ ਤਕ ਵੀ ਨਹੀਂ ਸੀ ਲੈਂਦਾ। ਸਾਰੀ ਪਬਲਿਕ ਸੁੰਨ ਸਮਾਧ ਹੋ ਕੇ ਬੈਠ ਗਈ।

ਪੰਡਿਤ ਜੀ ਨੇ ਆਪਣੇ ਗਾਇਨ ਨੂੰ ਸਮਾਪਤ ਕਰਦਿਆਂ ਹੋਇਆਂ ਆਖਿਆ ਕਿ ਸੁਰ ਦੇਵਤਾ ਹੈ, ਸੋ ਇਸ ਦੇਵਤਾ ਸੁਰ ਨੂੰ ਜਿਸ ਕਿਸੇ ਨੇ ਵੀ ਸਿੱਧ ਕਰ ਲਿਆ, ਉਹ ਜੀਉਂਦਾ ਹੀ ਮੁਕਤੀ ਨੂੰ ਹਾਸਲ ਕਰਦਾ ਹੋਇਆ ਮਹਾਂ-ਆਨੰਦ ਨੂੰ ਪ੍ਰਾਪਤ ਹੋ ਜਾਂਦਾ ਹੈ।

ਸੋ ਨਾਦ ਅਮਰ ਅਤੇ ਅਟੱਲ ਹੈ। ਜੇ ਪਰਮੇਸ਼ੁਰ ਕਿਸੇ ਨੂੰ ਆਕਾਸ਼-ਬਾਣੀ ਕਰਦਾ ਹੈ, ਤਾਂ ਵੀ ਨਾਦ ਦੁਆਰਾ ਹੀ ਕਰਦਾ ਹੈ। ਇਸ ਲਈ ਨਾਦ-ਸ਼ਬਦ ਅਤੇ ਸ਼ਬਦ-ਨਾਦ ਇੱਕੋ ਹੀ ਚੀਜ਼ ਹੈ। ਜਿਵੇਂ:

**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥** *(ਪੰਨਾ 943)*

**ਸਭਿ ਨਾਦ ਬੇਦ ਗੁਰਬਾਣੀ॥** *(ਪੰਨਾ 879)*

ਸੋ ਜੇਕਰ ਅਕਾਲ ਪੁਰਖ ਨਾਸਵੰਤ ਨਹੀਂ ਹੈ, ਤਾਂ ਸ਼ਬਦ ਵੀ ਨਾਸਵੰਤ ਤੋਂ ਰਹਿਤ ਹੈ। ਇਸੇ ਤਰ੍ਹਾਂ ਸੰਗੀਤ, ਧੁਨ ਅਤੇ ਸ਼ਬਦ ਵੀ ਇੱਕੋ ਹੀ ਚੀਜ਼ ਹੈ, ਜੋ ਕਿ ਸਥਿਰ ਰਹਿਣ ਵਾਲੀ ਵਸਤੂ ਹੈ।

ਜਦ ਵੀ ਅਕਾਲ ਪੁਰਖ ਨੇ ਸ੍ਰਿਸ਼ਟੀ ਦੇ ਪਦਾਰਥਾਂ ਨੂੰ ਸਾਜਿਆ ਤਾਂ ਸ਼ਬਦ ਦੁਆਰਾ ਹੀ ਸਾਜਨਾ ਕੀਤੀ। ਇਸ ਤੋਂ ਸਿੱਧ ਹੁੰਦਾ ਹੈ ਕਿ ਸ੍ਰਿਸ਼ਟੀ ਉਤਪੰਨ ਹੋਣ ਤੋਂ ਪਹਿਲਾਂ ਹੀ ਉਸ ਪਰਮਾਤਮਾ ਦੇ ਸਰੂਪ ਨਾਲ ਸ਼ਬਦ ਮਿਲਿਆ ਹੋਇਆ ਰਹਿੰਦਾ ਸੀ।

ਮੁਸਲਮਾਨ ਵੀ ਮੰਨਦੇ ਹਨ ਕਿ ਅੱਲ੍ਹਾ ਤਾਲਾ ਨੇ ਜਦ 'ਕੁਨ' ਸ਼ਬਦ ਆਖਿਆ ਤਾਂ ਸਾਰੀ ਸ੍ਰਿਸ਼ਟੀ ਦੀ ਸਾਜਨਾ ਹੋ ਗਈ। ਹੁਣ ਵਿਚਾਰਨਾ ਇਹ ਹੈ ਕਿ 'ਕੁਨ' ਸ਼ਬਦ ਹੋਇਆ ਤਾਂ ਕੀ ਹੋਇਆ ਅਤੇ ਕਿਹੜੀ ਵਸਤੂ ਦਾ ਨਾਮ ਹੈ।

ਸੋ ਵਿਚਾਰਨ ਤੋਂ ਪਤਾ ਲੱਗਦਾ ਹੈ ਕਿ 'ਕੁਨ' ਦਾ ਅਰਥ ਹੈ ਕਰਨਾ। ਭਾਵ ਕਿ ਬਣ ਜਾ, ਅਥਵਾ ਹੋ ਜਾ। ਬਣਨਾ ਸ਼ਬਦ ਕਿਸੇ ਆਵਾਜ਼ ਨਾਲ ਹੀ ਸੁਣਿਆ ਗਿਆ ਅਤੇ ਸੁਣਨ ਵਾਲੀ ਸ਼ਕਤੀ ਨੂੰ ਹੀ ਨਾਦ, ਅਨਹਦ ਨਾਦ, ਸ਼ਰੁਤੀ, ਸੁਰ, ਆਵਾਜ਼ ਆਦਿਕ ਅਨੇਕਾਂ ਨਾਵਾਂ ਨਾਲ ਪੁਕਾਰਿਆ ਗਿਆ।

ਹੁਣ ਸਵਾਲ ਤਾਂ ਇਹ ਹੈ ਕਿ ਜਦ ਸੁੰਨ ਸਮਾਨ ਵਕਤਾ ਵਿਚ ਜਦ ਕੋਈ ਆਵਾਜ਼ ਕੰਨਾਂ ਨੂੰ ਸੁਣਾਈ ਦੇ ਜਾਵੇ ਤਾਂ ਉਸ ਨੂੰ ਉਪਰੋਕਤ ਨਾਵਾਂ ਨਾਲ ਹੀ ਪੁਕਾਰਿਆ ਜਾਂਦਾ ਸੀ। ਤਾਂ ਇਸ ਦਾ ਮਤਲਬ ਇਹੋ ਹੀ ਹੋਇਆ ਨਾ ਕਿ ਜਦ ਪਰਮੇਸ਼ੁਰ ਨੇ ਫੁਰਨਾ ਕੀਤਾ ਤਾਂ ਆਪਣੇ ਬਚਨਾਂ ਨੂੰ ਸੁਰ ਰਾਹੀਂ ਪ੍ਰਗਟਾਇਆ ਅਤੇ ਉਸੇ ਸੁਰ ਨੂੰ 'ਸਾ' ਸ਼ਬਦ ਮੰਨ ਲਿਆ ਗਿਆ, ਜਿਹੜਾ ਕਿ ਸੱਤਾਂ ਸੁਰਾਂ ਦਾ ਮੁੱਢ ਸੁਰ ਹੈ ਜਿਸ ਨੂੰ ਸ਼ੜਜ, ਖੜਜ ਜਾਂ 'ਸਾ' ਆਦਿਕ ਕਈ ਨਾਮ ਦਿੱਤੇ ਗਏ ਹਨ।

ਪੱਛਮੀ ਸੰਗੀਤ ਵਿਚ ਇਸ ਨੂੰ 'C' ਅੱਖਰ ਨਾਲ ਸੰਬੋਧਨ ਕਰਦੇ ਹਨ ਅਤੇ ਇਸ ਨੂੰ ਰਾਗ ਦਾ ਮੁੱਖ ਤੇ ਆਧਾਰ ਸੁਰ ਮੰਨਿਆ ਜਾਂਦਾ ਹੈ।

ਵੈਦਿਕ ਕਾਲ ਵਿਚ ਵੀ 'ਸਾ' ਸੁਰ ਨੂੰ ਹੀ ਅਪਨਾਇਆ ਗਿਆ ਸੀ। ਜਦ ਕਿ ਉਸ ਸਮੇਂ ਉਦਾਤ, ਅਨੁਦਾਤ ਅਤੇ ਸਵਰਿਤ ਤਿੰਨ ਸੁਰ ਹੀ ਪ੍ਰਚਲਿਤ ਸਨ, ਪਰ ਸਵਰਿਤ ਸੁਰ ਨੂੰ ਹੀ ਪ੍ਰਧਾਨ ਸੁਰ ਮੰਨਦੇ ਸਨ। ਇਨ੍ਹਾਂ ਤਿੰਨਾਂ ਸੁਰਾਂ ਤੋਂ ਹੀ ਬਾਕੀ ਦੇ ਸੱਤ ਸੁਰ ਪ੍ਰਗਟ ਹੋਏ।

ਇਸੇ ਲਈ ਕਿਹਾ ਜਾਂਦਾ ਹੈ ਕਿ ਚਾਰੇ ਖਾਣੀ, ਚਾਰੇ ਬਾਣੀ ਆਦਿਕ ਸਭ ਸਮਾਪਤ ਹੋ ਜਾਂਦੇ ਹਨ, ਪਰ ਸੁਰ ਕਦੇ ਵੀ ਨਾਸ਼ ਨਹੀਂ ਹੁੰਦਾ ਭਾਵ ਸਦੀਵੀ ਰਹਿਣ ਵਾਲੀ ਅਮਰ ਵਸਤੂ ਹੈ। ਸੋ ਸੁਰ ਨੂੰ ਪਹਿਚਾਨਣਾ ਹੀ ਸ਼ਬਦ ਦੀ ਪਹਿਚਾਣ ਹੈ ਅਤੇ ਸ਼ਬਦ ਦੀ ਪਹਿਚਾਣ ਹੀ ਗੁਰੂ ਦੀ ਪਹਿਚਾਣ ਹੈ। ਗੁਰੂ ਬਚਨਾਂ ਤੋਂ ਸਿੱਧੀ ਪ੍ਰਾਪਤ ਕਰਨ ਵਾਲੇ ਮੀਆਂ ਤਾਨਸੈਨ ਜੀ ਇਕ ਧ੍ਰੁਪਦ ਸ਼ਾਇਰੀ ਵਿਚ ਲਿਖਦੇ ਹਨ ਜਿਹੜੀ ਕਿ ਉਨ੍ਹਾਂ ਨੇ ਸ੍ਰੀ ਰਾਗ ਵਿਚ ਬੰਦਸ਼ ਕਰ ਕੇ ਗਾਈ ਹੈ। ਜਿਵੇਂ:

ਪ੍ਰਥਮ ਨਾਦ ਸੁਰ ਸਾਧੇ, ਅਰਾਧੇ, ਸੋਈ ਗੁਨੀ ਜਨ ਮਹਿ ਗਾਵੈ ਬਜਾਵੈ।

# ਸੁਰਾਂ ਦੀ ਉਤਪਤੀ

ਵੈਦਿਕ ਕਾਲ ਵਿਚ ਤਿੰਨ ਸੁਰਾਂ ਦਾ ਪ੍ਰਕਾਸ਼ ਸੀ। ਇਹ ਤਿੰਨ ਸੁਰ: ਉਦਾਤ, ਅਨੁਦਾਤ ਅਤੇ ਸਵਰਿਤ ਨਾਂਵ ਨਾਲ ਜਾਣੇ ਜਾਂਦੇ ਸਨ। ਉਦਾਤ ਉੱਚੇ ਸੁਰ ਨੂੰ ਅਤੇ ਅਨੁਦਾਤ ਨੀਵੇਂ ਸੁਰ ਨੂੰ ਕਹਿੰਦੇ ਸਨ ਪਰ ਸਵਰਿਤ ਸੁਰ ਵਾਸਤੇ ਕੋਈ ਨਿਸ਼ਚਿਤ ਮਤ ਨਹੀਂ ਸੀ। ਕਈ ਲੋਕ ਇਸ ਸੁਰ ਨੂੰ ਉਦਾਤ ਅਤੇ ਅਨੁਦਾਤ ਸੁਰਾਂ ਤੋਂ ਉੱਚਾ ਅਤੇ ਕਈ ਅਨੁਦਾਤ ਸੁਰ ਤੋਂ ਨੀਵਾਂ ਸੁਰ ਮੰਨਦੇ ਸਨ।

ਇਸ ਪ੍ਰਕਾਰ ਉਦਾਤ, ਅਨੁਦਾਤ ਅਤੇ ਸਵਰਿਤ ਇਹ ਤਿੰਨ ਸੁਰ ਹੀ ਪ੍ਰਚਲਿਤ ਸਨ, ਜੋ ਕਿ ਕ੍ਰਮ ਅਨੁਸਾਰ: ਗੰਧਾਰ, ਰਿਸ਼ਭ ਅਤੇ ਸ਼ੜਜ ਸੁਰਾਂ ਦੇ ਸਮਾਨ ਮੰਨੇ ਜਾ ਸਕਦੇ ਹਨ।

ਵੈਦਿਕ ਕਾਲ ਵਿਚ ਇਨ੍ਹਾਂ ਤਿੰਨਾਂ ਸੁਰਾਂ ਨੂੰ ਪ੍ਰਥਮਾ, ਦ੍ਵਿਤੀਆ ਅਤੇ ਤ੍ਰਿਤੀਆ ਆਦਿਕ ਨਾਵਾਂ ਨਾਲ ਪੁਕਾਰਿਆ ਜਾਂਦਾ ਸੀ। ਇਸ ਤੋਂ ਇਹ ਅੰਦਾਜ਼ਾ ਲੱਗਦਾ ਹੈ ਕਿ ਗੰਧਾਰ ਸੁਰ ਪਹਿਲਾ ਹੋਣ ਕਰਕੇ ਉਸ ਵਕਤ ਗੰਧਾਰ ਗ੍ਰਾਮ ਦਾ ਪ੍ਰਚਾਰ ਸੀ। ਕੁਝ ਸਮੇਂ ਉਪਰੰਤ ਵੈਦਿਕ ਕਾਲ ਵਿਚ ਹੀ ਗੰਧਾਰ ਸੁਰ ਤੋਂ ਉੱਚਾ ਇਕ ਹੋਰ ਸੁਰ ਪ੍ਰਚਾਰ ਵਿਚ ਆਇਆ ਜਿਸ ਦਾ ਨਾਮ ਚਤੁਰਥਾ ਰੱਖਿਆ ਗਿਆ ਅਤੇ ਕਈ ਇਸ ਚੌਥੇ ਸੁਰ ਨੂੰ 'ਕ੍ਰੁਸ਼ਟਾ' ਦੇ ਨਾਮ ਨਾਲ ਵੀ ਪੁਕਾਰਦੇ ਸਨ ਅਤੇ ਇਸ ਨੂੰ ਮੱਧਮ ਸੁਰ ਦੇ ਸਮਾਨ ਮੰਨਦੇ ਸਨ। ਇਸ ਪ੍ਰਕਾਰ ਕੁਲ ਮਿਲਾ ਕੇ 'ਸਾ, ਰੇ, ਗ, ਮ' ਇਹ ਚਾਰ ਸੁਰ ਪ੍ਰਚਾਰ ਵਿਚ ਆ ਗਏ।

ਮੱਧਮ ਸੁਰ ਦੇ ਆਉਣ ਨਾਲ ਮੱਧਮ ਗ੍ਰਾਮ ਪ੍ਰਚਾਰ ਵਿਚ ਆਇਆ। ਸਾਨੂੰ ਇਹ ਗੱਲ ਧਿਆਨ ਵਿਚ ਰੱਖਣੀ ਚਾਹੀਦੀ ਹੈ ਕਿ ਵੈਦਿਕ ਸੁਰਾਂ ਵਿਚ ਸ਼ੜਜ-ਪੰਚਮ ਭਾਵ ਦੀ ਪ੍ਰਧਾਨਤਾ ਸੀ। ਇਸ ਕਾਰਣ ਪੰਚਮ, ਧੈਵਤ ਅਤੇ ਨਿਸ਼ਾਦ, ਇਹ ਤਿੰਨ ਸੁਰ ਹੋਰ ਪ੍ਰਚਾਰ ਵਿਚ ਆ ਗਏ। ਸੁਰ ਸੰਵਾਦ ਦੇ ਅਨੁਸਾਰ ਪ੍ਰਥਮਾ ਅਥਵਾ ਉਦਾਤ ਦੇ ਅੰਤਰਗਤ ਗੰਧਾਰ ਅਤੇ ਨਿਖਾਦ (ਨਿਸ਼ਾਦ) ਸੁਰ ਹੋਏ। ਦ੍ਵਿਤੀਆ ਅਥਵਾ ਅਨੁਦਾਤ ਦੇ ਅੰਤਰਗਤ ਰਿਸ਼ਭ ਅਤੇ ਧੈਵਤ ਸੁਰ ਹੋਏ ਅਤੇ ਤ੍ਰਿਤੀਆ ਅਥਵਾ ਸਵਰਿਤ ਦੇ ਅੰਤਰਗਤ ਸ਼ੜਜ ਅਤੇ ਪੰਚਮ ਸੁਰ ਹੋਏ। ਇਸ ਪ੍ਰਕਾਰ ਸੱਤ ਸੁਰ ਪ੍ਰਚਾਰ ਵਿਚ ਆਏ।

ਪਾਨਿਨੀ ਦੇ ਸਮੇਂ ਤਕ ਸੰਗੀਤ ਵਿਚ ਸੱਤੇ ਸੁਰ ਪ੍ਰਚਾਰ ਵਿਚ ਆ ਚੁੱਕੇ ਸਨ। ਇਹ ਸੱਤ ਸੁਰ ਅਤੇ ਇਹਨਾਂ ਦੇ ਪੰਜ ਵਿਕਰਤ ਰੂਪ ਮਿਲਾ ਕੇ ਕੁੱਲ ਬਾਰਾਂ ਸੁਰ ਅੱਜ-ਕੱਲ ਪ੍ਰਚਲਿਤ ਹਨ।

# ਸੁਰਾਂ ਦੀ ਉਤਪਤੀ ਬਾਰੇ ਮਤਭੇਦ

1. ਪ੍ਰਾਚੀਨ ਸਮੇਂ ਵਿਚ ਕੁਝ ਲੋਕਾਂ ਦਾ ਵਿਚਾਰ ਸੀ ਕਿ ਸੱਤ ਸੁਰਾਂ ਦੀ ਉਤਪਤੀ ਅਨੇਕਾਂ ਪਸ਼ੂ-ਪੰਛੀਆਂ ਦੁਆਰਾ ਹੋਈ ਜੋ ਕਿ ਇਸ ਪ੍ਰਕਾਰ ਹੈ : ਮੋਰ ਤੋਂ ਸ਼ੜਜ, ਚਾਤਰਿਕ ਤੋਂ ਰਿਸ਼ਭ, ਬੱਕਰੇ ਤੋਂ ਗੰਧਾਰ, ਕਾਂ ਤੋਂ ਮੱਧਮ, ਕੋਇਲ ਤੋਂ ਪੰਚਮ, ਮੇਂਢਕ ਤੋਂ ਧੈਵਤ, ਹਾਥੀ ਤੋਂ ਨਿਸ਼ਾਦ ਦੀ ਉਤਪਤੀ ਹੋਈ।

2. ਫ਼ਾਰਸੀ ਦੇ ਇਕ ਵਿਦਵਾਨ ਦਾ ਮਤ ਹੈ ਕਿ ਹਜ਼ਰਤ ਮੂਸਾ ਜਦ ਪਹਾੜਾਂ ਵਿਚ ਫਿਰ ਕੇ ਉਥੋਂ ਦੀ ਛੱਟਾ ਦੇਖ ਰਹੇ ਸਨ ਤਾਂ ਉਸ ਵਕਤ ਆਕਾਸ਼-ਬਾਣੀ ਹੋਈ ਕਿ 'ਯਾ ਮੂਸਾ ਹਕੀਕੀ, ਤੂੰ ਆਪਣਾ ਅੱਸਾ ਇਸ ਪੱਥਰ 'ਤੇ ਮਾਰ।' ਇਹ ਆਵਾਜ਼ ਸੁਣ ਕੇ ਹਜ਼ਰਤ ਮੂਸਾ ਨੇ ਆਪਣਾ ਅੱਸਾ ਜ਼ੋਰ ਨਾਲ ਉਸ ਪੱਥਰ 'ਤੇ ਮਾਰਿਆ, ਤਾਂ ਪੱਥਰ ਦੇ ਸੱਤ ਟੋਟੇ ਹੋ ਗਏ ਅਤੇ ਹਰ ਇਕ ਟੁਕੜੇ ਵਿੱਚੋਂ ਪਾਣੀ ਦੀ ਧਾਰਾ ਵੱਖੋ-ਵੱਖਰੀ ਵਗਣ ਲੱਗੀ। ਉਸ ਜਲ ਧਾਰਾ ਦੀ ਆਵਾਜ਼ ਤੋਂ ਅਸਲਾਮਨੇਕ ਹਜ਼ਰਤ ਮੂਸਾ ਨੇ ਸੱਤ ਸੁਰਾਂ ਦੀ ਰਚਨਾ ਕੀਤੀ ਜਿਹਨਾਂ ਨੂੰ ਸਾ, ਰੇ, ਗ, ਮ, ਪ, ਧ, ਨੀ ਆਦਿਕ ਨਾਵਾਂ ਨਾਲ ਸੰਬੋਧਨ ਕੀਤਾ।

3. ਇਕ ਹੋਰ ਫ਼ਾਰਸੀ ਦੇ ਵਿਦਵਾਨ ਦਾ ਕਥਨ ਹੈ ਕਿ ਪਹਾੜਾਂ 'ਤੇ ਮੂਸੀਕਾਰ ਨਾਮ ਦਾ ਇਕ ਪੰਛੀ ਹੁੰਦਾ ਹੈ, ਜਿਸ ਦੇ ਨੱਕ ਵਿਚ ਸੱਤ ਸੁਰਾਖ਼ ਬੰਸੁਰੀ ਦੀ ਤਰ੍ਹਾਂ ਹੁੰਦੇ ਹਨ ਅਤੇ ਉਨ੍ਹਾਂ ਸੱਤ ਸੁਰਾਖ਼ਾਂ ਤੋਂ ਸੱਤ ਸੁਰ ਪੈਦਾ ਹੋਏ।

4. ਪੱਛਮੀ ਵਿਦਵਾਨ ਫ਼ਰਾਈਡ ਦੇ ਮਤ ਅਨੁਸਾਰ ਸੰਗੀਤ ਦੀ ਉਤਪਤੀ ਇਕ ਬਾਲਕ ਦੇ ਸਮਾਨ ਮਨੋ-ਵਿਗਿਆਨ ਦੇ ਆਧਾਰ 'ਤੇ ਹੋਈ। ਜਿਸ ਪ੍ਰਕਾਰ ਇਕ ਬਾਲਕ ਰੋਣਾ, ਚਿਲਾਣਾ, ਹੱਸਣਾ ਆਦਿਕ ਕ੍ਰਿਆਵਾਂ ਮਨੋ-ਵਿਗਿਆਨ ਦੀ ਲੋੜ ਅਨੁਸਾਰ ਆਪ ਹੀ ਸਿੱਖ ਜਾਂਦਾ ਹੈ, ਉਸੇ ਪ੍ਰਕਾਰ ਸੰਗੀਤ ਦੀ ਉਤਪਤੀ ਮਨੁੱਖ ਦੇ ਮਨੋ-ਵਿਗਿਆਨ ਦੇ ਆਧਾਰ 'ਤੇ ਆਪਣੇ ਆਪ ਹੋਈ।

5. ਜੇਮਸ ਲੋਕਾਂ ਦੇ ਮਤ ਦੇ ਅਨੁਯਾਈਆਂ ਦਾ ਵੀ ਇਹੋ ਹੀ ਕਹਿਣਾ ਹੈ ਕਿ ਪਹਿਲੇ ਮਨੁੱਖ ਨੇ ਬੋਲਣਾ ਅਤੇ ਚੱਲਣਾ ਫਿਰਣਾ ਸਿੱਖਿਆ, ਫਿਰ ਹੌਲੀ-ਹੌਲੀ ਕ੍ਰਿਆਸ਼ੀਲ ਹੋਣ ਨਾਲ ਉਸ ਦੇ ਅੰਦਰ ਸੰਗੀਤ ਆਪਣੇ ਆਪ ਪੈਦਾ ਹੋਇਆ।

6. ਵਿਦਵਾਨਾਂ ਦਾ ਵਿਚਾਰ ਹੈ ਕਿ ਸੰਗੀਤ ਦੀ ਉਤਪਤੀ ਆਰੰਭ ਵਿਚ ਵੇਦਾਂ ਦੇ ਨਿਰਮਾਤਾ ਬ੍ਰਹਮਾ ਜੀ ਦੁਆਰਾ ਹੋਈ। ਬ੍ਰਹਮਾ ਜੀ ਨੇ ਇਹ ਕਲਾ ਸ਼ਿਵ ਜੀ ਨੂੰ ਦਿੱਤੀ ਅਤੇ ਸ਼ਿਵ ਦੁਆਰਾ ਸਰਸਵਤੀ ਦੇਵੀ ਨੂੰ ਪ੍ਰਾਪਤ ਹੋਈ। ਇਸੇ ਲਈ ਸਰਸਵਤੀ ਜੀ ਨੂੰ 'ਵੀਣਾ ਪੁਸਤਕ ਧਾਰਣੀ' ਕਹਿ ਕੇ ਸੰਗੀਤ ਅਤੇ ਸਾਹਿਤ ਦੀ ਅਧਿਸ਼ਾਸਤਰੀ ਮੰਨਿਆ ਹੈ। ਸਰਸਵਤੀ ਜੀ ਤੋਂ ਸੰਗੀਤ ਕਲਾ ਦਾ ਗਿਆਨ ਨਾਰਦ ਜੀ ਨੂੰ ਪ੍ਰਾਪਤ ਹੋਇਆ। ਨਾਰਦ ਜੀ ਨੇ ਸਵਰਗ ਦੇ ਗੰਧਰਵ, ਕਿੰਨਰ ਅਤੇ ਅਪਛਰਾਵਾਂ ਨੂੰ ਸੰਗੀਤ ਦੀ ਸਿੱਖਿਆ ਦਿੱਤੀ; ਉਥੋਂ ਹੀ ਭਰਤ, ਨਾਰਦ ਅਤੇ ਹਨੂੰਮਾਨ ਆਦਿਕ ਰਿਸ਼ੀ ਸੰਗੀਤ-ਕਲਾ ਵਿਚ ਪੂਰਨ ਹੋ ਕੇ ਮਾਤ-ਲੋਕ ਵਿਚ ਸੰਗੀਤ-ਕਲਾ ਦੇ ਪ੍ਰਚਾਰ ਲਈ ਆਏ।

7. ਇਕ ਗ੍ਰੰਥਕਾਰ ਦੇ ਮਤ ਅਨੁਸਾਰ ਨਾਰਦ ਜੀ ਨੇ ਅਨੇਕਾਂ ਸਾਲਾਂ ਤਕ ਯੋਗ

ਸਾਧਨਾ ਕੀਤੀ, ਤਦ ਮਹਾਂਦੇਵ ਜੀ ਨੇ ਉਨ੍ਹਾਂ 'ਤੇ ਖ਼ੁਸ਼ ਹੋ ਕੇ ਸੰਗੀਤ-ਕਲਾ ਪ੍ਰਦਾਨ ਕੀਤੀ। ਪਾਰਵਤੀ ਜੀ ਦੀ ਸੁੱਤੀ ਹੋਈ ਦੀ ਨੁਹਾਰ ਨੂੰ ਦੇਖ ਕੇ, ਸ਼ਿਵ ਜੀ ਨੇ ਉਨ੍ਹਾਂ ਦੇ ਅੰਗ ਪ੍ਰਤਿਅੰਗਾਂ ਦੇ ਆਧਾਰ 'ਤੇ ਰੁਦ੍ਰਵੀਣਾ ਬਣਾਈ ਅਤੇ ਆਪਣੇ ਪੰਜ ਮੁਖਾਂ ਤੋਂ ਪੰਜ ਰਾਗਾਂ ਦੀ ਉਤਪਤੀ ਕੀਤੀ। ਉਸ ਤੋਂ ਉਪਰੰਤ ਛੇਵਾਂ ਰਾਗ ਪਾਰਵਤੀ ਜੀ ਦੇ ਮੁੱਖ ਤੋਂ ਉਤਪੰਨ ਹੋਇਆ।

ਸ਼ਿਵ ਜੀ ਦੇ ਪੂਰਬ, ਪੱਛਮ, ਉੱਤਰ, ਦੱਖਣ ਅਤੇ ਆਕਾਸ਼ ਦੇ ਮੁੱਖ ਤੋਂ ਕ੍ਰਮਵਾਰ : ਭੈਰਵ, ਹਿੰਡੋਲ, ਮੇਘ, ਦੀਪਕ ਅਤੇ ਸ੍ਰੀ ਰਾਗ ਪ੍ਰਗਟ ਹੋਏ ਅਤੇ ਪਾਰਵਤੀ ਦੁਆਰਾ ਕੈਸ਼ਿਕ ਰਾਗ ਦੀ ਉਤਪਤੀ ਹੋਈ। *ਸ਼ਿਵ ਪ੍ਰਦੇਸ਼ ਸਤੋਤਰ* ਵਿਚ ਲਿਖਿਆ ਹੈ ਕਿ ਤਿੰਨ ਜਗਤ ਦੀ ਜਨਨੀ ਗੌਰੀ ਨੂੰ ਸੋਨੇ ਦੇ ਸਿੰਘਾਸਨ ਉੱਤੇ ਬਿਠਾ ਕੇ ਪ੍ਰਦੋਸ਼ ਦੇ ਸਮੇਂ ਸ਼ੂਲਪਾਣ ਸ਼ਿਵ ਨੇ ਨਿਰਤ ਕਰਨ ਦੀ ਇੱਛਾ ਪ੍ਰਗਟ ਕੀਤੀ ਅਤੇ ਇਸ ਮੌਕੇ 'ਤੇ ਸਾਰੇ ਦੇਵਤੇ ਉਨ੍ਹਾਂ ਨੂੰ ਘੇਰ ਕੇ ਖੜੇ ਹੋ ਗਏ ਅਤੇ ਉਨ੍ਹਾਂ ਦੀ ਉਸਤਤਿ ਕਰਨ ਲੱਗੇ। ਉਸ ਸਮੇਂ ਸਰਸਵਤੀ ਨੇ ਵੀਣਾ, ਇੰਦਰ ਨੇ ਵੇਣੂ, ਬ੍ਰਹਮਾ ਜੀ ਨੇ ਕਰਤਾਲ ਵਜਾਉਣਾ ਆਰੰਭ ਕੀਤਾ। ਲੱਛਮੀ ਜੀ ਗਾਉਣ ਲੱਗੀ ਅਤੇ ਵਿਸ਼ਨੂੰ ਭਗਵਾਨ ਮ੍ਰਿਦੰਗ ਵਜਾਉਣ ਲੱਗੇ। ਇਸ ਨਿਰਤਮਯ ਸੰਗੀਤ ਉਤਸਵ ਨੂੰ ਵੇਖਣ ਲਈ ਗੰਧਰਵ, ਯਕਸ਼, ਪਤੰਗ, ਉਰਗ, ਸਿਧ, ਸਾਧਯ, ਵਿਧਾਧਰ, ਦੇਵਤੇ ਅਪਛਰਾ-ਗਣ ਆਦਿਕ ਸਾਰੇ ਹਾਜ਼ਰ ਸਨ।

ਸੋ ਇਸ ਪ੍ਰਕਾਰ ਸੰਗੀਤ ਦੀ ਉਤਪਤੀ ਦੇ ਵਿਸ਼ੇ 'ਤੇ ਵੱਖੋ-ਵੱਖਰੇ ਮਤ ਪਾਏ ਜਾਂਦੇ ਹਨ। ਇਹਨਾਂ ਵਿੱਚੋਂ ਕਿਹੜਾ ਮਤ ਠੀਕ ਹੈ ਅਤੇ ਕਿਹੜਾ ਨਹੀਂ; ਇਹ ਦੱਸਣਾ ਬੜਾ ਔਖਾ ਹੈ ਅਤੇ ਸੰਗੀਤ-ਕਲਾ ਦਾ ਜਨਮ ਕਿਵੇਂ ਅਤੇ ਕਦੋਂ ਹੋਇਆ, ਇਸ 'ਤੇ ਆਪਣਾ ਨਿਰਣਾ ਦੇਣਾ ਬੜਾ ਹੀ ਕਠਿਨ ਹੈ।

# ਸੁਖਮਬਾਣੀ

ਬਾਣੀਆਂ ਤਾਂ ਸੰਸਾਰ ਵਿਚ ਬਹੁਤ ਹਨ ਪਰ ਵਿਦਵਾਨ ਚੌਂਹ ਬਾਣੀਆਂ ਦਾ ਵਰਣਨ ਕਰਦੇ ਹਨ। ਜਿਵੇਂ :

(1) ਪਰਾ; (2) ਪਸੰਤੀ; (3) ਮਧਿਮਾ; (4) ਬੈਖਰੀ।

ਪਰ ਅਸਲ ਬਾਣੀ ਤਾਂ ਉਹ ਹੈ ਜਿਹੜੀ ਧੁਰੋਂ ਆਈ ਅਤੇ ਗੁਰੂ ਸਾਹਿਬ ਜੀ ਨੇ ਮੁੱਖੋਂ ਉਚਾਰੀ ਹੈ। ਜਿਵੇਂ :

**ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥** *(ਸੋਰਠਿ ਮ: ੫, ਪੰਨਾ 628)*

**ਇਸ ਦੇਹੀ ਕਉ ਸਿਮਰਹਿ ਦੇਵ ॥** *(ਭੈਰਉ ਕਬੀਰ ਜੀਉ, ਪੰਨਾ 1159)*

**ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥** *(ਨਟ ਮ: ੪, ਪੰਨਾ 982)*

**ਸਗਲ ਬਾਨੀ ਮਹਿ ਅੰਮ੍ਰਿਤ ਬਾਨੀ ॥**
**ਹਰਿ ਕੋ ਜਸੁ ਸੁਨਿ ਰਸਨ ਬਖਾਨੀ ॥** *(ਗਉੜੀ ਸੁਖਮਨੀ ਮ: ੫, ਪੰਨਾ 266)*

ਇਸ ਆਨੰਦਮਈ ਬਾਣੀ ਨੂੰ ਪੜ੍ਹ, ਸੁਣ ਅਤੇ ਵਿਚਾਰ ਕੇ ਉਸ ਹਰੀ ਦੇ ਪਵਿੱਤਰ ਨਾਮ ਨੂੰ ਧਿਆਉਣਾ ਚਾਹੀਦਾ ਹੈ।

ਇਸ ਪ੍ਰਕਾਰ ਧਰਤੀ 'ਤੇ ਅਸਥਾਨ ਵੀ ਬਹੁਤ ਹਨ, ਵੱਡੇ-ਛੋਟੇ, ਲੰਬੇ-ਚੌੜੇ, ਉੱਚੇ-ਨੀਵੇਂ; ਪਰ ਸਾਰਿਆਂ ਅਸਥਾਨਾਂ ਨਾਲੋਂ ਕਿਹੜਾ ਅਸਥਾਨ ਵੱਡਾ ਅਤੇ ਸ਼ੋਭਨੀਕ ਹੈ ? ਉਹ ਹੈ ਤਾਂ ਕੇਵਲ ਨਾਮ ਹੈ। ਜਿਵੇਂ ਗੁਰਬਾਣੀ ਵਿਚ ਵੀ ਆਉਂਦਾ ਹੈ :

**ਸਗਲ ਥਾਨ ਤੇ ਓਹੁ ਊਤਮ ਥਾਨੁ ॥**
**ਨਾਨਕ ਜਿਹ ਘਟਿ ਵਸੈ ਹਰਿ ਨਾਮੁ ॥** *(ਗਉੜੀ ਸੁਖਮਨੀ ਮ: ੫, ਪੰਨਾ 266)*

ਸੋ, ਉਹ ਅਸਥਾਨ ਸਭ ਤੋਂ ਉੱਤਮ ਹੈ ਜਿਥੇ ਹਰੀ ਦਾ ਨਾਉਂ ਹੈ ਜਾਂ ਜਿਸ ਅਸਥਾਨ 'ਤੇ ਬੈਠ ਕੇ ਜਾਂ ਜਿਸ ਸਰੀਰ ਰਾਹੀਂ ਨਾਮ ਜਪਿਆ ਜਾਵੇ, ਉਹੋ ਹੀ ਥਾਨ ਉੱਤਮ ਹੈ। ਜਿਵੇਂ :

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥**
**ਸੇ ਅਸਥਲ ਸੋਇਨ ਚਉਬਾਰੇ ॥** *(ਮਾਝ ਮ: ੫, ਪੰਨਾ 105)*

ਗੁਰਬਾਣੀ ਤਾਂ ਸਰਬ ਰਸ ਵਿਚ ਪ੍ਰਧਾਨ ਹੈ। ਪਰ ਸ਼ਾਂਤੀ, ਨਿਮਰਤਾ, ਗ਼ਰੀਬੀ, ਸਾਦਗੀ, ਗੰਭੀਰਤਾਈ, ਪ੍ਰੇਮ-ਪਿਆਰ, ਸ਼ਰਧਾ, ਪ੍ਰੇਮਾ-ਭਗਤੀ ਨੂੰ ਜ਼ਿਆਦਾ ਅਪਨਾਇਆ ਹੈ। ਜਿਵੇਂ :

**ਸਾਚੁ ਕਹੋਂ ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥੯॥**
*(ਸਵੱਯੇ ਪਾ: ੧੦)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਹੀ ਬਾਣੀ ਅੰਦਰ ਕਿਸੇ ਨਾਲ ਵੈਰ-ਵਿਰੋਧ

ਨਹੀਂ ਲਿਖਿਆ ਅਤੇ ਨਾ ਹੀ ਕਿਸੇ ਦੀ ਨਿੰਦਿਆ ਲਿਖੀ ਗਈ। ਸਿਰਫ਼ ਉਸ ਅਕਾਲ ਪੁਰਖ ਦੀ ਉਸਤਤਿ ਹੀ ਉਸਤਤਿ ਹੈ।

ਸੰਤ ਜੀ ਮਹਾਰਾਜ ਬ੍ਰਹਮ ਗਿਆਨੀ ਬਾਬਾ ਦਲੀਪ ਸਿੰਘ ਜੀ, ਜਿਨ੍ਹਾਂ ਪਾਸੋਂ ਦਾਸ ਨੇ ਆਤਮਕ ਸ਼ਕਤੀ ਪ੍ਰਾਪਤ ਕੀਤੀ ਹੈ, ਉਹ ਬਚਨ ਕਰਿਆ ਕਰਦੇ ਸਨ ਕਿ ਇਹ ਧੁਰੋਂ ਆਈ ਹੋਈ ਇਲਾਹੀ ਬਾਣੀ ਅਨੁਭਵ ਨਾਲ ਹੀ ਪ੍ਰਗਟ ਹੋਈ ਹੈ। ਸੋ, ਇਸ ਦਾ ਅਰਥ-ਭਾਵ ਵੀ ਕੋਈ ਅਨੁਭਵ ਵਾਲਾ ਹੀ ਕਰ ਸਕਦਾ ਹੈ।

ਸੋ, ਮੇਰਾ ਤਾਂ ਇਹ ਨਿੱਜੀ ਵਿਚਾਰ ਹੈ ਕਿ ਜਿਥੇ ਪਵਿੱਤਰ ਬਾਣੀ ਉਚਾਰਨ ਕੀਤੀ ਹੋਈ ਦਾ ਅਰਥ ਅਨੁਭਵੀ ਮਹਾਪੁਰਸ਼ ਹੀ ਕਰ ਸਕਦੇ ਹਨ, ਉਥੇ ਗੁਰਬਾਣੀ ਨਾਲ ਮਿਲੇ ਹੋਏ ਰਾਗ ਵੀ ਉਹੋ ਪੁਰਸ਼ ਹੀ ਗਾ ਸਕਦੇ ਹਨ ਜਿਨ੍ਹਾਂ ਨੂੰ ਅਨੁਭਵ ਹੁੰਦਾ ਹੈ।

ਇਹ ਸਿੱਖਣ ਵਾਲਾ ਸੰਗੀਤ ਉਰੇ ਹੀ ਰਹਿ ਜਾਂਦਾ ਹੈ, ਉਥੋਂ ਤਕ ਨਹੀਂ ਪਹੁੰਚ ਸਕਦਾ, ਜਿਥੋਂ ਤਕ ਅਨੁਭਵੀ ਪੁਰਸ਼, ਨਾਮ ਦੇ ਰੰਗਣ ਵਿਚ ਰੰਗੇ ਹੋਏ ਅਤੇ ਸੰਗੀਤ ਦੀ ਦੁਨੀਆ ਵਿਚ ਵਾਸ ਕਰਨ ਵਾਲੇ ਹੀ ਪਹੁੰਚ ਸਕਦੇ ਹਨ ਅਤੇ ਰਾਗ ਨੂੰ ਵਿਸਥਾਰ-ਪੂਰਵਕ ਗਾ ਕੇ ਸਰੋਤਾਗਣਾਂ ਨੂੰ ਮੋਹ ਸਕਦੇ ਹਨ।

ਦਸਮ ਪਿਤਾ ਸ੍ਰੀ ਗੁਰੂ ਕਲਗ਼ੀਧਰ ਚੋਜੀ ਪਾਤਸ਼ਾਹ ਨੂੰ ਵਿੱਦਿਆ ਦੇ ਪ੍ਰਚਾਰ ਕਰਨ ਦਾ ਬਹੁਤ ਪ੍ਰੇਮ ਅਤੇ ਸ਼ੌਕ ਸੀ। ਉਹ ਅਨੇਕਾਂ ਕਵੀਸ਼ਰਾਂ ਅਤੇ ਪੰਡਿਤਾਂ ਨੂੰ ਆਪਣੇ ਪਾਸ ਰੱਖ ਕੇ ਉਨ੍ਹਾਂ ਕੋਲੋਂ ਕਵੀਸ਼ਰੀ ਕਰਵਾ ਕੇ ਸੁਣਦੇ ਅਤੇ ਆਪ ਵੀ ਕਰਦੇ। ਕਵੀਸ਼ਰੀ ਕਰਨ ਲਈ ਸਾਰੇ ਪੰਡਿਤਾਂ ਅਤੇ ਕਵੀਸ਼ਰਾਂ ਨੂੰ ਬਹੁਤ ਸੁੰਦਰ ਅਸਥਾਨ 'ਤੇ ਇਕ ਮਕਾਨ ਉਸਾਰ ਕੇ ਦਿੱਤਾ ਹੋਇਆ ਸੀ। ਸੰਸਕ੍ਰਿਤ, ਬ੍ਰਿਜ, ਅਰਬੀ, ਫ਼ਾਰਸੀ ਅਤੇ ਹੋਰ ਕਈ ਭਾਸ਼ਾਵਾਂ ਵਿਚ ਲਿਖੇ ਹੋਏ ਗ੍ਰੰਥ ਉਲਥਾ ਕਰਨ ਲਈ ਉਨ੍ਹਾਂ ਨੂੰ ਦਿੱਤੇ ਹੋਏ ਸਨ। ਪਰ ਇਕ ਉਨ੍ਹਾਂ ਦਾ ਸਖ਼ਤ ਹੁਕਮ ਸੀ ਕਿ ਕੋਈ ਵੀ ਕਵੀਸ਼ਰ ਆਪਣੀ ਕਵਿਤਾ ਇਸ ਮਕਾਨ ਤੋਂ ਬਾਹਰ ਨਾ ਲੈ ਜਾਵੇ। ਇਸ ਲਈ ਜਦ ਕਵੀਸ਼ਰ ਮਕਾਨ ਤੋਂ ਬਾਹਰ ਜਾਂਦੇ ਤਾਂ ਉਨ੍ਹਾਂ ਦੀ ਤਲਾਸ਼ੀ ਲਈ ਜਾਂਦੀ।

ਇਕ ਦਿਨ ਹੰਸ ਰਾਜ ਕਵੀਸ਼ਰ ਨੇ ਬੜੇ ਚੰਗੇ, ਚਟਪਟੇ ਕਬਿੱਤ ਬਣਾਏ, ਤਾਂ ਉਸ ਵੇਲੇ ਉਸ ਦੇ ਮਨ ਵਿਚ ਹੰਕਾਰ ਆ ਗਿਆ ਅਤੇ ਸੋਚਣ ਲੱਗਾ ਕਿ ਇਥੇ ਤਾਂ ਗੁਰੂ ਜੀ ਸਿਰਫ਼ ਤਨਖ਼ਾਹ ਹੀ ਦੇਣਗੇ, ਉਨ੍ਹਾਂ ਨੇ ਜ਼ਿਆਦਾ ਕੁਝ ਦੇਣਾ ਨਹੀਂ ਅਤੇ ਇਹੋ ਜਿਹੇ ਕਬਿੱਤ ਦੁਬਾਰਾ ਰਚੇ ਨਹੀਂ ਜਾ ਸਕਦੇ। ਸੋ ਜੇਕਰ ਮੈਂ ਕਿਸੇ ਹੋਰ ਰਾਜੇ ਨੂੰ ਜਾ ਕੇ ਸੁਣਾਵਾਂ ਤਾਂ ਉਸ ਕੋਲੋਂ ਮੈਨੂੰ ਚੋਖਾ ਇਨਾਮ ਮਿਲੇਗਾ।

ਸੋ, ਇਹ ਗੱਲ ਵਿਚਾਰ ਕੇ ਉਸ ਨੇ ਉਹ ਕਬਿੱਤ ਆਪਣੇ ਪੱਟਾਂ ਉੱਤੇ ਲਿਖ ਕੇ ਉਪਰੋਂ ਧੋਤੀ ਬੰਨ੍ਹ ਲਈ। ਹੁਣ ਗੁਰੂ ਜੀ ਵੀ ਕੌਤਕੀ, ਅੰਤਰਜਾਮੀ, ਘਟਿ ਘਟਿ ਦੀ ਜਾਨਣਹਾਰ ਕਦੋਂ ਉਕਦੇ ਸਨ। ਉਨ੍ਹਾਂ ਨੇ ਲਾਂਗਰੀਆਂ ਨੂੰ ਹੁਕਮ ਦਿੱਤਾ ਕਿ ਗਰਮ ਪਾਣੀ ਅਤੇ ਦਹੀਂ ਲਿਆਓ ਅਤੇ ਸਾਰੇ ਪੰਡਿਤਾਂ ਤੇ ਕਵੀਸ਼ਰਾਂ ਨੂੰ ਇਸ਼ਨਾਨ ਕਰਵਾਓ, ਜੋ ਇਨ੍ਹਾਂ ਨੂੰ ਗਰਮੀ ਖ਼ੁਸ਼ਕੀ ਨਾ ਹੋਵੇ। ਬਾਕੀ ਸਾਰੇ ਕਵੀਸ਼ਰ ਤਾਂ ਖ਼ੁਸ਼ੀ-ਖ਼ੁਸ਼ੀ ਇਸ਼ਨਾਨ ਕਰੀ ਗਏ, ਪਰ ਜਦ ਕਵੀ ਹੰਸ ਰਾਜ ਦੀ ਵਾਰੀ ਆਈ ਤਾਂ ਉਸ ਕਿਹਾ ਕਿ ਮੈਂ ਇਸ਼ਨਾਨ ਨਹੀਂ ਕਰਨਾ, ਕਿਉਂਕਿ ਮੈਨੂੰ ਤੇਈਆ ਤਾਪ ਚੜ੍ਹਦਾ ਹੈ।

ਤਦ ਗੁਰੂ ਜੀ ਹੱਸ ਕੇ ਕਹਿਣ ਲੱਗੇ ਕਿ ਹੰਸ ਰਾਜ ਨੂੰ ਮਾਣ ਅਤੇ ਹੰਕਾਰ ਹੋ ਗਿਆ ਹੈ ਕਿ ਮੇਰੇ ਵਰਗੇ ਕਬਿੱਤ ਕੋਈ ਨਹੀਂ ਰਚ ਸਕਦਾ, ਤਦ ਹੀ ਇਹ ਆਪਣੇ ਪੱਟਾਂ 'ਤੇ ਲਿਖ ਕੇ ਚੋਰੀ ਲੈ ਚੱਲਿਆ ਹੈ, ਪਰ ਇਹ ਨਹੀਂ ਜਾਣਦਾ ਕਿ ਗੁਰੂ ਘਰ ਦੇ ਤਾਂ ਘਾਹੀ ਵੀ ਇਸ

ਨਾਲੋਂ ਚੰਗੀ ਕਵਿਤਾ ਕਰ ਲੈਂਦੇ ਹਨ। ਇਹ ਸੁਣ ਕੇ ਸਾਰੇ ਕਵੀਸ਼ਰਾਂ ਨੇ ਉਸ ਦਾ ਪੱਟ ਵੇਖ ਕੇ ਉਸ ਨੂੰ ਬਹੁਤ ਸ਼ਰਮਿੰਦਾ ਕੀਤਾ ਅਤੇ ਗੁਰੂ ਜੀ ਨੂੰ ਵੀ ਸਰਬੱਗਯ ਜਾਣਿਆ।

ਪਰ ਕਵੀ ਹੰਸ ਰਾਜ ਅੰਦਰੋ-ਅੰਦਰੀ ਵੱਟ ਖਾ ਕੇ ਗੁਰੂ ਜੀ ਦੇ ਘਾਹੀ ਤੋਂ ਕਬਿੱਤ ਸੁਣਨ ਦੀ ਇੱਛਾ ਧਾਰ ਕੇ ਚੰਦ ਕਵੀ ਤੋਂ ਇਹ ਸਵੱਯਾ ਬਣਵਾ ਕੇ ਸੁਣਾਇਆ:

ਨਵਸਾਤ ਤਿਯੇ, ਨਵਸਾਤ ਕਿਯੇ, ਨਵਸਾਤ ਪਿਯੇ, ਨਵਸਾਤ ਪਿਆਏ।
ਨਵਸਾਤ ਰਚੇ, ਨਵਸਾਤ ਬਦੇ, ਨਵਸਾਤ ਪਯਾਦਹਿ ਦਾਯਕ ਪਾਏ।
ਜੀਤ ਕਲਾ ਨਵਸਾਤਨ ਕੀ, ਨਵਸਾਤਨ ਕੇ ਮੁਖ ਅੰਤਰ ਛਾਏ।
ਮਾਨਹੁ ਮੇਘ ਕੇ ਮੰਡਲ ਮੈ, ਕਵੀ 'ਚੰਦਨ' ਚੰਦ ਕਲੇਵਰ ਛਾਏ।

*(ਤਵਾਰੀਖ਼ ਖ਼ਾਲਸਾ)*

ਕਬਿੱਤ ਸੁਣਾ ਕੇ ਗੁਰੂ ਜੀ ਨੂੰ ਆਖਣ ਲੱਗਾ ਕਿ ਤੁਸੀਂ ਆਪਣੇ ਘਾਹੀ ਨੂੰ ਕਹੋ ਕਿ ਇਸ ਸਵੱਯੇ ਦਾ ਅਰਥ ਦੱਸੇ। ਸੋ ਗੁਰੂ ਜੀ ਦਾ ਹੁਕਮ ਪਾ ਕੇ ਭਾਈ ਧੰਨਾ ਜੋ ਕਿ ਗੁਰੂ ਸਾਹਿਬ ਦੇ ਘੋੜਿਆਂ ਨੂੰ ਘਾਹ ਪਾਉਣ ਵਾਲਾ ਘਾਹੀ ਸੀ, ਨੇ ਇਸ ਸਵੱਯੇ ਦੇ ਅਰਥ ਕਹਿ ਸੁਣਾਏ।

ਫਿਰ ਭਾਈ ਧੰਨੇ ਘਾਹੀ ਨੇ ਆਖਿਆ ਕਿ ਕਵੀ ਜੀ, ਹੁਣ ਤੁਸੀਂ ਮੇਰੇ ਰਚੇ ਹੋਏ ਇਸ ਸਵੱਯੇ ਦਾ ਅਰਥ ਕਰ ਕੇ ਦੱਸੋ:

ਮੀਨ ਮਰੇ ਜਲ ਕੇ ਪਰਸੇ ਕਬਹੂੰ ਨ, ਮਰੇ ਪਰ ਪਾਵਕ ਪਾਏ।
ਹਾਥੀ ਮਰੇ ਮਦ ਕੇ ਪਰਸੇ ਕਬਹੂੰ ਨ, ਮਰੇ ਤਨ ਤਾਪ ਕੇ ਆਏ।
ਤੀਯ ਮਰੇ ਪੀਅ ਕੇ ਪਰਸੇ ਕਬਹੂੰ ਨ, ਮਰੇ ਪਰਦੇਸ ਸਿਧਾਏ।
ਗੂੜ੍ਹ ਮੈਂ ਬਾਤ ਕਹੀ ਦਿੱਜ ਰਾਜ ਬਿਚਾਰ ਸਕੈ, ਨ ਬਿਨਾਂ ਚਿਤ ਲਾਏ।

*(ਤਵਾਰੀਖ਼ ਖ਼ਾਲਸਾ)*

ਸਵੱਯਾ ਸੁਣ ਕੇ ਕਵੀ ਹੰਸ ਰਾਜ ਸੋਚਾਂ ਦੇ ਸਮੁੰਦਰ ਵਿਚ ਡੁੱਬ ਗਿਆ। ਕਵੀ ਰਾਜ ਨੂੰ ਵਿਚਾਰ ਰੂਪੀ ਸਮੁੰਦਰ ਵਿਚ ਗੋਤੇ ਖਾਂਦਿਆਂ ਵੇਖ ਕੇ ਗੁਰੂ ਜੀ ਨੇ ਆਖਿਆ— ਹੰਸ ਰਾਜ ਜੀ, ਸਾਡੇ ਧੰਨੇ ਕਵੀ ਦੇ ਸਵੱਯੇ ਦੇ ਅਰਥ ਕਰ ਕੇ ਦੱਸੋ।

ਲੇਕਿਨ ਕਵੀ ਦਾ ਹੰਕਾਰ ਟੁੱਟ ਚੁੱਕਾ ਸੀ। ਉਸ ਨੇ ਹਾਰ ਮੰਨ ਕੇ ਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ ਅਤੇ ਧੰਨੇ ਘਾਹੀ ਨੂੰ ਬੇਨਤੀ ਕੀਤੀ ਕਿ ਕ੍ਰਿਪਾ ਕਰਕੇ ਇਸ ਦੇ ਅਰਥ ਤੁਸੀਂ ਹੀ ਦੱਸੋ ਕਿਉਂਕਿ ਮੇਰੇ ਤਾਂ ਵਿਚਾਰ ਵਿਚ ਇਹ ਗੱਲ ਨਾ-ਮੁਮਕਿਨ ਲੱਗਦੀ ਹੈ ਕਿ ਮੱਛੀ ਦੀ ਮੌਤ ਜਲ ਨੂੰ ਪਰਸ ਕੇ ਕਿਵੇਂ ਹੋ ਸਕਦੀ ਹੈ ਅਤੇ ਉਹ ਕਦੇ ਵੀ ਨਹੀਂ ਮਰ ਸਕਦੀ ਭਾਵੇਂ ਉਸ ਉੱਤੇ ਅੱਗ ਦੇ ਅੰਗਾਰ ਵੀ ਰੱਖੇ ਜਾਣ।

ਤਾਂ ਭਾਈ ਧੰਨੇ ਨੇ ਮੁਸਕਰਾ ਕੇ ਉੱਤਰ ਦਿੱਤਾ ਕਿ ਕਵੀ ਰਾਜ ਜੀ, ਇਹ ਬਾਤ ਤਾਂ ਬਹੁਤ ਛੋਟੀ ਜਿਹੀ ਹੈ ਜਿਹੜੀ ਕਿ ਮੈਂ ਤੁਹਾਡੇ ਅੱਗੇ ਪਾਈ ਹੈ, ਇਸਦਾ ਅਰਥ ਤਾਂ ਅਕਲ ਅਤੇ ਬੁੱਧੀ ਨਾਲ ਹੀ ਪ੍ਰਾਪਤ ਹੋਵੇਗਾ। ਜਿਵੇਂ:

ਸਵੱਯਾ।
ਮੀਨ ਮਰੇ ਜਲ ਕੇ ਪਰਸੇ ਕਬਹੂੰ ਨ, ਮਰੇ ਪਰ ਪਾਵਕ ਪਾਏ।
ਹਾਥੀ ਮਰੇ ਮਦ ਕੇ ਪਰਸੇ ਕਬਹੂੰ ਨ, ਮਰੇ ਤਨ ਤਾਪ ਕੇ ਆਏ।
ਤੀਯ ਮਰੇ ਪੀਅ ਕੇ ਪਰਸੇ ਕਬਹੂੰ ਨ, ਮਰੇ ਪਰਦੇਸ ਸਿਧਾਏ।
ਗੂੜ੍ਹ ਮੈਂ ਬਾਤ ਕਹੀ ਦਿੱਜ ਰਾਜ ਬਿਚਾਰ ਸਕੈ, ਨ ਬਿਨਾਂ ਚਿਤ ਲਾਏ।

*(ਤਵਾਰੀਖ਼ ਖ਼ਾਲਸਾ)*

ਇਹ ਸੁਣ ਕੇ ਕਵੀ ਹੰਸ ਰਾਜ ਗੁਰੂ ਸਾਹਿਬ ਜੀ ਦੀ ਚਰਨੀਂ ਢਹਿ ਪਿਆ ਅਤੇ ਆਪਣੇ ਦੁਆਰਾ ਕੀਤੇ ਹੋਏ ਮਾਣ ਤੇ ਹੰਕਾਰ ਦੀ ਮਾਫ਼ੀ ਮੰਗੀ।

ਇਹ ਤਾਂ ਇਕ ਗੁਰੂ ਸਾਹਿਬ ਜੀ ਦੇ ਘੋੜਿਆਂ ਦੀ ਸੇਵਾ ਕਰਨ ਵਾਲਾ ਅਤੇ ਘਾਹ ਕੱਟ ਕੇ ਪਾਉਣ ਵਾਲਾ ਇਕ ਅਦਨਾ ਜਿਹਾ ਘਾਹੀ ਸੀ। ਜੇਕਰ ਉਸ ਦੀ ਉਚਾਰਨ ਕੀਤੀ ਹੋਈ ਕੱਚੀ ਬਾਣੀ ਕਿਸੇ ਦੇ ਸਮਝ ਨਹੀਂ ਆ ਸਕਦੀ ਤਾਂ ਧੁਰੋਂ ਆਈ ਇਲਾਹੀ ਬਾਣੀ ਦਾ ਅਰਥ-ਭਾਵ ਅਤੇ ਗੁਰੂ ਸਾਹਿਬ ਜੀ ਦੇ ਆਪਣੇ ਅਨੁਭਵ ਨਾਲ ਰਚਿਤ ਸੰਗੀਤ-ਸ਼ੈਲੀ ਨੂੰ ਕੌਣ ਸਮਝ ਸਕਦਾ ਹੈ ਅਤੇ ਕੌਣ ਪੂਰੇ ਨਿਯਮਾਂ ਸਹਿਤ ਗਾਇਨ ਕਰ ਕੇ ਸਰੋਤਾਵਾਂ 'ਤੇ ਪ੍ਰਭਾਵ ਪਾ ਸਕਦਾ ਹੈ।

ਸੋ ਇਹ ਉਹੋ ਹੀ ਸੰਗੀਤਕਾਰ ਜਾਂ ਰਾਗੀ ਕੀਰਤਨ ਦੁਆਰਾ ਆਪ ਮਹਾਂ-ਆਨੰਦ ਪ੍ਰਾਪਤ ਕਰ ਸਕਦੇ ਹਨ, ਜਿਨ੍ਹਾਂ 'ਤੇ ਪਰਮੇਸ਼ੁਰ ਅਕਾਲ ਪੁਰਖ ਵਾਹਿਗੁਰੂ ਆਪ ਕ੍ਰਿਪਾ ਕਰ ਕੇ ਬਖ਼ਸ਼ਿਸ਼ ਦੇਵੇ।

ਮੈਂ ਬਹੁਤੇ ਉਸਤਾਦਾਂ ਤੇ ਵਿਦਵਾਨਾਂ ਕੋਲ ਬੇਨਤੀ ਕੀਤੀ ਕਿ ਮੈਂ ਤੁਹਾਡੇ ਕੋਲੋਂ ਸ੍ਰੀ ਰਾਗ ਸੁਣਨਾ ਚਾਹੁੰਦਾ ਹਾਂ। ਕਿਸੇ ਨੇ ਆਖਿਆ ਕਿ ਮੇਰੇ ਇਕ ਚੀਜ਼ ਯਾਦ ਹੈ ਅਤੇ ਕਿਸੇ ਨੇ ਕਿਹਾ ਕਿ ਮੇਰੇ ਦੋ, ਪਰ ਕਿਸੇ ਨੇ ਵੀ ਇਹ ਨਹੀਂ ਆਖਿਆ ਕਿ ਮੈਂ ਤੁਹਾਨੂੰ ਪੂਰਾ ਸਹੀ ਸਰੂਪ ਗਾਇਨ ਕਰ ਕੇ ਸੁਣਾਉਂਦਾ ਹਾਂ।

ਸਗੋਂ ਨਾਲ ਲੱਗਦੇ ਦੋ ਚਾਰ ਗੁਣੀ-ਜਨਾਂ ਨੇ ਇਹ ਵੀ ਆਖਿਆ—ਸੰਤ ਜੀ! ਇਸ ਗਿੱਲੇ ਪੀਹਣ ਵਾਲੇ ਰਾਗ ਦੀ ਤੁਹਾਨੂੰ ਕੀ ਲੋੜ ਪੈ ਗਈ। ਗਾਉਣ ਲਈ ਤਾਂ ਦੁਨੀਆ ਵਿਚ ਹੋਰ ਰਾਗ ਬਥੇਰੇ ਹਨ। ਤੁਹਾਨੂੰ ਕੀ ਜ਼ਰੂਰਤ ਪੈ ਗਈ ਸ੍ਰੀ ਰਾਗ ਦੇ ਸਰੂਪ ਦੀ?

ਮੈਂ ਉਨ੍ਹਾਂ ਨੂੰ ਤਾਂ ਕੋਈ ਜਵਾਬ ਨਹੀਂ ਦਿੱਤਾ ਪਰ ਮੈਂ ਆਪਣੀ ਤਪੱਸਿਆ ਸ੍ਰੀ ਰਾਗ ਲਈ ਜਾਰੀ ਰੱਖੀ। ਜਦ ਕਿ ਮੈਨੂੰ ਇਸ ਦੌਰਾਨ ਵਿਚ ਡੇਢ ਸਾਲ ਕੈਨੇਡਾ ਅਤੇ ਇੰਗਲੈਂਡ ਦਾ ਤੀਸਰਾ ਟੂਰ ਵੀ ਲਾਉਣਾ ਪਿਆ। ਇਸ ਟੂਰ ਦੇ ਦੌਰਾਨ ਕਈ ਮੁਸਲਮਾਨ, ਹਿੰਦੂ, ਈਸਾਈ ਗਾਇਕ ਅਤੇ ਸਿੱਖ ਕੀਰਤਨੀਏ ਵੀ ਮਿਲੇ, ਪਰ ਉਨ੍ਹਾਂ ਸਾਰਿਆਂ ਕੋਲੋਂ ਮੈਨੂੰ ਇੱਕੋ ਇਕ ਹੀ ਜਵਾਬ ਮਿਲਦਾ ਰਿਹਾ—ਸੰਤ ਜੀ! ਤੁਹਾਥੋਂ ਪਰੇ ਇਸ ਰਾਗ ਦਾ ਜਾਣੂ ਕੌਣ ਹੋ ਸਕਦਾ ਹੈ। ਪਰ ਇਹ ਉਹਨਾਂ ਦਾ ਕਹਿਣਾ ਮੈਂ ਨਿਰਾ ਪੰਪ ਦੀ ਫੂਕ ਹੀ ਸਮਝਦਾ ਰਿਹਾ।

ਵਾਪਸ ਜਦ ਮੈਂ ਇੰਡੀਆ ਪੁੱਜਾ ਅਤੇ ਕੁਝ ਸਮੇਂ ਮਗਰੋਂ ਸ੍ਰੀ ਅਨੰਦਪੁਰ ਸਾਹਿਬ ਵਿਚ *ਸੁਰ ਸਿਮਰਨ ਸੰਗੀਤ* ਦਾ ਤੀਸਰਾ ਭਾਗ ਲਿਖਾਉਣਾ ਆਰੰਭ ਕੀਤਾ, ਕੁਦਰਤੀ ਉਸ ਦਿਨ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਦਾ ਸ਼ਹੀਦੀ ਗੁਰਪੁਰਬ ਵੀ ਸੀ।

ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਇਕ ਮਹਾਨ ਪਵਿੱਤਰ ਧਰਤੀ ਹੈ, ਜਿਥੇ ਹਜ਼ਾਰਾਂ ਹੀ ਸ਼ਹੀਦਾਂ ਦੀਆਂ ਰੂਹਾਂ ਨਿਵਾਸ ਕਰਦੀਆਂ ਹਨ। ਜਿਥੇ ਕਾਫ਼ੀ ਸਮੇਂ ਤੋਂ ਮਹਾਂਪੁਰਸ਼ ਅਤੇ ਅਵਤਾਰ ਲੋਕ ਘੋਰ ਤਪੱਸਿਆ ਕਰਦੇ ਆਏ ਹਨ। ਜਿਥੇ ਮਹਾਨ ਦਾਨੀਆਂ ਨੇ ਆਪਣਾ ਹਿੱਸਾ ਇਸ ਸਥਾਨ 'ਤੇ ਪਾਇਆ ਹੈ। ਜਿਥੇ ਗੁਰੂ ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ, ਇਸ ਜਗ੍ਹਾ ਨੂੰ ਜ਼ਰ ਖ਼ਰੀਦ ਕਰ ਕੇ, ਬੇਅੰਤ ਰੋਗੀਆਂ ਦੇ ਰੋਗ ਕੱਟੇ ਅਤੇ ਚਰਨੀਂ ਆਏ ਹੋਏ ਸਰਣਾਗਤਾਂ ਨੂੰ ਗਲੇ ਲਗਾਇਆ।

ਮੇਰੇ ਚੋਜੀ ਪ੍ਰੀਤਮ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਥੇ ਹੀ 52 ਕਵੀਆਂ ਦੇ ਪਾਸੋਂ ਇਕ ਨੌਂ ਮਣ ਪੱਕੇ ਗ੍ਰੰਥ ਦੀ ਰਚਨਾ ਕਰਵਾਈ। ਜਿਸ ਵਿਚ ਗੁਰੂ ਸਾਹਿਬ ਨੇ ਆਪਣੀ ਰਚਨਾ ਅੱਧੇ ਤੋਂ ਜ਼ਿਆਦਾ ਰਚ ਕੇ ਇਸ ਗ੍ਰੰਥ ਨੂੰ ਸੰਪੂਰਨ ਕੀਤਾ। ਜਿਸ ਪਵਿੱਤਰ ਭੂਮੀ ਨੂੰ ਚੰਗਿਆਂ ਦੇਖ ਕੇ ਬੇਅੰਤ ਸਾਧੂ, ਸੰਤ, ਰਿਖੀਆਂ-ਮੁਨੀਆਂ ਨੇ ਏਥੇ ਆ ਕੇ ਡੇਰੇ ਲਾਏ ਅਤੇ ਸ਼ੋਭਨੀਕ ਸਥਾਨ ਬਣਾਏ।

ਦਾਸ ਨੂੰ ਵੀ ਸ੍ਰੀ ਅਨੰਦਪੁਰ ਸਾਹਿਬ ਹੋਲਗੜ੍ਹ ਰੋਡ 'ਤੇ ਚਰਨ ਗੰਗਾ ਦੇ ਕਿਨਾਰੇ ਇਕ ਆਸ਼ਰਮ ਬਣਾਉਣ ਦੀ ਪ੍ਰੇਰਨਾ ਹੋਈ। ਉਸ ਪ੍ਰੇਰਨਾ ਦੁਆਰਾ ਕੌਮ ਦੇ ਬੱਚਿਆਂ ਦਾ ਜੀਵਨ ਉੱਚਾ ਕਰਨ ਲਈ ਧਾਰਮਿਕ ਕੀਰਤਨ ਵਿੱਦਿਆ ਸਿਖਾਉਣ ਅਤੇ ਪੜ੍ਹਾਉਣ ਦੀ ਆਗਿਆ ਹੋਈ। ਉਸ ਆਸ਼ਰਮ ਦਾ ਨੀਂਹ-ਪੱਥਰ ਸੰਨ 1971 ਵਿਚ ਹੋਲੇ ਮਹੱਲੇ ਦੇ ਸ਼ੁਭ ਅਵਸਰ 'ਤੇ ਰੱਖਿਆ ਗਿਆ।

ਜਿਸ ਅਸਥਾਨ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਿਤਾਪ੍ਰਤਿ ਪ੍ਰਕਾਸ਼ ਹੁੰਦਾ ਹੈ ਤੇ ਸੰਗਤਾਂ ਦੀਦਾਰ ਕਰਦੀਆਂ ਹਨ, ਉਥੇ ਇਕ ਦਿਨ ਦਾਸ ਦਾ ਮਨ ਵੀ ਸ੍ਰੀ ਰਾਗ ਦੀ ਬੰਦਸ਼ ਵਿਚ "ਭੀ ਤੇਰੀ ਕੀਮਤਿ ਨਾ ਪਵੈ" ਸ਼ਬਦ ਗਾਇਨ ਕਰਦਾ ਹੋਇਆ, ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਇਹੋ ਜਿਹਾ ਜੁੜਿਆ ਕਿ ਮਾਨੋ ਮੈਂ ਉਸ ਪਰਮੇਸ਼ੁਰ ਦੀ ਦਰਗਾਹ ਵਿਚ ਹੀ ਪਹੁੰਚ ਗਿਆ।

ਸ੍ਰੀ ਰਾਗ ਦੀਆਂ ਸੁਰਾਂ ਨੂੰ ਅਲਾਪਦਿਆਂ-ਅਲਾਪਦਿਆਂ ਅਚਾਨਚੱਕ ਹੀ ਗੁਰੂ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਹੋਏ ਅਤੇ ਹੁਕਮ ਹੋਇਆ ਕਿ ਤੂੰ ਸ੍ਰੀ ਰਾਗ ਦੇ ਸਰੂਪ ਨੂੰ ਗ਼ਲਤ ਆਲਾਪ ਰਿਹਾ ਹੈਂ। ਤਾਂ ਮੈਂ ਹੱਥ ਜੋੜ ਬੇਨਤੀ ਕੀਤੀ—ਮਹਾਰਾਜ ਜੀ! ਦਾਸ ਨੂੰ ਉਸ ਸਰੂਪ ਦਾ ਦਰਸ਼ਨ ਕਰਾਉ, ਜਿਹੜਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਸੱਚਖੰਡ ਤੋਂ ਆਉਣ ਲੱਗਿਆਂ ਨਾਲ ਲਿਆਂਦਾ ਸੀ।

ਜਵਾਬ ਵਿਚ ਉਸ ਸਮੇਂ ਇੰਜ ਪ੍ਰਤੀਤ ਹੋਇਆ ਕਿ 'ਤਊਸ' ਅਤੇ 'ਤਾਨਪੂਰੇ' ਰਾਹੀਂ ਕੋਈ ਮੇਰੇ ਨਾਲ ਮਿੱਠੀ ਅਤੇ ਸੁਰੀਲੀ ਰਸ ਭਿੰਨੀ ਆਵਾਜ਼ ਭਰ ਰਿਹਾ ਹੈ। ਜਿਉਂ-ਜਿਉਂ ਮੈਂ ਆਪਣੀ ਆਵਾਜ਼ ਨੂੰ ਬੁੱਲਦੰਤਾ ਤੋਂ ਛੋਟਾ-ਪਨ ਦਿਖਾਉਂਦਾ ਜਾ ਰਿਹਾ ਸੀ, ਤਿਉਂ-ਤਿਉਂ ਹੀ ਮੇਰੇ ਕੰਨਾਂ ਨੇ ਇਹ ਸੁਣਿਆ ਕਿ ਮੇਰੀ ਆਵਾਜ਼ ਨਾਲੋਂ ਵੀ ਉੱਚੀ ਆਵਾਜ਼ ਰਾਹੀਂ ਸ੍ਰੀ ਰਾਗ ਦਾ ਆਲਾਪ ਹੋ ਰਿਹਾ ਹੈ।

ਕੁਝ ਮਿੰਟਾਂ ਲਈ ਇਸ ਤਰ੍ਹਾਂ ਇਕ ਪਵਿੱਤਰ ਦਰਸ਼ਨ ਅਤੇ ਰਸ ਭਿੰਨਾ ਅਲੌਕਿਕ ਸੰਗੀਤ ਸੁਣਨ ਦਾ ਮਾਹੌਲ ਬਣਿਆ ਰਿਹਾ। ਉਹ ਦਿਨ ਮੇਰੇ ਲਈ ਇਕ ਮਹਾਨ ਪਵਿੱਤਰ ਤੇ ਸੁਭਾਗਾ ਦਿਨ ਸੀ। ਉਸ ਸਮੇਂ ਮੇਰੇ ਕੋਲ ਕੁਝ ਸੰਗਤਾਂ ਵੀ ਬੈਠੀਆਂ ਕੀਰਤਨ ਸ੍ਰਵਣ ਕਰ ਰਹੀਆਂ ਸਨ। ਸੰਗਤਾਂ ਵਿਚ ਮੁੱਖ ਸੱਜਣ ਕੈਨੇਡਾ ਨਿਵਾਸੀ ਦਮਨਜੀਤ, ਲਸ਼ਕਰ ਸਿੰਘ ਤੇ ਉਨ੍ਹਾਂ ਦਾ ਪਰਿਵਾਰ, ਇੰਡੀਆ ਨਿਵਾਸੀ ਅਬਿਨਾਸ਼, ਕੁਲਵੰਤ ਸਿੰਘ ਅਤੇ ਹੋਰ ਵੀ ਬੇਅੰਤ ਸੰਗਤਾਂ ਹਾਜ਼ਰ ਸਨ।

ਕੀਰਤਨ ਕਰਦਾ-ਕਰਦਾ ਮੈਂ ਵਿਚਕਾਰੋਂ ਕੁਝ ਚਿਰ ਚੁੱਪ ਵੀ ਕਰ ਗਿਆ ਸੀ, ਸੰਗਤਾਂ ਬੁਲਾ ਰਹੀਆਂ ਸਨ, ਪਰ ਮੈਂ ਆਪਣੇ ਆਪ ਹੀ ਡੂੰਘੀ ਮਹਾਨ ਆਤਮਾ ਦੀ ਅਵਸਥਾ ਵਿਚ ਪਹੁੰਚ ਕੇ ਸੋਚ ਕਰ ਰਿਹਾ ਸੀ ਕਿ ਮੈਂ ਸੁੱਤਾ ਹੋਇਆ ਹਾਂ ਜਾਂ ਕਿ ਜਾਗਦਾ, ਸੁਪਨੇ ਵਿਚ ਹਾਂ ਜਾਂ ਕਿ ਜਾਗਰਤ ਅਵਸਥਾ ਵਿਚ। ਕੁਝ ਘੜੀਆਂ ਮੇਰੀਆਂ ਅੱਖੀਆਂ 'ਚੋਂ ਅੱਥਰੂ ਵੀ ਆਉਂਦੇ ਰਹੇ ਅਤੇ ਮਨ ਵਿਚ ਪੂਰਨ ਵੈਰਾਗ ਹੋਣ ਦੇ ਨਾਤੇ ਕੁਝ ਸ਼ਬਦ ਬੋਲਣੇ ਚਾਹੁੰਦਾ ਸੀ ਪਰ ਬੋਲ ਨਾ ਸਕਿਆ। ਆਖ਼ਿਰ ਮੈਂ ਨਾਲ ਦੇ ਦੂਸਰੇ ਕਮਰੇ ਵਿਚ ਚਲਿਆ ਗਿਆ।

ਵੇਖਣ ਵਾਲੇ ਸੱਜਣ ਹੈਰਾਨ ਅਤੇ ਪਰੇਸ਼ਾਨ ਸਨ ਕਿ ਸੰਤ ਜੀ ਦੀ ਇਹੋ ਜਿਹੀ ਅਵਸਥਾ ਕਿਉਂ ਆਈ।

ਸੁਣੇ ਗਏ ਸ੍ਰੀ ਰਾਗ ਦਾ ਸਰੂਪ ਜਿਉਂ-ਜਿਉਂ ਮੈਨੂੰ ਸੁਪਨ ਅਵਸਥਾ ਤੋਂ ਜਾਗਰਤ ਅਵਸਥਾ ਵਿਚ ਆਉਂਦਾ ਗਿਆ, ਤਿਉਂ-ਤਿਉਂ ਹੀ ਮੈਂ ਸ੍ਰੀ ਰਾਗ ਦਾ ਸਰੂਪ ਆਪਣੇ

ਅੰਦਰ ਅਸਥਿਤ ਕਰਦਾ ਗਿਆ ਅਤੇ ਪੂਰਨ ਜਾਗਰਤ ਆਉਣ ਦੀ ਅਵਸਥਾ ਵਿਚ ਸ੍ਰੀ ਰਾਗ ਦਾ ਸਰੂਪ ਆਤਮਾ ਵਿਚ ਪੂਰਨ ਪਰਪੱਕ ਹੋ ਚੁੱਕਾ ਸੀ।

ਉਪਰੰਤ ਵਿਚਾਰ ਆਈ ਕਿ ਅੱਜ ਦੀ ਅਵਸਥਾ ਕਿਵੇਂ ਆਈ ਤੇ ਕਿਸ ਤਰ੍ਹਾਂ ਹੋਇਆ ਤਾਂ ਮੇਰੇ ਅੰਦਰੋਂ ਹੀ ਆਤਮਾ ਨੇ ਆਵਾਜ਼ ਦਿੱਤੀ ਕਿ ਤੇਰਾ ਹੀ ਕੀਤਾ ਹੋਇਆ ਫੁਰਨਾ ਗੁਰੂ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪ੍ਰਤੱਖ ਦਰਸ਼ਨ ਦੇ ਕੇ ਸ੍ਰੀ ਰਾਗ ਦਾ ਸੰਪੂਰਨ ਦਰਸ਼ਨ ਕਰਵਾਇਆ ਹੈ।

ਜਿਸ ਸਰੂਪ ਦੇ ਪਿੱਛੇ ਪਏ ਨੂੰ ਕਈ ਮਹੀਨੇ ਤੇ ਕਈ ਸਾਲ ਸੋਚਾਂ ਕਰਦਿਆਂ ਹੀ ਬਤੀਤ ਹੋ ਗਏ ਸਨ, ਅੱਜ ਗੁਰੂ ਸਾਹਿਬ ਨੇ ਦਿਆਲਤਾ ਕਰ ਕੇ ਆਪਣੇ ਮੁਖਾਰਬਿੰਦ ਤੋਂ ਸ੍ਰੀ ਰਾਗ ਨੂੰ ਪ੍ਰਸਤੁਤ ਕਰਦਿਆਂ ਹੋਇਆਂ ਰਾਗ ਦੇ ਸਹੀ ਸਰੂਪ ਦੀ ਦਾਸ ਨੂੰ ਲਖਤਾ ਕਰਾ ਕੇ ਇਕ ਘੜੀ, ਪਲ, ਛਿਨ ਵਿਚ ਜੀਵਨ ਸਫਲਾ ਕਰ ਦਿੱਤਾ। ਜਿਵੇਂ:

**ਕ੍ਰਿਪਾ ਕਰੀ ਜਨ ਅਪੁਨੇ ਊਪਰਿ, ਨਾਮਦੇਉ ਹਰਿ ਗੁਨ ਗਾਏ॥**

*(ਧਨਾਸਰੀ ਨਾਮਦੇਵ ਜੀ, ਪੰਨਾ 693)*

**ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥**
**ਅਪਨੀ ਕ੍ਰਿਪਾ ਜਿਸੁ ਆਪਿ ਕਰੇਇ॥ ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥**

*(ਗਉੜੀ ਸੁਖਮਨੀ ਮ: ੫. ਪੰਨਾ 286)*

ਇਸ ਪੁਸਤਕ ਵਿਚ ਜੋ ਆਪ ਜੀ ਦੇ ਗਾਇਨ ਲਈ ਸ੍ਰੀ ਰਾਗ ਦਿੱਤਾ ਜਾ ਰਿਹਾ ਹੈ, ਇਹ ਅਕਾਲ ਪੁਰਖ ਦੇ ਹੁਕਮਾਂ ਦਾ ਹੀ ਕ੍ਰਿਸ਼ਮਾ ਹੈ।

# ਧਵਨਿ

ਸਾਨੂੰ ਜੋ ਕੁਝ ਵੀ ਸੁਣਾਈ ਦਿੰਦਾ ਹੈ ਉਹ ਸਭ ਧਵਨਿ ਹੈ। ਜਿਵੇਂ ਗਾਉਣ ਦੀ ਆਵਾਜ਼, ਬਾਲਕ ਦੇ ਰੋਣੇ ਦੀ ਆਵਾਜ਼, ਦੋ ਇੱਟਾਂ ਦੇ ਟਕਰਾਉਣ ਨਾਲ ਜੋ ਆਵਾਜ਼ ਨਿਕਲਦੀ ਹੈ ਇਹ ਸਭ ਧੁਨੀਆਂ ਹਨ ਪਰ ਇਨ੍ਹਾਂ ਧੁਨੀਆਂ ਵਿਚ ਫ਼ਰਕ ਹੈ। ਕੁਝ ਆਵਾਜ਼ਾਂ ਅਸੀਂ ਸੁਣਨਾ ਪਸੰਦ ਕਰਦੇ ਹਾਂ ਅਤੇ ਕੁਝ ਨਹੀਂ। ਸੰਗੀਤ ਦਾ ਸੰਬੰਧ ਵੀ ਕੇਵਲ ਉਸ ਆਵਾਜ਼ ਜਾਂ ਧੁਨੀ ਨਾਲ ਹੈ, ਜੋ ਮਿੱਠੀ, ਸੁਰੀਲੀ ਅਤੇ ਮਧੁਰ ਹੈ ਅਤੇ ਅਸੀਂ ਸੁਣਨਾ ਪਸੰਦ ਕਰਦੇ ਹਾਂ। ਸੰਗੀਤ ਵਿਚ ਮਧੁਰ ਧਵਨਿ ਦਾ ਨਾਦ ਹੀ ਪ੍ਰਯੋਗ ਹੁੰਦਾ ਹੈ।

ਗਾਇਨ, ਵਾਦਨ ਅਤੇ ਨਿਰਤ ਦੀ ਤ੍ਰਿਵੇਣੀ ਨੂੰ ਸੰਗੀਤ ਕਹਿੰਦੇ ਹਨ ਅਤੇ ਜਿਸ ਦਾ ਆਧਾਰ ਧਵਨਿ ਹੈ। ਸੂਖਮ ਰੂਪ ਨਾਲ ਜੋ ਅਸੀਂ ਕੰਨਾਂ ਦੁਆਰਾ ਸ੍ਰਵਣ ਕਰਦੇ ਹਾਂ, ਉਹ ਸਭ ਧਵਨਿ ਹੀ ਹੈ; ਜਿਵੇਂ ਰੇਲ ਦੀ ਸੀਟੀ, ਮੋਟਰ ਦਾ ਹਾਰਨ, ਗਾਇਕ ਦੀ ਤਾਨ ਆਦਿਕ ਸਭ ਆਵਾਜ਼ਾਂ ਹੀ ਹਨ, ਪਰ ਇਨ੍ਹਾਂ ਸਾਰੀਆਂ ਆਵਾਜ਼ਾਂ ਦੀ ਵਰਤੋਂ ਸੰਗੀਤ ਵਿਚ ਨਹੀਂ ਕੀਤੀ ਜਾਂਦੀ। ਸੰਗੀਤ ਵਿਚ ਕੇਵਲ ਮਧੁਰ ਧੁਨੀ ਹੀ ਪ੍ਰਯੋਗ ਵਿਚ ਆਉਂਦੀ ਹੈ, ਜਿਸ ਨੂੰ ਨਾਦ ਕਹਿੰਦੇ ਹਨ।

ਦੂਸਰੇ ਪ੍ਰਕਾਰ ਦੀਆਂ ਆਵਾਜ਼ਾਂ ਜੋ ਕਿ ਸੰਗੀਤ ਦੇ ਕੰਮ ਨਹੀਂ ਆਉਂਦੀਆਂ, ਉਨ੍ਹਾਂ ਨੂੰ ਸ਼ੋਰ-ਗੁੱਲ ਜਾਂ ਰੌਲਾ-ਰੱਪਾ ਕਹਿੰਦੇ ਹਨ। ਇਹ ਆਵਾਜ਼ਾਂ ਕੰਨਾਂ ਨੂੰ ਚੰਗੀਆਂ ਨਹੀਂ ਲੱਗਦੀਆਂ, ਕਿਉਂਕਿ ਮਨੁੱਖ ਹਮੇਸ਼ਾ ਮਿੱਠੀਆਂ ਤੇ ਮਧੁਰ ਆਵਾਜ਼ਾਂ ਨੂੰ ਹੀ ਸੁਣਨਾ ਪਸੰਦ ਕਰਦਾ ਹੈ ਅਤੇ ਕਠੋਰ ਤੇ ਅਮਧੁਰ ਆਵਾਜ਼ਾਂ ਤੋਂ ਦੂਰ ਨੱਸਦਾ ਹੈ।

# ਧਵਨਿ ਦੀ ਉਤਪਤੀ

ਮਨੁੱਖ ਦੇ ਮਨ ਵਿਚ ਇਹ ਲਾਲਸਾ ਪੈਦਾ ਹੁੰਦੀ ਹੈ ਕਿ ਨਾਦ ਦੇ ਇਸ ਮਧੁਰ ਅਤੇ ਅਮਧੁਰ ਰੂਪ ਵਿਚ ਵਿਗਿਆਨਕ ਕਾਰਨ ਹੀ ਹੈ। ਕਿਸੇ ਵੀ ਧੁਨੀ ਦੀ ਉਤਪਤੀ ਕੰਪਨ ਦੁਆਰਾ ਹੁੰਦੀ ਹੈ। ਜਦ ਕਿਸੇ ਸਾਜ਼ ਨੂੰ ਵਜਾਇਆ ਜਾਂਦਾ ਹੈ ਤਾਂ ਆਵਾਜ਼ ਉਤਪੰਨ ਹੁੰਦੀ ਹੈ। ਜਿਵੇਂ ਸਿਤਾਰ, ਤਾਨਪੂਰਾ, ਬੇਲਾ ਆਦਿਕ ਸਾਜ਼ਾਂ ਵਿੱਚੋਂ ਤਾਰ ਦੇ ਕੰਪਨ ਨਾਲ; ਢੋਲਕ, ਤਬਲਾ, ਪਖਾਵਜ ਆਦਿਕ ਸਾਜ਼ਾਂ ਵਿੱਚੋਂ ਚਮੜੇ ਦੇ ਕੰਪਨ ਨਾਲ; ਬੰਸੁਰੀ, ਸ਼ਹਿਨਾਈ, ਸਰਪ ਵੀਣਾ ਆਦਿਕ ਸਾਜ਼ਾਂ ਵਿੱਚੋਂ ਹਵਾ ਦੇ ਕੰਪਨ ਨਾਲ ਆਵਾਜ਼ ਪੈਦਾ ਹੁੰਦੀ ਹੈ। ਇਸੇ ਪ੍ਰਕਾਰ ਗਾਉਣ ਲੱਗਿਆਂ ਗਲੇ ਦੀਆਂ ਸੁਰ ਤੰਤਰੀਆਂ ਵਿਚ ਹਵਾ ਪ੍ਰਵੇਸ਼ ਕਰਨ ਨਾਲ ਕੰਪਨ ਹੁੰਦਾ ਹੈ ਤਾਂ ਆਵਾਜ਼ ਉਤਪੰਨ ਹੁੰਦੀ ਹੈ। ਤਾਰ ਦਾ ਕੰਪਨ ਤਾਂ ਸਾਧਾਰਣ ਰੂਪ ਨਾਲ ਦੇਖਿਆ ਜਾ ਸਕਦਾ ਹੈ। ਸੋ ਜੇਕਰ ਤਬਲੇ 'ਤੇ ਥੋੜੀ ਜਿਹੀ ਰੇਤ ਰੱਖ ਕੇ ਤਬਲਾ ਵਜਾਉਣ ਨਾਲ ਰੇਤ ਦੇ ਕਣ ਨੱਚ ਉਠਣਗੇ। ਇਸ ਤੋਂ ਸਿੱਧ ਹੁੰਦਾ ਹੈ ਕਿ ਤਬਲੇ ਦੀ ਪੁੜੀ ਅੰਦੋਲਤ ਹੁੰਦੀ ਹੈ। ਸੰਗੀਤ ਵਿਚ ਕੰਪਨ ਨੂੰ ਹੀ ਅੰਦੋਲਨ ਕਹਿੰਦੇ ਹਨ।

ਸੋ ਜਦ ਤਕ ਚੀਜ਼ ਅੰਦੋਲਤ ਹੁੰਦੀ ਰਹਿੰਦੀ ਹੈ, ਤਦ ਤਕ ਆਵਾਜ਼ ਵੀ ਉਤਪੰਨ ਹੁੰਦੀ ਰਹਿੰਦੀ ਹੈ। ਜਿਉਂ-ਜਿਉਂ ਅੰਦੋਲਨ ਦੀ ਚੌੜਾਈ ਘੱਟ ਹੁੰਦੀ ਜਾਂਦੀ ਹੈ, ਆਵਾਜ਼ ਵੀ ਨੀਵੀਂ ਹੁੰਦੀ ਜਾਂਦੀ ਹੈ। ਜਦ ਅੰਦੋਲਨ ਖ਼ਤਮ ਹੋ ਜਾਂਦੇ ਹਨ ਤਾਂ ਨਾਦ ਵੀ ਖ਼ਤਮ ਹੋ ਜਾਂਦਾ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਵਸਤੂ ਦੇ ਕੰਪਨ ਨਾਲ ਹੀ ਧਵਨਿ ਉਤਪੰਨ ਹੁੰਦੀ ਹੈ।

ਪਰ ਹਰ ਇਕ ਕੰਪਨ ਨਾਲ ਆਵਾਜ਼ ਪੈਦਾ ਨਹੀਂ ਹੁੰਦੀ। ਜਦ ਤਾਨਪੂਰੇ ਦਾ ਤਾਰ ਢਿੱਲਾ ਹੋਵੇ ਤਾਂ ਨਾਦ ਉਤਪੰਨ ਨਹੀਂ ਹੁੰਦਾ ਅਤੇ ਜਦ ਤਾਰ ਨੂੰ ਹੌਲੀ ਹੌਲੀ ਕੱਸਦੇ ਜਾਈਏ ਤਾਂ ਇਕ ਅਵਸਥਾ ਇਹੋ ਜਿਹੀ ਆਵੇਗੀ, ਜਿਸ ਨਾਲ ਨਾਦ ਸੁਣਾਈ ਦੇਵੇਗਾ। ਅੱਗੋਂ ਉਸ ਨੂੰ ਜਿਉਂ-ਜਿਉਂ ਕੱਸਦੇ ਜਾਵਾਂਗੇ, ਆਵਾਜ਼ ਉਤਨੀ ਤੇਜ਼ ਹੁੰਦੀ ਜਾਵੇਗੀ ਪਰ ਖਿੱਚ ਪੈਣ ਨਾਲ ਤਾਰ ਟੁੱਟ ਜਾਂਦੀ ਹੈ। ਸੋ ਇਸ ਦਾ ਮਤਲਬ ਇਹ ਹੋਇਆ ਕਿ ਕੰਪਨ ਦੀ ਇਕ ਇਹੋ ਜਿਹੀ ਸੀਮਾ ਹੈ ਕਿ ਜਿਸ ਤੋਂ ਘੱਟ ਕੋਈ ਆਵਾਜ਼ ਪੈਦਾ ਨਹੀਂ ਹੁੰਦੀ ਅਤੇ ਉਸ ਤੋਂ ਜ਼ਿਆਦਾ ਅੰਦੋਲਨ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰਨ ਨਾਲ ਉਹ ਵਸਤੂ ਨਸ਼ਟ ਹੋ ਜਾਂਦੀ ਹੈ।

ਇਸੇ ਪ੍ਰਕਾਰ ਜਦ ਤਬਲਾ ਜ਼ਿਆਦਾ ਢਿੱਲਾ ਰਹਿੰਦਾ ਹੈ ਤਾਂ ਕੋਈ ਧੁਨੀ ਉਤਪੰਨ ਨਹੀਂ ਹੁੰਦੀ ਤੇ ਉਸ ਦੀ ਸੀਮਾ ਤੋਂ ਜ਼ਿਆਦਾ ਕੱਸਣ ਨਾਲ ਪੁੜੀ ਫਟ ਜਾਂਦੀ ਹੈ।

# ਅੰਦੋਲਨ

ਤਾਨਪੂਰੇ ਜਾਂ ਸਿਤਾਰ ਦੇ ਖਿੱਚੇ ਹੋਏ ਤਾਰ ਨੂੰ ਛੇੜਨ ਨਾਲ ਤਾਰ ਉਪਰ ਥੱਲੇ ਜਾਂਦਾ ਹੈ, ਉਸ ਨੂੰ ਕੰਪਨ ਜਾਂ ਅੰਦੋਲਨ ਕਹਿੰਦੇ ਹਨ ਅਤੇ ਉਸ ਕੰਪਨ ਨਾਲ ਆਵਾਜ਼ ਪੈਦਾ ਹੁੰਦੀ ਹੈ। ਜਦ ਤਾਰ ਉੱਤੇ ਆਘਾਤ ਕੀਤਾ ਜਾਂਦਾ ਹੈ ਤਾਂ ਤਾਰ ਆਪਣੀ ਥਾਂ ਤੋਂ ਉਪਰ ਨੂੰ ਜਾਂਦਾ ਹੈ ਅਤੇ ਫਿਰ ਆਪਣੀ ਪਹਿਲੀ ਥਾਂ 'ਤੇ ਆਉਂਦਾ ਹੈ, ਇਸ ਦੇ ਉਪਰੰਤ ਉਤਨਾ ਹੀ ਨੀਚੇ ਵੱਲ ਨੂੰ ਜਾਂਦਾ ਹੈ ਜਿਤਨਾ ਕਿ ਉਪਰ ਵੱਲ ਨੂੰ ਜਾਂਦਾ ਹੈ ਤਾਂ ਇਸ ਪ੍ਰਕਾਰ ਇਕ ਅੰਦੋਲਨ ਪੂਰਾ ਹੁੰਦਾ ਹੈ ਅਤੇ ਜਦ ਤਕ ਤਾਰ ਉੱਤੇ ਛੇੜਨ ਦਾ ਪ੍ਰਭਾਵ ਰਹਿੰਦਾ ਹੈ ਤਦ ਤਕ ਤਾਰ ਅੰਦੋਲਨ ਕਰਦਾਂ ਹੈ ਅਤੇ ਧਵਨਿ ਉਤਪੰਨ ਹੁੰਦੀ ਰਹਿੰਦੀ ਹੈ। ਜਿਉਂ-ਜਿਉਂ ਤਾਰ ਉੱਤੇ ਛੇੜਨ ਦਾ ਪ੍ਰਭਾਵ ਘਟਦਾ ਜਾਂਦਾ ਹੈ, ਆਵਾਜ਼ ਛੋਟੀ ਹੁੰਦੀ ਜਾਂਦੀ ਹੈ।

ਇਕ ਸੈਕਿੰਡ ਵਿਚ ਤਾਰ ਜਿਤਨੀ ਵਾਰ ਅੰਦੋਲਨ (ਕੰਪਨ) ਕਰਦਾ ਹੈ, ਉਸ ਦੀ ਅੰਦੋਲਨ ਸੰਖਿਆ ਉਤਨੀ ਹੀ ਮੰਨੀ ਜਾਂਦੀ ਹੈ। ਅੰਦੋਲਨ ਦੀ ਗਤੀ ਅਰਥਾਤ ਤਾਰ ਦਾ ਉੱਤੇ ਥੱਲੇ ਜਾਣਾ ਇਕ ਪਾਸੇ ਸੁਰ ਦੀ ਉਚਾਈ ਤੇ ਨਿਵਾਈ ਨਿਰਧਾਰਿਤ ਕਰਦੀ ਹੈ ਅਤੇ ਦੂਸਰੇ ਪਾਸੇ ਧਵਨਿ ਦੀ ਮਧੁਰਤਾ ਤੇ ਅਮਧੁਰਤਾ।

ਸੰਗੀਤ ਵਿਗਿਆਨਕਾਂ ਨੇ ਅੰਦੋਲਨ ਸੰਖਿਆ ਨੂੰ ਨਾਪਣ ਦਾ ਯਤਨ ਕੀਤਾ ਅਤੇ ਉਹ ਇਸ ਨਤੀਜੇ 'ਤੇ ਪੁੱਜੇ ਹਨ ਕਿ ਜਿਉਂ-ਜਿਉਂ ਅਸੀਂ 'ਸ਼ੜਜ' ਤੋਂ ਉਪਰ ਨੂੰ ਵਧਦੇ ਜਾਂਦੇ ਹਾਂ, ਸੁਰਾਂ ਦੀ ਅੰਦੋਲਨ ਸੰਖਿਆ ਵੀ ਪ੍ਰਤਿ ਸੈਕਿੰਡ ਵਧਦੀ ਜਾਂਦੀ ਹੈ ਅਤੇ ਜਿਉਂ-ਜਿਉਂ 'ਸ਼ੜਜ' ਤੋਂ ਹੇਠਾਂ ਵੱਲ ਨੂੰ ਚੱਲਦੇ ਹਾਂ ਤਾਂ ਸੁਰਾਂ ਦੀ ਅੰਦੋਲਨ ਸੰਖਿਆ ਘੱਟ ਹੁੰਦੀ ਜਾਂਦੀ ਹੈ।

ਇਸ ਗੱਲ ਤੋਂ ਸਪੱਸ਼ਟ ਹੈ ਕਿ 'ਸ਼ੜਜ' ਦੀ ਅੰਦੋਲਨ ਸੰਖਿਆ 240, ਰਿਸ਼ਭ ਦੀ 270 ਅਤੇ ਗੰਧਾਰ ਦੀ $301\frac{17}{43}$ ਮੰਨੀ ਗਈ ਹੈ। ਕਿਉਂਕਿ ਸ਼ੜਜ ਤੋਂ ਰਿਸ਼ਭ ਉਚਾਈ 'ਤੇ ਹੈ, ਇਸ ਲਈ ਇਸ ਦੀ ਅੰਦੋਲਨ ਸੰਖਿਆ ਸ਼ੜਜ ਤੋਂ ਜ਼ਿਆਦਾ ਹੈ ਅਤੇ ਰਿਸ਼ਭ ਤੋਂ ਗੰਧਾਰ ਉੱਚਾ ਹੈ, ਇਸ ਲਈ ਗੰਧਾਰ ਦੀ ਅੰਦੋਲਨ ਸੰਖਿਆ ਰਿਸ਼ਭ ਤੋਂ ਵਧੀਕ ਹੈ।

ਇਸ ਤਰ੍ਹਾਂ ਤਾਰ ਦੇ ਅੰਦੋਲਨ ਦੀ ਚੌੜਾਈ ਜਿਤਨੀ ਜ਼ਿਆਦਾ ਹੁੰਦੀ ਹੈ, ਸੁਰ ਨੀਵਾਂ ਹੁੰਦਾ ਹੈ ਅਤੇ ਅੰਦੋਲਨ ਦੀ ਚੌੜਾਈ ਜਿਤਨੀ ਘੱਟ ਹੁੰਦੀ ਹੈ, ਸੁਰ ਉੱਚਾ ਹੁੰਦਾ ਹੈ। ਇਹ ਬਿਲਕੁਲ ਠੀਕ ਹੈ ਕਿ ਤਾਰ ਦੀ ਲੰਬਾਈ ਵਧਣ ਨਾਲ ਸੁਰ ਨੀਵਾਂ ਅਤੇ ਤਾਰ ਦੀ ਲੰਬਾਈ ਘਟਣ ਨਾਲ ਸੁਰ ਉਪਰ ਜਾਂਦਾ ਹੈ।

ਕਾਰਣ ਇਹ ਹੈ ਕਿ ਲੰਬਾਈ ਜ਼ਿਆਦਾ ਹੋਣ ਨਾਲ ਅੰਦੋਲਨ ਦੀ ਚੌੜਾਈ ਜ਼ਿਆਦਾ ਹੁੰਦੀ ਹੈ ਅਤੇ ਤਾਰ ਨੂੰ ਇਕ ਅੰਦੋਲਨ ਪੂਰਾ ਕਰਨ ਲਈ ਜ਼ਿਆਦਾ ਸਮਾਂ ਲੱਗਦਾ ਹੈ। ਇਸ ਲਈ ਉਸਦੀ ਅੰਦੋਲਨ ਸੰਖਿਆ ਪ੍ਰਤਿ ਸੈਕਿੰਡ ਘੱਟ ਹੋਵੇਗੀ ਅਤੇ ਸੁਰ ਨੀਵਾਂ ਪੈਦਾ ਹੋਵੇਗਾ ਅਤੇ ਇਸ ਦੇ ਉਲਟ ਛੋਟੇ ਤਾਰ ਦੇ ਅੰਦੋਲਨ ਦੀ ਚੌੜਾਈ ਘੱਟ ਹੋਵੇਗੀ ਅਤੇ ਉਸ ਨੂੰ ਇਕ ਅੰਦੋਲਨ ਪੂਰਾ ਕਰਨ ਵਿਚ ਘੱਟ ਵਕਤ ਲੱਗੇਗਾ ਤੇ ਫਲਸਰੂਪ ਉਸ ਦੀ

ਅੰਦੋਲਨ ਸੰਖਿਆ ਪ੍ਰਤਿ ਸੈਕਿੰਡ ਜ਼ਿਆਦਾ ਹੋਵੇਗੀ ਅਤੇ ਸੁਰ ਉਚਾਈ 'ਤੇ ਉਤਪੰਨ ਹੋਵੇਗਾ।

ਜਦ ਤਾਰ ਦਾ ਹਿਲਾਉ ਹੁੰਦਾ ਹੈ ਤਾਂ ਆਵਾਜ਼ ਪੈਦਾ ਹੁੰਦੀ ਹੈ ਅਤੇ ਤਾਰ ਦੇ ਅੰਦੋਲਨਾਂ ਦੀ ਇਕ ਚਾਲ ਹੁੰਦੀ ਹੈ। ਜੇਕਰ ਅੰਦੋਲਨਾਂ ਦੀ ਇਕ ਚਾਲ ਜਾਂ ਗਤੀ ਨਾ ਹੁੰਦੀ, ਤਾਂ ਇਹ ਕਿਸ ਤਰ੍ਹਾਂ ਹੋ ਸਕਦਾ ਸੀ ਕਿ ਸ਼ੜਜ ਦੇ ਤਾਰ ਤੋਂ ਹਮੇਸ਼ਾ 240 ਅੰਦੋਲਨ ਹੀ ਪੈਦਾ ਹੋਣ ਅਤੇ ਪੰਚਮ ਦੇ ਤਾਰ ਤੋਂ 360 ਹੀ ਕਿਉਂ ਮੰਨੇ ਗਏ ਹਨ। ਜਿਉਂ-ਜਿਉਂ ਤਾਰ 'ਤੇ ਆਘਾਤ ਕਰਨ ਦੀ ਸ਼ਕਤੀ ਘੱਟ ਹੁੰਦੀ ਜਾਂਦੀ ਹੈ, ਅੰਦੋਲਨ ਦੀ ਚੌੜਾਈ ਵੀ ਘਟਦੀ ਜਾਂਦੀ ਹੈ ਪਰ ਉਸ ਦੀ ਗਤੀ ਜਾਂ ਚਾਲ ਵਿਚ ਕਿਸੇ ਪ੍ਰਕਾਰ ਦਾ ਪਰਿਵਰਤਨ ਨਹੀਂ ਹੁੰਦਾ। ਜਿਤਨਾ ਸਮਾਂ ਪਹਿਲੇ ਤਾਰ ਦੇ ਹਿੱਲਣ ਵਿਚ ਲੱਗਿਆ ਹੈ, ਉਤਨਾ ਹੀ ਸਮਾਂ ਅਖ਼ੀਰਲੇ ਤਾਰ ਦੇ ਹਿੱਲਣ ਵਿਚ ਲੱਗੇਗਾ। ਫ਼ਰਕ ਸਿਰਫ਼ ਇਤਨਾ ਹੈ ਕਿ ਪਹਿਲੇ ਅੰਦੋਲਨ ਵਿਚ ਤਾਰ ਜਿਤਨੇ ਸਮੇਂ ਵਿਚ ਉਪਰ ਨੀਚੇ ਗਿਆ ਹੈ, ਅਖ਼ੀਰਲੇ ਅੰਦੋਲਨ ਵਿਚ ਉਤਨੇ ਸਮੇਂ ਵਿਚ ਉਸ ਤੋਂ ਘੱਟ ਉਤੇ ਥੱਲੇ ਜਾਂਦਾ ਹੈ। ਦੂਸਰੇ ਸ਼ਬਦਾਂ ਵਿਚ ਪਹਿਲੇ ਅੰਦੋਲਨ ਦੀ ਚੌੜਾਈ ਜ਼ਿਆਦਾ ਹੋਵੇਗੀ ਅਤੇ ਉਸ ਤੋਂ ਬਾਅਦ ਦੇ ਅੰਦੋਲਨਾਂ ਦੀ ਚੌੜਾਈ ਹੌਲੀ ਹੌਲੀ ਘੱਟ ਹੁੰਦੀ ਜਾਵੇਗੀ।

ਮਧੁਰ ਆਵਾਜ਼ ਦੇ ਅੰਦੋਲਨ ਨਿਯਮਤ ਅਤੇ ਲਗਾਤਾਰ ਹੁੰਦੇ ਹਨ। ਇਸ ਦੇ ਉਲਟ ਅਮਧੁਰ ਆਵਾਜ਼ ਦੇ ਅੰਦੋਲਨ ਅਨਿਯਮਤ ਅਤੇ ਥੋੜ੍ਹੀ ਦੇਰ ਲਈ ਹੁੰਦੇ ਹਨ, ਇਸ ਲਈ ਇਹ ਆਵਾਜ਼ ਕਰਕਸ਼ ਜਾਂ ਕਠੋਰ ਹੁੰਦੀ ਹੈ। ਕਦੀ ਕਦੀ ਤਾਂ ਇੰਜ ਵੀ ਹੁੰਦਾ ਹੈ ਕਿ ਕਠੋਰ ਆਵਾਜ਼ ਨੂੰ ਨਾ ਸੁਣਨ ਲਈ ਕੰਨ ਵੀ ਬੰਦ ਕਰਨੇ ਪੈਂਦੇ ਹਨ ਅਤੇ ਕਿਸੇ ਵਕਤ ਕੋਈ ਆਦਮੀ ਮਿੱਠੀ ਆਵਾਜ਼ ਨਾ ਸੁਣਨਾ ਚਾਹੁੰਦਾ ਹੋਵੇ ਤਾਂ ਰੇਡੀਓ ਅਤੇ ਲਾਊਡ-ਸਪੀਕਰ ਤੋਂ ਆਉਂਦੀ ਹੋਈ ਸੰਗੀਤ ਦੀ ਆਵਾਜ਼ ਨੂੰ ਬਹੁਤ ਤੇਜ਼ ਕਰ ਦੇਣ ਨਾਲ ਮਧੁਰ ਧਵਨਿ ਵੀ ਕਠੋਰ ਬਣ ਜਾਂਦੀ ਹੈ ਅਤੇ ਕਦੀ ਕਦੀ ਫਿੱਕੀ ਆਵਾਜ਼ ਵੀ ਮਿੱਠਤ ਵਿਚ ਤਬਦੀਲ ਹੋ ਜਾਂਦੀ ਹੈ।

ਉਦਾਹਰਣ ਦੇ ਤੌਰ 'ਤੇ ਫ਼ੈਕਟਰੀ ਵਿਚ ਚੱਲਦੀਆਂ ਜਾਂ ਖੜਕਦੀਆਂ ਹੋਈਆਂ ਮਸ਼ੀਨਾਂ ਸਾਧਾਰਣ ਆਦਮੀਆਂ ਵਾਸਤੇ ਸ਼ੋਰ ਪੈਦਾ ਕਰਦੀਆਂ ਮਲੂਮ ਹੋਣਗੀਆਂ, ਪਰ ਫ਼ੈਕਟਰੀ ਦੇ ਮਾਲਿਕ ਨੂੰ ਉਹੋ ਹੀ ਆਵਾਜ਼ਾਂ ਮਿੱਠੀਆਂ ਅਤੇ ਚੰਗੀਆਂ ਪ੍ਰਤੀਤ ਹੁੰਦੀਆਂ ਹਨ।

ਸੰਗੀਤ ਵਿਚ ਮਧੁਰ ਧਵਨੀਆਂ ਦਾ ਹੀ ਪ੍ਰਯੋਗ ਹੁੰਦਾ ਹੈ ਪਰ ਕੁਝ ਧੁਨੀਆਂ ਨਾਦ ਹੁੰਦਿਆਂ ਹੋਇਆਂ ਵੀ ਸੰਗੀਤ ਵਿਚ ਪ੍ਰਯੋਗ ਨਹੀਂ ਕੀਤੀਆਂ ਜਾਂਦੀਆਂ। ਅਨਾਹਦ ਨਾਦ, ਨਾਦ ਹੁੰਦੇ ਹੋਏ ਵੀ ਸੰਗੀਤ ਦੀ ਸੀਮਾ ਤੋਂ ਬਾਹਰ ਹੈ ਕਿਉਂਕਿ ਇਸ ਨਾਦ ਨੂੰ ਜੋਗੀ ਜਾਂ ਗੰਧਰਵ ਹੀ ਸੁਣ ਸਕਦੇ ਹਨ। ਇਹ ਆਵਾਜ਼ ਬਿਨਾਂ ਕਿਸੇ ਠੋਕਰ ਦੇ ਅਤੇ ਬਿਨਾਂ ਕਿਸੇ ਮਾਧਿਅਮ ਦੇ ਆਪਣੇ ਆਪ ਪੈਦਾ ਹੁੰਦੀ ਹੈ ਅਤੇ ਖ਼ਾਸ ਕਿਸੇ ਸਾਧਨਾਂ ਵਾਲੇ ਆਦਮੀ ਨੂੰ ਹੀ ਸੁਣਾਈ ਦਿੰਦੀ ਹੈ, ਇਸ ਲਈ ਸੰਗੀਤ ਵਿਚ ਇਸ ਦਾ ਉਪਯੋਗ ਨਹੀਂ ਹੁੰਦਾ।

ਦੂਸਰੇ ਪਾਸੇ ਆਹਤ ਨਾਦ ਨੂੰ ਸ਼ਾਸਤਰਕਾਰਾਂ ਨੇ ਸੰਗੀਤ ਦਾ ਆਧਾਰ ਮੰਨਿਆ ਹੈ, ਜੋ ਕਿ ਆਘਾਤ ਦੁਆਰਾ ਪੈਦਾ ਹੁੰਦਾ ਹੈ ਅਤੇ ਕਿਸੇ ਸਾਧਨ ਦੁਆਰਾ ਹੀ ਇਸ ਦੀ ਆਵਾਜ਼ ਮਨੁੱਖ ਪ੍ਰਤਿ ਕੰਨਾਂ ਤਕ ਪਹੁੰਚਦੀ ਹੈ ਅਤੇ ਸਾਧਾਰਣ ਅਵਸਥਾ ਵਿਚ ਵੀ ਸੁਣਾਈ ਦਿੰਦੀ ਹੈ। ਇਹ ਸਪੱਸ਼ਟ ਹੈ ਕਿ ਸੰਗੀਤ ਉਪਯੋਗੀ ਨਾਦ ਵਾਸਤੇ ਉਤਪਾਦਕ (ਪੈਦਾ ਕਰਨ ਵਾਲਾ) ਮਾਧਿਅਮ (ਜ਼ਰੀਆ) ਅਤੇ ਗ੍ਰਹਿਣ ਕਰਤਾ (ਪ੍ਰਾਪਤ ਕਰਨ ਵਾਲਾ), ਇਹ ਤਿੰਨ ਸਾਧਨ ਜ਼ਰੂਰ ਹੋਣੇ ਚਾਹੀਦੇ ਹਨ।

# ਅੰਦੋਲਨ ਦੇ ਪ੍ਰਕਾਰ

ਅੰਦੋਲਨ ਦੇ ਮੁੱਖ ਦੋ ਪ੍ਰਕਾਰ ਹੁੰਦੇ ਹਨ ਅਤੇ ਹਰ ਇਕ ਪ੍ਰਕਾਰ ਦੇ ਦੋ-ਦੋ ਪਹਿਲੂ ਹਨ। ਜਿਵੇਂ :

1. ਨਿਯਮਤ ਅਤੇ ਅਨਿਯਮਤ; 2. ਸਥਿਰ ਅਤੇ ਅਸਥਿਰ।

1. (ੳ) **ਨਿਯਮਤ ਅੰਦੋਲਨ :** ਜਦ ਕਿਸੀ ਆਵਾਜ਼ ਦੀ ਅੰਦੋਲਨ ਸੰਖਿਆ ਹਰ ਸੈਕਿੰਡ ਵਿਚ ਇੱਕੋ ਜਿਹੀ ਰਫ਼ਤਾਰ ਵਿਚ ਰਹਿੰਦੀ ਹੈ ਤਾਂ ਉਸ ਨੂੰ ਨਿਯਮਤ ਅੰਦੋਲਨ ਕਹਿੰਦੇ ਹਨ।

(ਅ) **ਅਨਿਯਮਤ ਅੰਦੋਲਨ :** ਜਦ ਕਿਸੀ ਧਵਨਿ ਦੀ ਅੰਦੋਲਨ ਸੰਖਿਆ ਹਰ ਸੈਕਿੰਡ ਵਿਚ ਬਦਲਦੀ ਜਾਵੇ ਤਾਂ ਉਸ ਨੂੰ ਅਨਿਯਮਤ ਅੰਦੋਲਨ ਕਿਹਾ ਜਾਂਦਾ ਹੈ।

2. (ੳ) **ਸਥਿਰ ਅੰਦੋਲਨ :** ਜਦ ਕਿਸੇ ਨਾਦ ਦਾ ਅੰਦੋਲਨ ਕੁਝ ਦੇਰ ਚੱਲਦਾ ਰਹਿੰਦਾ ਹੈ ਤਾਂ ਉਸ ਨੂੰ ਸਥਿਰ ਅੰਦੋਲਨ ਕਹਿੰਦੇ ਹਨ।

(ਅ) **ਅਸਥਿਰ ਅੰਦੋਲਨ :** ਜਦ ਕਿਸੀ ਧਵਨਿ ਦਾ ਅੰਦੋਲਨ ਜਲਦੀ ਖ਼ਤਮ ਹੋ ਜਾਂਦਾ ਹੈ ਤਾਂ ਉਸ ਨੂੰ ਅਸਥਿਰ ਅੰਦੋਲਨ ਕਿਹਾ ਜਾਂਦਾ ਹੈ। ਉਦਾਹਰਣ ਦੇ ਤੌਰ 'ਤੇ ਜਦ ਅਸੀਂ ਤਾਨਪੂਰੇ ਦੇ ਤਾਰ ਨੂੰ ਛੇੜਦੇ ਹਾਂ ਤਾਂ ਉਸ ਦਾ ਅੰਦੋਲਨ ਸਥਿਰ ਰਹਿੰਦਾ ਹੈ, ਪਰ ਜਦ ਅਸੀਂ ਕਿਸੀ ਲੱਕੜੀ 'ਤੇ ਹੱਥ ਨਾਲ ਠੋਕਰ ਮਾਰਦੇ ਹਾਂ ਤਾਂ ਉਸ ਦਾ ਅੰਦੋਲਨ ਅਸਥਿਰ ਹੁੰਦਾ ਹੈ।

ਭਾਵੇਂ ਦੋਵੇਂ ਅਵਸਥਾ ਵਿਚ ਵੀ ਆਵਾਜ਼ ਪੈਦਾ ਹੁੰਦੀ ਹੈ, ਪਰ ਸੰਗੀਤ ਵਿਚ ਨਿਯਮਤ ਅਤੇ ਸਥਿਰ ਅੰਦੋਲਨ ਵਾਲੀ ਆਵਾਜ਼ ਦਾ ਹੀ ਪ੍ਰਯੋਗ ਹੁੰਦਾ ਹੈ ਅਤੇ ਜਿਸ ਨੂੰ ਨਾਦ ਕਹਿੰਦੇ ਹਨ।

## ਨਾਦ ਦੇ ਲੱਛਣ

1. ਨਾਦ ਦੀ ਉਚਾਈ ਅਤੇ ਨਿਵਾਈ ਜਿਸ ਨੂੰ ਅਸੀਂ ਤਾਰਤਾ ਵੀ ਕਹਿੰਦੇ ਹਾਂ।
2. ਨਾਦ ਦਾ ਛੋਟਾਪਨ ਜਾਂ ਵੱਡਾਪਨ, ਜਿਸ ਨੂੰ ਤੀਬਰਤਾ ਵੀ ਕਿਹਾ ਜਾਂਦਾ ਹੈ।
3. ਨਾਦ ਦੀ ਜਾਤੀ ਅਥਵਾ ਗੁਣ।

### ਤਾਰਤਾ

ਗਾਇਕ ਜਾਂ ਵਾਦਕ ਕਿਸੇ ਇਕ ਸੁਰ 'ਤੇ ਜ਼ਿਆਦਾ ਚਿਰ ਨਹੀਂ ਠਹਿਰਦੇ। ਉਨ੍ਹਾਂ ਨੂੰ ਉਪਰ, ਨੀਚੇ ਜਾਣਾ ਪੈਂਦਾ ਹੈ। ਰੋਜ਼ਾਨਾ ਬੋਲ-ਚਾਲ ਵਿਚ ਵੀ ਜਦ ਮਨੁੱਖ ਜੋਸ਼ ਵਿਚ ਆਉਂਦਾ ਹੈ, ਤਾਂ ਉਸ ਦੀ ਆਵਾਜ਼ ਵਿਚ ਉਤਾਰ-ਚੜ੍ਹਾਅ ਦਿਖਾਈ ਦਿੰਦਾ ਹੈ। ਔਰਤ ਅਤੇ ਮਰਦ ਦੇ ਬੋਲਾਂ ਵਿਚ ਵੀ ਇਹੋ ਫ਼ਰਕ ਮਾਲੂਮ ਹੁੰਦਾ ਹੈ। ਨਾਦ ਦੀ ਇਹੋ ਜਿਹੀ ਨੀਵੀਂ ਸਥਿਤੀ ਨੂੰ ਹੀ ਤਾਰਤਾ ਕਹਿੰਦੇ ਹਨ।

ਸੁਰ ਅਥਵਾ ਨਾਦ ਦੀ ਉਚਾਈ ਅਤੇ ਨਿਵਾਈ ਅੰਦੋਲਨ ਸੰਖਿਆ 'ਤੇ ਨਿਰਭਰ

ਹੈ। ਜ਼ਿਆਦਾ ਅੰਦੋਲਨ ਸੰਖਿਆ ਵਾਲਾ ਸੁਰ ਉੱਚਾ ਅਤੇ ਥੋੜੇ ਅੰਦੋਲਨ ਸੰਖਿਆ ਵਾਲਾ ਸੁਰ ਨੀਵਾਂ ਹੁੰਦਾ ਹੈ। ਗਾਉਂਦੇ ਵਕਤ ਅਸੀਂ ਇਹ ਅਨੁਭਵ ਕਰਦੇ ਹਾਂ ਕਿ ਸ਼ੜਜ ਤੋਂ ਉੱਚਾ ਗੰਧਾਰ ਹੈ, ਇਸ ਲਈ ਗੰਧਾਰ ਦੀ ਅੰਦੋਲਨ ਸੰਖਿਆ ਸ਼ੜਜ ਤੋਂ ਜ਼ਿਆਦਾ ਹੋਵੇਗੀ। ਇਸੇ ਪ੍ਰਕਾਰ ਗੰਧਾਰ ਤੋਂ ਰਿਸ਼ਭ ਨੀਵਾਂ ਹੈ, ਇਸ ਲਈ ਰਿਸ਼ਭ ਦੀ ਅੰਦੋਲਨ ਸੰਖਿਆ ਗੰਧਾਰ ਤੋਂ ਘੱਟ ਹੋਵੇਗੀ।

ਸੋ ਜਦ ਇਕ ਨਾਦ ਤੋਂ ਦੂਸਰਾ ਨਾਦ ਉੱਚਾ ਹੁੰਦਾ ਹੈ ਤਾਂ ਉਸ ਨੂੰ ਨਾਦ ਦਾ ਉੱਚਾ-ਪਨ ਅਤੇ ਜਦ ਇਕ ਨਾਦ ਤੋਂ ਦੂਸਰਾ ਨਾਦ ਨੀਵਾਂ ਹੁੰਦਾ ਹੈ ਤਾਂ ਉਸ ਨੂੰ ਨਾਦ ਦਾ ਨੀਵਾਂ-ਪਨ ਕਹਿੰਦੇ ਹਨ।

ਤਾਰਤਾ ਕੇਵਲ ਕੰਨਾਂ ਦਾ ਅਨੁਭਵ ਨਹੀਂ, ਸਗੋਂ ਉਤਪਾਦਕ ਵਸਤੂ ਦਾ ਸੁਭਾਅ ਹੈ। ਉਤਪਾਦਕ ਚੀਜ਼ ਦੀ ਅੰਦੋਲਨ ਸੰਖਿਆ ਉੱਤੇ ਤਾਰਤਾ ਆਧਾਰਿਤ ਹੈ। ਅੰਦੋਲਨ ਸੰਖਿਆ ਪ੍ਰਤਿ ਸੈਕਿੰਡ ਜਿਤਨੀ ਜ਼ਿਆਦਾ ਹੋਵੇਗੀ, ਸੁਰ ਉਤਨਾ ਹੀ ਉੱਚਾ ਹੋਵੇਗਾ। ਜਿਵੇਂ ਰੇਲ ਗੱਡੀ ਦੀ ਚਾਲ ਵਧਣ ਨਾਲ ਉਸ ਦੀ ਆਵਾਜ਼ ਵੀ ਵਧਦੀ ਜਾਂਦੀ ਹੈ। ਇਸੇ ਪ੍ਰਕਾਰ ਪੱਖੇ ਦੀ ਚਾਲ ਤੇਜ਼ ਕਰਨ ਨਾਲ ਉਸ ਦੀ ਆਵਾਜ਼ ਵੀ ਉੱਚੀ ਮਾਲੂਮ ਹੁੰਦੀ ਹੈ। ਕਿਸੇ ਵਸਤੂ ਦਾ ਅੰਦੋਲਨ ਉਸ ਦੇ ਚਾਰ ਭੌਤਿਕ ਗੁਣਾਂ 'ਤੇ ਆਧਾਰਿਤ ਹੈ। ਜਿਵੇਂ :

ਆਕਾਰ, ਪ੍ਰਕਾਰ, ਘਨਤਵ, ਤਨਾਵ।

**(ੳ) ਆਕਾਰ ਜਾਂ ਸਰੂਪ :** ਇਸ ਵਿਚ ਧਵਨਿ ਉਤਪਾਦਕ ਵਸਤੂ ਦੀ ਲੰਬਾਈ ਤੇ ਮੋਟਿਆਈ ਆਉਂਦੀ ਹੈ। ਜੇਕਰ ਹੋਰ ਸਥਿਤੀਆਂ ਵਿਚ ਪਰਿਵਰਤਨ ਨਾ ਹੋਵੇ ਤਾਂ ਤਾਰ ਦੀ ਆਵਰਤੀ ਉਸ ਦੀ ਲੰਬਾਈ 'ਤੇ ਆਧਾਰਿਤ ਹੈ। ਤਾਰ ਦੀ ਲੰਬਾਈ ਦਾ ਪ੍ਰਭਾਵ ਅੰਦੋਲਨ ਦੀ ਗਤੀ ਅਤੇ ਅੰਦੋਲਨ ਸੰਖਿਆ ਉੱਤੇ ਪੈਂਦਾ ਹੈ। ਤਾਰ ਦੀ ਲੰਬਾਈ ਵਧਣ ਨਾਲ ਅੰਦੋਲਨ ਦੀ ਚੌੜਾਈ ਵਧਦੀ ਹੈ ਅਤੇ ਚੌੜਾਈ ਜ਼ਿਆਦਾ ਹੋਣ ਨਾਲ ਅੰਦੋਲਨ ਸੰਖਿਆ ਪ੍ਰਤਿ ਸੈਕਿੰਡ ਘੱਟ ਹੁੰਦੀ ਹੈ। ਇਸ ਦੇ ਉਲਟ ਤਾਰ ਦੀ ਲੰਬਾਈ ਘੱਟ ਹੋਣ ਨਾਲ ਅੰਦੋਲਨ ਦੀ ਚੌੜਾਈ ਘੱਟ ਹੁੰਦੀ ਹੈ ਅਤੇ ਅੰਦੋਲਨ ਸੰਖਿਆ ਪ੍ਰਤਿ ਸੈਕਿੰਡ ਵਧਦੀ ਹੈ।

ਪਰ ਅੰਦੋਲਨ ਦੀ ਚੌੜਾਈ ਅਤੇ ਤਾਰ ਦੀ ਲੰਬਾਈ ਦਾ ਇਹ ਸੰਬੰਧ ਸਦਾ ਇੱਕੋ ਜਿਹਾ ਨਹੀਂ ਰਹਿੰਦਾ, ਜਿਉਂ-ਜਿਉਂ ਤਾਰ 'ਤੇ ਆਘਾਤ ਕਰਨ ਦੀ ਸ਼ਕਤੀ ਘਟਦੀ ਜਾਂਦੀ ਹੈ ਤਿਉਂ-ਤਿਉਂ ਅੰਦੋਲਨਾਂ ਦੀ ਚਾਲ ਸੁਸਤ ਹੋਣ ਲੱਗਦੀ ਹੈ ਅਤੇ ਅੰਦੋਲਨ ਦੀ ਚੌੜਾਈ ਵੀ ਘੱਟ ਹੁੰਦੀ ਜਾਂਦੀ ਹੈ ਪਰ ਕਿਸੇ ਵੀ ਅੰਦੋਲਨ ਕਾਲ ਵਿਚ ਪਰਿਵਰਤਨ ਨਹੀਂ ਹੁੰਦਾ।

ਇਸ ਲਈ ਅੰਦੋਲਨ ਦੀ ਚੌੜਾਈ ਘੱਟ ਹੋਣ ਦੇ ਬਾਵਜੂਦ ਵੀ ਸੁਰ ਪਰਿਵਰਤਨ ਨਹੀਂ ਹੁੰਦਾ। ਇਸ ਪ੍ਰਕਾਰ ਤਾਰ ਦੀ ਲੰਬਾਈ ਅਤੇ ਸੁਰ ਦੀ ਤਾਰਤਾ ਵਿਚ ਉਲਟਾ ਸੰਬੰਧ ਹੈ।

ਜਿਵੇਂ ਛੋਟੇ ਮੂੰਹ ਵਾਲਾ ਤਬਲਾ ਉੱਚੇ ਸੁਰ ਨਾਲ ਅਤੇ ਵੱਡੇ ਮੂੰਹ ਵਾਲਾ ਤਬਲਾ ਨੀਵੇਂ ਸੁਰ ਨਾਲ ਮਿਲਦਾ ਹੈ। ਸਿਤਾਰ ਵਿਚ ਤਾਰ ਸਪਤਕ ਦੇ ਪਰਦੇ ਥੱਲੇ ਅਤੇ ਮੰਦਰ ਸਪਤਕ ਦੇ ਉਪਰ ਹੁੰਦੇ ਹਨ। ਹਾਰਮੋਨੀਅਮ ਦੇ ਰੀਡ ਖੋਲ੍ਹ ਕੇ ਵੇਖਣ ਤੋਂ ਪਤਾ ਲੱਗਦਾ ਹੈ ਕਿ ਉਸ ਦੇ ਰੀਡ ਹੌਲੀ ਹੌਲੀ ਛੋਟੇ ਹੁੰਦੇ ਜਾਂਦੇ ਹਨ। ਵੱਡੀ ਬੰਸੁਰੀ ਦਾ ਸੁਰ ਸਪਤਕ ਨੀਵਾਂ ਅਤੇ ਛੋਟੀ ਬੰਸੁਰੀ ਦਾ ਸੁਰ ਸਪਤਕ ਉੱਚਾ ਹੁੰਦਾ ਹੈ। ਤਾਰਾਂ ਦੀ ਮੋਟਿਆਈ ਦਾ ਪ੍ਰਭਾਵ ਵੀ ਅੰਦੋਲਨ ਦੀ ਚਾਲ 'ਤੇ ਪੈਂਦਾ ਹੈ। ਪਤਲੇ ਤਾਰ ਦੇ ਅੰਦੋਲਨ ਦੀ ਗਤੀ

ਤੇਜ਼ ਹੁੰਦੀ ਹੈ ਅਤੇ ਉਸ ਤੋਂ ਉੱਚਾ ਸੁਰ ਉਤਪੰਨ ਹੁੰਦਾ ਹੈ ਅਤੇ ਮੋਟੇ ਤਾਰ ਦੇ ਅੰਦੋਲਨ ਦੀ ਚਾਲ ਧੀਮੀ ਹੁੰਦੀ ਹੈ ਅਤੇ ਸੁਰ ਨੀਵਾਂ ਉਤਪੰਨ ਹੁੰਦਾ ਹੈ।

**(ਅ) ਪ੍ਰਕਾਰ ਜਾਂ ਕਿਸਮ :** ਅੰਦੋਲਨ ਵਸਤੂ ਦੇ ਪ੍ਰਕਾਰ ਤੋਂ ਮਤਲਬ ਇਹ ਹੈ ਕਿ ਲੋਹੇ ਅਤੇ ਪਿੱਤਲ ਦੇ ਤਾਰਾਂ ਦੀਆਂ ਸਭ ਗੱਲਾਂ ਇੱਕੋ ਜਿਹੀਆਂ ਰਹਿਣ ਨਾਲ ਵੀ ਅੰਦੋਲਨ ਸੰਖਿਆ ਵਿਚ ਫ਼ਰਕ ਹੁੰਦਾ ਹੈ। ਕਾਰਨ ਇਹ ਹੈ ਕਿ ਲੋਹੇ ਦਾ ਤਾਰ ਪਿੱਤਲ ਦੇ ਤਾਰ ਨਾਲੋਂ ਹਲਕਾ ਹੁੰਦਾ ਹੈ। ਇਸ ਲਈ ਸਿਤਾਰ ਵਿਚ ਬਾਜ਼ ਅਤੇ ਚਿਕਾਰੀ ਦੇ ਤਾਰ ਲੋਹੇ ਦੇ ਹੁੰਦੇ ਹਨ। ਨੀਵੇਂ ਸੁਰਾਂ ਲਈ ਪਿੱਤਲ ਦੇ ਅਤੇ ਉੱਚੇ ਸੁਰਾਂ ਲਈ ਲੋਹੇ ਦੇ ਤਾਰਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ।

**(ੲ) ਘਨਤਵ ਜਾਂ ਭਾਰੀਪਨ :** ਜਿਉਂ-ਜਿਉਂ ਤਾਰ ਦਾ ਭਾਰ ਵਧਦਾ ਜਾਂਦਾ ਹੈ, ਅੰਦੋਲਨ ਸੰਖਿਆ ਘੱਟ ਹੁੰਦੀ ਜਾਂਦੀ ਹੈ। ਵਿਗਿਆਨਕ ਮਰਸਨੇ ਨੇ ਇਹ ਸਿੱਧ ਕੀਤਾ ਹੈ ਕਿ ਜੇਕਰ ਤਾਰ ਦਾ ਭਾਰ ਚੌਗੁਣਾ ਹੋ ਜਾਵੇ ਤਾਂ ਉਸ ਵਿੱਚੋਂ ਪੈਦਾ ਹੋਈ ਅੰਦੋਲਨ ਸੰਖਿਆ ਅੱਧੀ ਹੋਵੇਗੀ। ਤਾਰ ਦਾ ਭਾਰ ਦੋ ਪ੍ਰਕਾਰ ਨਾਲ ਵਧਾਇਆ ਜਾ ਸਕਦਾ ਹੈ : ਮੋਟਿਆਈ ਵਧਾਉਣ ਨਾਲ ਅਤੇ ਘਨਤਵ ਵਧਾਉਣ ਨਾਲ। ਪਿੱਤਲ ਦੇ ਤਾਰ ਵਿਚ ਲੋਹੇ ਦੇ ਤਾਰ ਦੀ ਤੁਲਨਾ ਵਿਚ ਘਨਤਾ ਜ਼ਿਆਦਾ ਹੁੰਦੀ ਹੈ। ਇਸ ਲਈ ਪਿੱਤਲ ਦਾ ਤਾਰ ਭਾਰੀ ਅਤੇ ਲੋਹੇ ਦਾ ਤਾਰ ਹਲਕਾ ਹੁੰਦਾ ਹੈ। ਤਬਲੇ ਦੇ ਮੜ੍ਹੇ ਹੋਏ ਚਮੜੇ ਦੀ ਮੋਟ੍ਹਿਆਈ 'ਤੇ ਸੁਰ ਦੀ ਉਚਾਈ ਅਤੇ ਨਿਵਾਈ ਆਧਾਰਿਤ ਹੈ। ਖੱਬੇ ਤਬਲੇ ਦੀ ਖਾਲ ਮੋਟੀ ਅਤੇ ਸੱਜੇ ਤਬਲੇ ਦੀ ਪਤਲੀ ਹੁੰਦੀ ਹੈ।

**(ਸ) ਤਨਾਵ, ਤਨਿਆ ਹੋਇਆ ਜਾਂ ਫੈਲਾਵ :** ਹਰ ਇਕ ਤਾਰ ਦੇ ਤਨਾਵ ਦੀ ਆਪਣੀ ਹੀ ਸੀਮਾ ਹੁੰਦੀ ਹੈ, ਜਿਸ ਦੇ ਅੰਦਰ ਉਸ ਨੂੰ ਰੱਖਣਾ ਪੈਂਦਾ ਹੈ। ਉਸ ਸੀਮਾ ਦੇ ਅੰਦਰ ਵੀ ਕਾਫ਼ੀ ਫੈਲਾਵ ਰਹਿੰਦਾ ਹੈ। ਤਾਰ ਨੂੰ ਕੱਸਣ ਨਾਲ ਸੁਰ ਉਪਰ ਅਤੇ ਢਿੱਲਾ ਕਰਨ ਨਾਲ ਨੀਵਾਂ ਹੁੰਦਾ ਹੈ। ਸਿਤਾਰ ਦੇ ਇਕ ਹੀ ਪਰਦੇ 'ਤੇ ਤਾਰ ਖਿੱਚ ਕੇ ਮੀਂਡ ਕੱਢਣ ਦਾ ਆਧਾਰ ਅੰਦੋਲਨ ਤਾਰ ਦਾ ਤਨਾਵ ਵਧਾਉਂਦਾ ਹੈ। ਤਬਲੇ ਦੇ ਗਟਿਆਂ ਨੂੰ ਉਪਰੋਂ ਮਾਰਨ ਨਾਲ ਤਬਲੇ ਦੀ ਪੁੜੀ ਤਨਾਵ ਵਿਚ ਆਉਂਦੀ ਹੈ।

ਪਰ ਜਿਹਨਾਂ ਗੱਲਾਂ ਉੱਤੇ ਨਾਦ ਦੀ ਤਾਰਤਾ ਆਧਾਰਿਤ ਹੈ ਕਿ ਸਾਰੀਆਂ ਆਵਰਤੀਆਂ ਨੂੰ ਕੰਨ ਗ੍ਰਹਿਣ ਕਰ ਸਕਦਾ ਹੈ। ਵਿਗਿਆਨਕਾਂ ਦਾ ਕਥਨ ਹੈ ਕਿ ਸਾਡੇ ਕੰਨ ਘੱਟ ਤੋਂ ਘੱਟ 16 ਅਤੇ ਜ਼ਿਆਦਾ ਤੋਂ ਜ਼ਿਆਦਾ 38000 (ਅਠੱਤੀ ਹਜ਼ਾਰ) ਆਵਰਤੀਆਂ ਸੁਣ ਸਕਦੇ ਹਨ, ਪਰ ਇਹ ਸਾਰੀਆਂ ਆਵਾਜ਼ਾਂ ਸੰਗੀਤ ਦੇ ਕੰਮ ਦੀਆਂ ਨਹੀਂ। ਸੰਗੀਤ ਦੇ ਸੁਰ ਘੱਟ ਤੋਂ ਘੱਟ 50 ਅਤੇ ਜ਼ਿਆਦਾ ਤੋਂ ਜ਼ਿਆਦਾ 4000 (ਚਾਰ ਹਜ਼ਾਰ) ਆਵਰਤੀ ਪ੍ਰਤਿ ਸੈਕਿੰਡ ਤਕ ਹੁੰਦੇ ਹਨ। ਇਹਨਾਂ ਤੋਂ ਨੀਵੇਂ ਜਾਂ ਉਪਰ ਦੇ ਸੁਰ ਸੰਗੀਤਕ ਨਹੀਂ ਹੁੰਦੇ।

## ਤੀਬਰਤਾ

ਇਕ ਹੀ ਨਾਦ ਹੌਲੀ ਅਤੇ ਤੇਜ਼ ਹੋ ਸਕਦਾ ਹੈ। ਨਾਦ ਦਾ ਇਹ ਗੁਣ ਨਾਦ ਨੂੰ ਉਤਪੰਨ ਕਰਨ 'ਤੇ ਨਿਰਭਰ ਹੈ। ਕਿਉਂਕਿ ਜਦ ਇਕ ਨਾਦ ਹੌਲੀ ਪੈਦਾ ਕੀਤਾ ਜਾਵੇ ਤਾਂ ਉਹ ਘੱਟ ਸੁਣਾਈ ਦਿੰਦਾ ਹੈ ਅਤੇ ਉਸ ਨੂੰ ਨਜ਼ਦੀਕ ਬੈਠੇ ਲੋਕ ਹੀ ਸੁਣ ਸਕਦੇ ਹਨ, ਪਰ ਜਦ ਉਸੇ ਨਾਦ ਨੂੰ ਜ਼ੋਰ ਨਾਲ ਪੈਦਾ ਕੀਤਾ ਜਾਵੇ ਤਾਂ ਉਹ ਦੂਰ ਤਕ ਸੁਣਾਈ ਦਿੰਦਾ ਹੈ ਅਤੇ ਦੂਰ ਬੈਠੇ ਲੋਕ ਵੀ ਸੁਣ ਸਕਦੇ ਹਨ। ਇਹੋ ਗੁਣ ਨਾਦ ਦਾ ਛੋਟਾਪਨ ਜਾਂ ਵੱਡਾਪਨ ਕਹਿਲਾਂਦਾ ਹੈ। ਜਦ ਨਾਦ ਹੌਲੀ ਜਿਹਾ ਉਤਪੰਨ ਹੁੰਦਾ ਹੈ ਤਾਂ ਉਸ ਨੂੰ

ਨਾਦ ਦਾ ਛੋਟਾਪਨ ਅਤੇ ਜਦ ਉਹੋ ਹੀ ਨਾਦ ਜ਼ੋਰ ਨਾਲ ਉਤਪੰਨ ਹੁੰਦਾ ਹੈ, ਤਾਂ ਉਸ ਨੂੰ ਨਾਦ ਦਾ ਵੱਡਾਪਨ ਜਾਂ ਤੀਬਰਤਾ ਕਹਿੰਦੇ ਹਨ।

ਛੋਟੇ-ਵੱਡੇ ਨਾਦਾਂ ਵਿਚ ਤਾਰਤਾ ਜਾਂ ਅੰਦੋਲਨ ਸੰਖਿਆ ਦਾ ਅੰਤਰ ਨਹੀਂ ਹੁੰਦਾ, ਸਗੋਂ ਕੰਪ-ਵਿਸਥਾਰ ਦਾ ਅੰਤਰ ਹੁੰਦਾ ਹੈ। ਵੱਡੇ ਨਾਦ ਦੇ ਅੰਦੋਲਨ ਦੀ ਚੌੜਾਈ ਛੋਟੇ ਨਾਦ ਦੀ ਤੁਲਨਾ ਵਿਚ ਜ਼ਿਆਦਾ ਹੁੰਦੀ ਹੈ। ਇਸ ਦਾ ਵਿਗਿਆਨਕ ਕਾਰਨ ਇਹ ਹੈ ਕਿ ਕਿਸੇ ਚੀਜ਼ ਦੇ ਅੰਦੋਲਨ ਦੀ ਚੌੜਾਈ ਜ਼ਿਆਦਾ ਹੋਣ ਨਾਲ ਹਵਾ ਵਿਚ ਜ਼ਿਆਦਾ ਗੂੰਜ ਪੈਦਾ ਹੁੰਦੀ ਹੈ, ਜੋ ਕੰਨਾਂ ਤਕ ਪਹੁੰਚਦੀ ਹੈ ਅਤੇ ਮਨੁੱਖ ਆਵਾਜ਼ ਦੀ ਤੀਬਰਤਾ ਮਹਿਸੂਸ ਕਰਦਾ ਹੈ। ਗੂੰਜ ਜਿਤਨੀ ਜ਼ਿਆਦਾ ਹੁੰਦੀ ਹੈ, ਆਵਾਜ਼ ਉਤਨੀ ਹੀ ਤੀਬਰ ਹੁੰਦੀ ਹੈ ਅਤੇ ਨਾਦ ਉਤਨਾ ਹੀ ਵੱਡਾ ਹੁੰਦਾ ਹੈ। ਕੰਪ-ਵਿਸਥਾਰ ਦੁਗਣਾ ਹੋਣ ਨਾਲ ਤੀਬਰਤਾ ਚੌਗੁਣੀ ਹੋ ਜਾਂਦੀ ਹੈ।

ਜਿਵੇਂ ਕਿਸੇ ਨਦੀ ਜਾਂ ਤਾਲਾਬ ਦੇ ਖਲੋਤੇ ਹੋਏ ਪਾਣੀ ਵਿਚ ਇੱਟ ਸੁੱਟੋ ਤਾਂ ਜਿਥੇ ਇੱਟ ਡਿੱਗਦੀ ਹੈ ਉਸ ਜਗ੍ਹਾ 'ਤੇ ਗੋਲ ਲਹਿਰਾਂ ਪੈਦਾ ਹੁੰਦੀਆਂ ਹਨ ਅਤੇ ਥੋੜੀ ਦੂਰ ਜਾ ਕੇ ਖ਼ਤਮ ਹੋ ਜਾਂਦੀਆਂ ਹਨ। ਇਸੀ ਤਰ੍ਹਾਂ ਕਿਸੇ ਚੀਜ਼ ਦੇ ਕੰਪਨ ਨਾਲ ਧਵਨਿ ਤਰੰਗਾਂ ਮੰਡਲਾ ਕੇ ਫੈਲਦੀਆਂ ਹਨ ਅਤੇ ਜਿਉਂ ਜਿਉਂ ਤਰੰਗਾਂ ਅੱਗੇ ਵਧਦੀਆਂ ਹਨ, ਗੁਲਿਆਈ ਵਧਦੀ ਜਾਂਦੀ ਹੈ ਅਤੇ ਸ਼ਕਤੀ ਘੱਟ ਹੁੰਦੀ ਜਾਂਦੀ ਹੈ। ਜੇਕਰ ਧਵਨਿ ਤਰੰਗਾਂ ਮੰਡਲਾ ਕੇ ਨਾ ਫੈਲਣ ਅਤੇ ਇਕ ਹੀ ਪਾਸੇ ਵੱਲ ਨੂੰ ਫੈਲਣ ਤਾਂ ਜ਼ਿਆਦਾ ਦੂਰ ਤਕ ਜਾ ਸਕਦੀਆਂ ਹਨ। ਕਿਸੇ ਨਲੀ ਵਿਚ ਜਾਂ ਪਾਣੀ ਦੇ ਕੁਝ ਥੱਲੇ ਪੈਦਾ ਕੀਤੀਆਂ ਗਈਆਂ ਧਵਨਿ ਤਰੰਗਾਂ ਬਹੁਤ ਦੂਰ ਤਕ ਚੱਲ ਸਕਦੀਆਂ ਹਨ। ਡਾਕਟਰਾਂ ਦਾ ਸਟੈਥੋਸਕੋਪ ਵੀ ਇਸੇ ਨਿਯਮਾਂ ਅਨੁਸਾਰ ਬਣਿਆ ਹੈ।

ਤੀਬਰਤਾ ਅਨੁਭਵ ਕਰਨ ਲਈ ਵੀ ਕੰਨਾਂ ਦੀ ਇਕ ਨਿਸ਼ਚਿਤ ਸੀਮਾ ਹੈ। ਵਿਗਿਆਨਕਾਂ ਦੁਆਰਾ ਹਾਲੀ ਤਕ ਇਹ ਸੀਮਾ ਤਾਰਤਾ ਦੀ ਤਰ੍ਹਾਂ ਨਿਸ਼ਚਿਤ ਨਹੀਂ ਹੋ ਸਕੀ। ਤੀਬਰਤਾ ਦੀ ਹੇਠਲੀ ਸੀਮਾ ਤਾਰਤਾ 'ਤੇ ਹੀ ਨਿਰਭਰ ਹੈ। ਜੇਕਰ ਕਿਸੀ ਧਵਨਿ ਦੀ ਅੰਦੋਲਨ ਸੰਖਿਆ ਜ਼ਿਆਦਾ ਹੈ ਅਤੇ ਤੀਬਰਤਾ ਥੋੜੀ ਹੈ ਤਾਂ ਵੀ ਕੰਨ ਉਸ ਨੂੰ ਸੁਣ ਲੈਣਗੇ। ਜਿਥੋਂ ਕੰਨ ਧਵਨਿ ਦੀ ਤੀਬਰਤਾ ਨੂੰ ਅਨੁਭਵ ਕਰਨ ਲੱਗਦੇ ਹਨ, ਉਸ ਨੂੰ ਸ਼ਰੁਤੀ ਦੀ ਸਰਦਲ ਜਾਂ ਦਹਿਲੀਜ਼ ਕਹਿੰਦੇ ਹਨ। ਤੀਬਰਤਾ ਜ਼ਿਆਦਾ ਵਧ ਜਾਣ ਨਾਲ ਕੰਨਾਂ ਨੂੰ ਤਕਲੀਫ਼ ਹੋਣ ਲੱਗ ਜਾਂਦੀ ਹੈ ਅਤੇ ਕਦੀ ਕਦੀ ਕੰਨਾਂ ਨੂੰ ਹਾਨੀ ਵੀ ਪਹੁੰਚਾਂਦੀ ਹੈ।

## ਗੁਣ ਜਾਂ ਜਾਤੀ

ਹਰ ਇਕ ਸਾਜ਼ ਦਾ ਸੁਰ ਇਕ ਦੂਸਰੇ ਨਾਲੋਂ ਵੱਖਰਾ ਹੁੰਦਾ ਹੈ। ਜਿਵੇਂ ਸਿਤਾਰ ਦਾ ਸੁਰ ਬੇਲਾਂ ਨਾਲੋਂ, ਬੇਲਾਂ ਦਾ ਸੁਰ ਹਾਰਮੋਨੀਅਮ ਨਾਲੋਂ, ਹਾਰਮੋਨੀਅਮ ਦਾ ਸੁਰ ਸਰੋਦ ਨਾਲੋਂ ਵੱਖਰਾ ਹੁੰਦਾ ਹੈ। ਇਸੇ ਲਈ ਦੂਰੋਂ ਆਉਂਦੀ ਹੋਈ ਸੰਗੀਤ ਦੀ ਆਵਾਜ਼ ਨੂੰ ਅਸੀਂ ਬਿਨਾਂ ਦੇਖੇ ਹੀ ਪਹਿਚਾਣ ਜਾਂਦੇ ਹਾਂ ਕਿ ਇਹ ਕਿਸ ਸਾਜ਼ ਦੀ ਆਵਾਜ਼ ਹੈ। ਵੱਖੋ-ਵੱਖਰੇ ਸਾਜ਼ਾਂ ਦੇ ਸੁਰਾਂ ਦਾ ਵੱਖੋ-ਵੱਖ ਹੋਣ ਦਾ ਕਾਰਨ ਇਹ ਹੈ ਕਿ ਹਰ ਇਕ ਸਾਜ਼ ਦੇ ਸਹਾਇਕ ਨਾਦਾਂ ਦੀ ਸੰਖਿਆ ਘੱਟ ਅਤੇ ਜ਼ਿਆਦਾ ਇਕ ਦੂਸਰੇ ਤੋਂ ਵੱਖੋ-ਵੱਖਰੀਆਂ ਹੁੰਦੀਆਂ ਹਨ। ਇਸੇ ਨੂੰ ਨਾਦ ਦੀ ਜਾਤੀ ਜਾਂ ਗੁਣ ਕਹਿੰਦੇ ਹਨ।

ਇਹ ਨਾਦ ਦੀ ਤੀਸਰੀ ਵਿਸ਼ੇਸ਼ਤਾ ਹੈ। ਇਸ ਦੀ ਵਜਹ ਨਾਲ ਦੂਰ ਤੋਂ ਆਉਂਦੀ ਹੋਈ ਆਵਾਜ਼ ਨੂੰ ਅਸੀਂ ਪਹਿਚਾਣ ਜਾਂਦੇ ਹਾਂ। ਰੋਜ਼ਾਨਾ ਵਿਵਹਾਰ ਵਿਚ ਵੀ ਕੇਵਲ

ਆਵਾਜ਼ ਸੁਣ ਕੇ ਹੀ ਪਤਾ ਲੱਗ ਜਾਂਦਾ ਹੈ ਕਿ ਸਾਨੂੰ ਕੌਣ ਬੁਲਾ ਰਿਹਾ ਹੈ। ਵ੍ਰਿੰਦਵਾਦਨ ਦਾ ਨਿਰਦੇਸ਼ਕ ਬਹੁਤ ਸਾਰੇ ਸਾਜ਼ ਇਕੱਠੇ ਵੱਜ ਰਹੇ ਹੋਣ ਤਾਂ ਉਹ ਪਹਿਚਾਣ ਜਾਂਦਾ ਹੈ ਕਿ ਕਿਹੜਾ ਸਾਜ਼ ਠੀਕ ਵੱਜ ਰਿਹਾ ਹੈ ਅਤੇ ਕਿਹੜਾ ਆਦਮੀ ਗ਼ਲਤੀ ਕਰ ਰਿਹਾ ਹੈ। ਕਾਰਨ ਇਹੋ ਹੀ ਹੈ ਕਿ ਹਰ ਇਕ ਸਾਜ਼ ਦੀ ਵੱਖੋ-ਵੱਖਰੀ ਪਹਿਚਾਣ ਹੁੰਦੀ ਹੈ। ਇਹ ਗੁਣ ਖ਼ਾਲੀ ਕੰਨਾਂ ਦਾ ਅਨੁਭਵ ਨਹੀਂ ਹੈ, ਸਗੋਂ ਨਾਦ ਉਤਪਾਦਕ ਚੀਜ਼ ਦਾ ਭੌਤਿਕ ਆਧਾਰ ਹੈ।

ਵਿਗਿਆਨਕਾਂ ਦਾ ਕਥਨ ਹੈ ਕਿ ਮੂਲ ਨਾਦ ਦੇ ਨਾਲ ਕੁਝ ਹੋਰ ਵੀ ਨਾਦ ਪੈਦਾ ਹੁੰਦੇ ਹਨ, ਜਿਹਨਾਂ ਨੂੰ ਸਹਾਇਕ ਨਾਦ ਜਾਂ ਉਪ-ਸੁਰ ਕਹਿੰਦੇ ਹਨ। ਅੱਛੇ ਸਿਤਾਰ ਅਤੇ ਤਾਨਪੂਰੇ ਵਿਚ ਕਦੀ ਕਦੀ ਰਿਸ਼ਭ ਅਤੇ ਗੰਧਾਰ ਉਪ-ਸੁਰ ਬਹੁਤ ਸਾਫ਼ ਸੁਣਾਈ ਦਿੰਦੇ ਹਨ। ਇਹ ਮੂਲ ਨਾਦਾਂ ਨਾਲੋਂ ਪੂਰੇ ਦੁਗਣੇ ਉੱਚੇ ਹੁੰਦੇ ਹਨ। ਉਦਾਹਰਣ ਦੇ ਤੌਰ ’ਤੇ ਜੇਕਰ ਮੂਲ-ਸੁਰ ਸ਼ੜਜ ਦੀ ਅੰਦੋਲਨ ਸੰਖਿਆ 200 ਹੈ ਤਾਂ 400, 600, 800, 1000 ਇਤਿਆਦਿਕ ਅੰਦੋਲਨ ਸੰਖਿਆਵਾਂ ਦੇ ਉਪ-ਸੁਰ ਹੋਣਗੇ। ਜਿਉਂ-ਜਿਉਂ ਉਪ-ਸੁਰਾਂ ਦੀ ਸੰਖਿਆ ਵਧਦੀ ਜਾਂਦੀ ਹੈ ਉਹਨਾਂ ਦੀ ਤੀਬਰਤਾ ਹੌਲੀ ਹੌਲੀ ਘਟਣ ਲੱਗ ਜਾਂਦੀ ਹੈ।

ਪਹਿਲੇ ਉਪ-ਸੁਰ ਦੀ ਤੀਬਰਤਾ ਮੂਲ ਨਾਦ ਦੀ $\frac{1}{4}$, ਦੂਸਰੇ ਦੀ $\frac{1}{9}$, ਤੀਸਰੇ ਦੀ $\frac{1}{16}$ ਅਤੇ ਚੌਥੇ ਦੀ $\frac{1}{25}$ ਆਦਿਕ ਕ੍ਰਮ ਨਾਲ ਹੋਵੇਗੀ। ਪਰ ਹਮੇਸ਼ਾ ਤੀਬਰਤਾ ਦਾ ਘੱਟ ਹੁੰਦੇ ਜਾਣਾ ਜ਼ਰੂਰੀ ਨਹੀਂ ਹੈ, ਕਦੀ ਕਦੀ ਉਤਪੰਨ ਸਹਾਇਕ ਨਾਦਾਂ ਦੇ ਵਿਚ ਦੇ ਸਹਾਇਕ ਨਾਦ ਪਹਿਲੇ ਤੋਂ ਜ਼ਿਆਦਾ ਤੀਬਰ ਹੁੰਦੇ ਹਨ। ਇਸ ਉਦਾਹਰਣ ਨਾਲ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਤਾਨਪੂਰੇ ਵਿਚ ਰਿਸ਼ਭ, ਸ਼ੜਜ ਅਤੇ ਪੰਚਮ ਦੋਨੋਂ ਤਾਰਾਂ ਵਿੱਚੋਂ ਉਤਪੰਨ ਹੁੰਦਾ ਹੈ। ਪਰ ਪੰਚਮ ਦੇ ਤਾਰ ਤੋਂ ਰਿਸ਼ਭ ਬਹੁਤ ਸਾਫ਼ ਸੁਣਾਈ ਦਿੱਤਾ ਜਾ ਸਕਦਾ ਹੈ।

ਕਿਸੇ ਖਿੱਚੇ ਹੋਏ ਤਾਰ ਨੂੰ ਕੰਪਿਤ ਕਰਨ ਦੇ ਤਰੀਕੇ ਨੂੰ ਬਦਲਣ ਨਾਲ ਵੀ ਨਾਦ ਦੇ ਉਪ-ਸੁਰ ਵੀ ਬਦਲ ਜਾਂਦੇ ਹਨ ਅਤੇ ਫਲਸਰੂਪ ਉਹਨਾਂ ਦਾ ਗੁਣ ਵੀ ਬਦਲ ਜਾਂਦਾ ਹੈ। ਕਿਸੇ ਨੁਕੀਲੇ ਅਤੇ ਵਜ਼ਨਦਾਰ ਚੀਜ਼ ਨਾਲ ਤਾਰ ’ਤੇ ਆਘਾਤ ਕਰਨ ਨਾਲ ਬਰਾਬਰ ਤੀਬਰਤਾ ਦੇ ਬਹੁਤ ਉਪ-ਸੁਰ ਪੈਦਾ ਹੁੰਦੇ ਹਨ ਅਤੇ ਨਾਦ ਦੀ ਜਾਤੀ ਬਦਲ ਜਾਂਦੀ ਹੈ।

ਦੂਸਰੇ ਤਾਰ ਛੇੜਨ ਵਾਲੀ ਥਾਂ ਬਦਲ ਦੇਣ ਨਾਲ ਵੀ ਸੁਰ ਦਾ ਗੁਣ ਬਦਲ ਜਾਂਦਾ ਹੈ। ਸਿਤਾਰ ਵਿਚ ਬਾਜ਼ ਦੇ ਤਾਰ ਨੂੰ ਗ਼ਲਤ ਜਗ੍ਹਾ ’ਤੇ ਮਿਜ਼ਰਾਬ ਦੁਆਰਾ ਆਘਾਤ ਕਰਨ ਨਾਲ ਧਵਨਿ ਬਦਲ ਜਾਂਦੀ ਹੈ। ਇਸੇ ਤਰ੍ਹਾਂ ਵਾਇਲਨ ਵਿਚ ਵੀ ਗ਼ਲਤ ਜਗ੍ਹਾ ’ਤੇ ਗਜ਼ ਰੱਖ ਕੇ ਵਜਾਉਣ ਨਾਲ ਸੁਰ ਦਾ ਗੁਣ ਬਦਲ ਜਾਂਦਾ ਹੈ।

ਇਸ ਦਾ ਵਿਗਿਆਨਕ ਕਾਰਨ ਇਹ ਹੈ ਕਿ ਨਾਦ ਦੇ ਉਪ-ਸੁਰਾਂ ਦਾ ਕ੍ਰਮ ਬਦਲ ਜਾਂਦਾ ਹੈ। ਇਕ ਤਿਹਾਈ ਦੂਰੀ ਤੋਂ ਛੇੜੀਏ ਤਾਂ ਸਹਾਇਕ ਨਾਦਾਂ ਦੇ ਉਪ-ਸੁਰਾਂ ਦਾ ਕ੍ਰਮ ਇਕ ਖ਼ਾਸ ਪ੍ਰਕਾਰ ਦਾ ਹੋਵੇਗਾ। ਜੇ ਵਿਚਕਾਰੋਂ ਛੇੜੀਏ ਤਾਂ ਉਹਨਾਂ ਦਾ ਕ੍ਰਮ ਪਹਿਲੇ ਨਾਲੋਂ ਵੱਖਰਾ ਹੋਵੇਗਾ ਅਤੇ ਦੋ ਤਿਹਾਈ ਹਿੱਸੇ ਤੋਂ ਛੇੜੀਏ ਤਾਂ ਉਤਪੰਨ ਸਹਾਇਕ ਨਾਦਾਂ ਦਾ ਕ੍ਰਮ ਉਹਨਾਂ ਦੋਨਾਂ ਨਾਲੋਂ ਵੱਖਰਾ ਹੋਵੇਗਾ। ਇਸੇ ਲਈ ਇਹਨਾਂ ਤਿੰਨਾਂ ਸਥਿਤੀਆਂ ਵਿਚ ਨਾਦ ਦੀ ਜਾਤੀ ਵੱਖੋ-ਵੱਖਰੀ ਹੋਵੇਗੀ।

# ਸਹਾਇਕ ਨਾਦ

ਮੁੱਖ ਨਾਦ ਦੇ ਆਧਾਰ 'ਤੇ ਜੋ ਉਹਨਾਂ ਦੇ ਰਾਹੀਂ ਉਹਨਾਂ ਦੀ ਮਦਦ ਲਈ ਜੋ ਹੋਰ ਅਨੇਕਾਂ ਨਾਦ ਉਤਪੰਨ ਹੁੰਦੇ ਹਨ, ਉਹਨਾਂ ਨੂੰ ਸਹਾਇਕ ਨਾਦ ਆਖਿਆ ਜਾਂਦਾ ਹੈ। ਸਹਾਇਕ ਨਾਦਾਂ ਨੂੰ ਸ੍ਵੰਭੂ ਜਾਂ ਸ੍ਵੈਭੰ ਸੁਰ ਵੀ ਆਖਿਆ ਜਾਂਦਾ ਹੈ ਕਿਉਂਕਿ ਇਹ ਨਾਦ ਆਪਣੇ ਆਪ ਪੈਦਾ ਹੁੰਦੇ ਹਨ। ਇਸ ਲਈ ਇਹ ਸੁਰ ਸੁਤੇ ਪ੍ਰਕਾਸ਼ ਹਨ। ਇਹਨਾਂ ਮਦਦਗੀਰ ਨਾਦਾਂ ਦੀ ਉਤਪਤੀ ਦਾ ਇਹ ਨਿਯਮ ਹੈ ਕਿ ਇਹ ਨਾਦ ਮੁੱਢਲੇ ਨਾਦ ਤੋਂ ਦੂਗਣੀ, ਤਿਗਣੀ, ਚੌਗੁਣੀ ਆਦਿਕ ਉਚਾਈਆਂ 'ਤੇ ਆਪਣੇ ਆਪ ਉਤਪੰਨ ਹੁੰਦੇ ਰਹਿੰਦੇ ਹਨ ਅਤੇ ਇਹ ਜ਼ਿਆਦਾ ਤੋਂ ਜ਼ਿਆਦਾ ਮੂਲ ਨਾਦ ਤੋਂ ਨੌਂ-ਗੁਣਾ ਉਚਾਈ ਤੀਕਰ ਹੀ ਸਹਾਇਕ ਨਾਦ ਪੈਦਾ ਹੋ ਸਕਦੇ ਹਨ।

ਕਾਰਨ ਇਹ ਹੈ ਕਿ ਇਕਾਈ ਦੀ ਸੰਖਿਆ ਨੌਂ ਤਕ ਹੈ ਅਤੇ ਨੌਂ ਤੋਂ ਬਾਅਦ ਦਹਾਈ ਦੀ ਸੰਖਿਆ ਆਉਂਦੀ ਹੈ। ਦਹਾਈ ਦਾ ਸੰਬੰਧ ਕਿਸੇ ਨਾ ਕਿਸੇ ਇਕਾਈ ਨਾਲ ਜ਼ਰੂਰ ਹੁੰਦਾ ਹੈ।

ਪੱਛਮੀ ਸੰਗੀਤ-ਵਿਦਵਾਨਾਂ ਦਾ ਮਤ ਹੈ ਕਿ ਜ਼ਿਆਦਾ ਤੋਂ ਜ਼ਿਆਦਾ ਨੌਂ ਸਪਤਕ ਹੋ ਸਕਦੇ ਹਨ ਅਤੇ ਇਹਨਾਂ ਨੌਂ ਸਪਤਕਾਂ ਵਿੱਚੋਂ ਕੇਵਲ ਛੇ ਸਪਤਕ ਸੰਗੀਤ ਉਪਯੋਗੀ ਮੰਨੇ ਜਾਂਦੇ ਹਨ ਅਤੇ ਇਹਨਾਂ ਛੇ ਸਪਤਕਾਂ ਤੋਂ ਉਪਰ ਦੀਆਂ ਧੁਨੀਆਂ ਕੇਵਲ ਕੰਨਾਂ ਨੂੰ ਹੀ ਸੁਣਾਈ ਦੇ ਸਕਦੀਆਂ ਹਨ ਪਰ ਉਹ ਸੰਗੀਤ ਦੇ ਕੰਮ ਦੀਆਂ ਨਹੀਂ ਹੁੰਦੀਆਂ। ਇਕ ਸੈਕਿੰਡ ਵਿਚ '60' ਅੰਦੋਲਨ ਸੰਖਿਆ ਤੋਂ ਲੈ ਕੇ '4000' ਅੰਦੋਲਨ ਸੰਖਿਆ ਤਕ ਦੀਆਂ ਧੁਨੀਆਂ ਸੰਗੀਤ ਉਪਯੋਗੀ ਮੰਨੀਆਂ ਜਾ ਸਕਦੀਆਂ ਹਨ।

ਸਹਾਇਕ ਨਾਦਾਂ ਦਾ ਨਾਦ ਦੀ ਜਾਤੀ ਅਥਵਾ ਗੁਣ ਨਾਲ ਬਹੁਤ ਡੂੰਘਾ ਸੰਬੰਧ ਹੈ ਕਿਉਂਕਿ ਵੱਖੋ-ਵੱਖ ਮੁਖ ਧਵਨਿ ਵਿੱਚੋਂ ਨਿਕਲਣ ਵਾਲੇ ਸਹਾਇਕ ਨਾਦਾਂ ਦੀ ਸੰਖਿਆ ਵੱਖਰੀ-ਵੱਖਰੀ ਹੁੰਦੀ ਹੈ ਅਤੇ ਉਹਨਾਂ ਦੇ ਅਨੁਪਾਤਾਂ ਵਿਚ ਵੀ ਅੰਤਰ ਆ ਜਾਂਦਾ ਹੈ।

ਸੋ, ਕਹਿਣ ਦਾ ਭਾਵ ਇਹ ਹੈ ਕਿ ਹਰ ਇਕ ਆਵਾਜ਼ ਵਿੱਚੋਂ ਨੌਂ-ਗੁਣਾ ਉਚਾਈ ਦੇ ਹੀ ਸੁਰ ਪ੍ਰਾਪਤ ਨਹੀਂ ਹੁੰਦੇ, ਸਗੋਂ ਇਹ ਅਨੁਪਾਤ ਮੁਖ ਨਾਦ ਦੇ ਉਤਪੰਨ ਕਰਨ 'ਤੇ ਨਿਰਭਰ ਰਹਿੰਦੇ ਹਨ। ਇਸ ਪ੍ਰਕਾਰ ਧਵਨਿ ਵਿਚ ਅੰਤਰ ਆ ਜਾਂਦਾ ਹੈ ਜਿਸ ਨਾਲ ਨਾਦ ਦੀ ਜਾਤੀ ਸਪੱਸ਼ਟ ਹੁੰਦੀ ਹੈ। ਜਿਵੇਂ ਇਕ ਹੀ ਨਾਦ ਦੋ ਵੱਖੋ-ਵੱਖਰੇ ਸਾਜ਼ਾਂ 'ਤੇ ਕੱਢਿਆ ਜਾਵੇ ਤਾਂ ਇਹ ਜ਼ਰੂਰੀ ਨਹੀਂ ਕਿ ਦੋਨੋਂ ਸਾਜ਼ਾਂ ਤੋਂ ਪੈਦਾ ਹੋਈਆਂ ਆਵਾਜ਼ਾਂ ਦੇ ਸਹਾਇਕ ਨਾਦਾਂ ਦੀ ਸੰਖਿਆ ਵੀ ਬਰਾਬਰ ਹੋਵੇ। ਸੋ ਇਹ ਸੰਭਵ ਹੈ ਕਿ ਇਕ ਸਾਜ਼ ਦੀ ਆਵਾਜ਼ ਵਿਚ ਸਹਾਇਕ ਨਾਦਾਂ ਦੀ ਸੰਖਿਆ ਘੱਟ ਹੋਵੇ ਅਤੇ ਦੂਸਰੇ ਸਾਜ਼ ਦੀ ਧੁਨੀ ਵਿਚ ਸਹਾਇਕ ਨਾਦਾਂ ਦੀ ਸੰਖਿਆ ਜ਼ਿਆਦਾ ਹੋਵੇ। ਇਹਨਾਂ ਸਹਾਇਕ ਨਾਦਾਂ ਦੀ ਸੰਖਿਆ ਨਾਲ ਨਾਦਾਂ ਦੀ ਘਣਤਾ 'ਤੇ ਅਸਰ ਪੈਂਦਾ ਹੈ ਜਿਸ ਨਾਲ ਨਾਦ ਦੀ ਜਾਤੀ ਨਿਸ਼ਚਿਤ ਕੀਤੀ ਜਾਂਦੀ ਹੈ।

ਸਹਾਇਕ ਨਾਦਾਂ ਦੇ ਕਾਰਨ ਹੀ ਅਸੀਂ ਇਹ ਆਖ ਸਕਦੇ ਹਾਂ ਕਿ ਤਾਨਪੂਰੇ ਦੁਆਰਾ

ਸੱਤ ਸੁਰ ਪੈਦਾ ਹੁੰਦੇ ਹਨ। ਪਰ ਵਾਸਤਵ ਵਿਚ ਜੇਕਰ ਚੰਗੇ ਸੁਰ ਨਾਲ ਮਿਲੇ ਹੋਏ ਤਾਨਪੂਰੇ ਦੀਆਂ ਤਾਰਾਂ ਨੂੰ ਛੇੜਿਆ ਜਾਵੇ ਅਤੇ ਸੂਖਮ ਨਿਰੀਖਣ ਤੋਂ ਪਤਾ ਲੱਗੇਗਾ ਕਿ ਉਸ ਵਿੱਚੋਂ ਸਾਨੂੰ ਸੱਤ ਸੁਰ ਨਾ ਮਿਲ ਕੇ ਕੇਵਲ ਛੇ ਸੁਰ ਹੀ ਪ੍ਰਾਪਤ ਹੁੰਦੇ ਹਨ।

ਉਦਾਹਰਣ ਦੇ ਤੌਰ 'ਤੇ ਜਦ ਤਾਨਪੂਰਾ 'ਪ-ਸਾ-ਸ਼ਾ' ਸੁਰਾਂ ਨਾਲ ਮਿਲਿਆ ਹੋਵੇ ਤਾਂ ਸਾਨੂੰ ਇਹ ਸੁਰ ਪ੍ਰਾਪਤ ਹੁੰਦੇ ਹਨ:

ਪ੍ (ਮੁੱਢਲੇ ਨਾਦ) ਦੇ ਤਾਰ ਤੋਂ ਪ੍ਰਾਪਤ ਸੁਰ: 'ਪ ਧ ਨੀ ਰੇਂ'।

ਸ਼ਾ (ਪੈਦਾਇਸ਼ੀ ਨਾਦ) ਦੇ ਤਾਰ ਤੋਂ ਪ੍ਰਾਪਤ ਸੁਰ: 'ਸਾ ਰੇ ਗ ਪ'।

ਇਸ ਪ੍ਰਕਾਰ ਕੁਲ ਸੁਰ 'ਸਾ ਰੇ ਗ ਪ ਧ ਨੀ' ਪ੍ਰਾਪਤ ਹੋਏ, ਕੇਵਲ ਮੱਧਮ ਸੁਰ ਨਹੀਂ ਮਿਲਿਆ।

ਜਦ ਅਸੀਂ ਤਾਨਪੂਰੇ ਨੂੰ 'ਮ, ਸਾ, ਸ਼ਾ' ਸੁਰਾਂ ਵਿਚ ਮਿਲਾਉਂਦੇ ਹਾਂ, ਤਾਂ ਸਾਨੂੰ ਇਹ ਸੁਰ ਮਿਲਦੇ ਹਨ। ਜਿਵੇਂ ਕਿ:

ਮ੍ (ਮੂਲ ਨਾਦ) ਦੇ ਤਾਰ ਤੋਂ ਪ੍ਰਾਪਤ ਸੁਰ: 'ਮ ਪ ਧ ਸਾਂ'।

ਸਾ (ਸ਼ੁਰੂ ਦਾ ਨਾਦ) ਦੇ ਤਾਰ ਤੋਂ ਪ੍ਰਾਪਤ ਸੁਰ: 'ਸਾ ਰੇ ਗ ਪ'।

ਹੁਣ ਕੁਲ ਸੁਰ 'ਸਾ ਰੇ ਗ ਮ ਪ ਧ' ਮਿਲੇ, ਕੇਵਲ ਨਿਸ਼ਾਦ ਸੁਰ ਪ੍ਰਾਪਤ ਨਹੀਂ ਹੋਇਆ। ਇਸ ਪ੍ਰਕਾਰ ਤਾਨਪੂਰੇ ਦੇ ਸਹਾਇਕ ਨਾਦਾਂ ਦੇ ਆਧਾਰ 'ਤੇ ਸਾਨੂੰ ਛੇ ਸੁਰ ਪ੍ਰਾਪਤ ਹੁੰਦੇ ਹਨ, ਜਦ ਕਿ ਤਾਨਪੂਰੇ ਦੇ ਤਾਰ ਕੇਵਲ ਦੋ ਸੁਰਾਂ ਨਾਲ ਮਿਲਾਏ ਜਾਂਦੇ ਹਨ।

ਵਿਗਿਆਨਕ ਕ੍ਰਮ ਅਨੁਸਾਰ ਕਿਸੇ ਵੀ ਮੁਖ ਨਾਦ ਤੋਂ ਕਿਸ ਪ੍ਰਕਾਰ '1 : 2 : 3 : 4 : 5 : 6 : 7 : 8 : 9' ਅਨੁਪਾਤਾਂ ਦੇ ਸਹਾਇਕ ਨਾਦ ਪ੍ਰਾਪਤ ਹੁੰਦੇ ਹਨ। ਸੋ ਨਿਮਨ-ਲਿਖਤ ਉਦਾਹਰਣ ਤੋਂ ਸਪੱਸ਼ਟ ਹੋ ਜਾਵੇਗਾ:

## ਤਾਨਪੂਰੇ ਦੇ ਖੜਜ ਦੇ ਤਾਰ ਤੋਂ ਪ੍ਰਾਪਤ ਸਹਾਇਕ ਨਾਦ

| *ਕ੍ਰਮ* | *ਕਿਰਿਆ* | *ਅੰਦੋਲਨ* | *ਸੁਰ* | *ਸਪਤਕ* |
|---|---|---|---|---|
| 1. | 120×1= | 120 | ਸ਼ਾ | ਮੰਦਰ |
| 2. | 120×2= | 240 | ਸਾ | ਮੱਧ |
| 3. | 120×3= | 360 | ਪ | ਮੱਧ |
| 4. | 120×4= | 480 | ਸਾਂ | ਤਾਰ |
| 5. | 120×5= | 600 | ਗਂ | ਤਾਰ |
| 6. | 120×6= | 720 | ਪਂ | ਤਾਰ |
| 7. | 120×7= | 840 | ਧਂ | ਤਾਰ ਤੋਂ ਕੁਝ ਉਪਰ |
| 8. | 120×8= | 960 | ਸਾਂ | ਅਤੀ ਤਾਰ |
| 9. | 120×9= | 1080 | ਰੇਂ | ਅਤੀ ਤਾਰ |

ਇਸ ਪ੍ਰਕਾਰ ਸ਼ੜਜ ਦੇ ਤਾਰ ਤੋਂ ਕੁਲ ਚਾਰ ਸੁਰ ਪ੍ਰਾਪਤ ਹੋਏ ਜੋ ਕਿ 'ਸਾ ਰੇ ਗ ਪ' ਹਨ। ਇਸੇ ਆਧਾਰ 'ਤੇ ਬਾਕੀ ਮੁੱਖ ਨਾਦਾਂ ਦੇ ਸਹਾਇਕ ਨਾਦਾਂ ਦਾ ਪਤਾ ਲਗਾਇਆ ਜਾ ਸਕਦਾ ਹੈ। ਪਰ ਇਹ ਹਮੇਸ਼ਾ ਧਿਆਨ ਰੱਖਣਾ ਚਾਹੀਦਾ ਹੈ ਕਿ ਹਰ ਇਕ ਮੁੱਖ ਨਾਦ ਤੋਂ ਉਪਰੋਕਤ ਲਿਖੇ ਕ੍ਰਮ ਅਨੁਸਾਰ ਹੀ ਸਹਾਇਕ ਨਾਦ ਉਤਪੰਨ ਹੁੰਦੇ ਹਨ। ਜਿਵੇਂ 'ਪ' ਮੁੱਖ ਨਾਦ ਦੇ ਸਹਾਇਕ ਨਾਦ ਪਤਾ ਕਰਨੇ ਹਨ ਤਾਂ 'ਪ' ਸੁਰ ਨੂੰ 'ਸਾ' ਮੰਨ ਕੇ 'ਸਾ ਰੇ ਗ ਪ' ਸੁਰਾਂ ਦੇ ਕ੍ਰਮ ਨਾਲ 'ਪ ਧ ਨੀ ਰੇਂ' ਸੁਰ ਪ੍ਰਾਪਤ ਹੋਣਗੇ।

# ਵਿਚਾਰਧਾਰਾ

ਤਾਨਪੂਰੇ 'ਤੇ ਮੱਧਮ ਅਤੇ ਨਿਸ਼ਾਦ ਸੁਰ ਨਾ ਮਿਲਣ ਦਾ ਕਾਰਨ :

*ਨੋਟ :* ਅਸੀਂ ਪਹਿਲੇ ਭਾਗ ਵਿਚ ਅੰਤਿਮ ਸਫ਼ਿਆਂ 'ਤੇ ਲਿਖ ਆਏ ਹਾਂ ਕਿ ਮੱਧਮ ਅਤੇ ਨਿਸ਼ਾਦ ਸਾਨੂੰ ਤਾਨਪੂਰੇ ਤੋਂ ਪ੍ਰਾਪਤ ਨਹੀਂ ਹੁੰਦੇ। ਸੋ ਉਸ ਬਾਰੇ ਹੇਠਾਂ ਵਿਸਥਾਰ ਸਹਿਤ ਵਿਚਾਰ ਦੇ ਰਹੇ ਹਾਂ।

ਤਾਨਪੂਰੇ 'ਤੇ ਮੱਧਮ ਅਤੇ ਨਿਸ਼ਾਦ ਪ੍ਰਾਪਤ ਨਾ ਹੋਣ ਦਾ ਮੁੱਖ ਕਾਰਨ ਇਹ ਹੈ ਕਿ ਮੱਧਮ ਅਤੇ ਨਿਸ਼ਾਦ ਦਾ ਜੋ ਸ਼ਰੁਤੀ ਸਥਾਨ ਹੈ, ਉਸ ਦੀ ਪ੍ਰਗਟਾਉਣ ਸ਼ਕਤੀ ਬਹੁਤ ਘੱਟ ਹੈ। ਸੋ ਜੇਕਰ ਅਸੀਂ ਹਾਰਮੋਨੀਅਮ ਦੇ ਪਹਿਲੇ ਚਿੱਟੇ ਸੁਰ ਨੂੰ ਸ਼ੜਜ ਮੰਨ ਕੇ ਤਾਨਪੂਰਾ ਸੁਰ ਕਰੀਏ ਤਾਂ ਸਾਨੂੰ ਸ਼ੁੱਧ ਮੱਧਮ ਨਹੀਂ ਮਿਲਦਾ। ਅਗਰ ਤਾਨਪੂਰੇ ਨੂੰ ਅਸੀਂ ਪਹਿਲੇ, ਦੂਜੇ ਜਾਂ ਤੀਜੇ ਕਾਲੇ ਸੁਰ 'ਤੇ ਵੀ ਸੁਰ ਕਰੀਏ ਤਾਂ ਵੀ ਸਾਨੂੰ ਮੱਧਮ ਦੀ ਪ੍ਰਾਪਤੀ ਨਹੀਂ ਹੁੰਦੀ। ਸੋ ਜੇਕਰ ਅਸੀਂ ਮੰਦਰ ਪੰਚਮ ਨੂੰ ਸ਼ੜਜ ਮੰਨ ਕੇ ਤਾਨਪੂਰਾ ਸੁਰ ਕਰੀਏ ਤਦ ਵੀ ਸਾਨੂੰ ਮੱਧਮ ਨਹੀਂ ਮਿਲਦਾ।

ਪੁਰਾਤਨ ਮਰਯਾਦਾ ਮੁਤਾਬਿਕ ਖੜਜ-ਗ੍ਰਾਮ, ਮੱਧਮ-ਗ੍ਰਾਮ, ਗੰਧਾਰ-ਗ੍ਰਾਮ 'ਤੇ ਵੀ ਸੁਰ ਕਰੀਏ ਤਾਂ ਵੀ ਸਾਨੂੰ ਮੱਧਮ ਨਹੀਂ ਮਿਲਦਾ। ਸੋ ਇਹਨਾਂ ਵੱਖੋ-ਵੱਖਰੀਆਂ ਸੁਰਾਂ 'ਤੇ ਤਾਨਪੂਰਾ ਸੁਰ ਕਰਨ ਨਾਲ ਅਤੇ ਸਥਾਨ ਬਦਲਣ ਨਾਲ ਵੀ ਜੇਕਰ ਸਾਨੂੰ ਮੱਧਮ ਨਾ ਮਿਲੇ ਤਾਂ ਇਸ ਬਾਰੇ ਸਾਨੂੰ ਕੀ ਸਮਝਣਾ ਚਾਹੀਦਾ ਹੈ। ਕਿਉਂਜੁ 'ਸਾ-ਪ', 'ਰੇ-ਧ', 'ਗ-ਨੀ', 'ਮ-ਸਾਂ' ਦੀਆਂ ਜੋੜੀਆਂ ਤਾਂ ਸਪਤਕ ਵਿਚ ਹਰ ਥਾਂ 'ਤੇ ਹੁੰਦੀਆਂ ਹਨ। ਪਰ ਜਿਸ ਸਪਤਕ 'ਤੇ ਵੀ ਤਾਨਪੂਰਾ ਸੁਰ ਕਰੀਏ, ਸਾਨੂੰ ਮੱਧਮ ਕਿਉਂ ਨਹੀਂ ਪ੍ਰਾਪਤ ਹੁੰਦਾ।

ਸੋ ਸ਼ੁਧ ਮੱਧਮ ਦੇ ਨਾ ਮਿਲਣ ਦਾ ਕਾਰਨ ਇਹ ਹੈ ਕਿ ਤੀਬਰ ਮੱਧਮ ਆਪਣੇ ਵਿਚ ਸ਼ੁੱਧ ਮੱਧਮ ਦੀਆਂ ਸ਼ਰੁਤੀਆਂ ਲੀਨ ਕਰ ਲੈਂਦਾ ਹੈ। ਜਿਸ ਕਰਕੇ ਸਹਾਇਕ ਸੁਰ ਸ਼ਰੁਤੀਆਂ ਘੱਟ ਹੋਣ ਕਰਕੇ ਸ਼ੁੱਧ ਮੱਧਮ ਦੇ ਲਈ ਸ਼ਰੁਤੀ ਸਹਾਇਕ ਨਾਦ ਸਥਾਨ ਖ਼ਾਲੀ ਰਹਿੰਦਾ ਹੈ ਅਤੇ ਇਹ ਬਹੁਤ ਕਮਜ਼ੋਰ ਰਹਿ ਜਾਂਦਾ ਹੈ। ਇਸੇ ਹੀ ਵਜਹ ਨਾਲ ਕਿਸੇ ਵੀ ਸਪਤਕ ਨੂੰ ਸ਼ੜਜ ਮੰਨ ਕੇ ਤਾਨਪੂਰੇ ਦੀਆਂ ਤਾਰਾਂ ਸੁਰ ਕਰ ਲੈਣ ਨਾਲ ਸ਼ੁੱਧ ਮੱਧਮ ਨੂੰ ਸਹਾਇਕ ਸ਼ਰੁਤੀਆਂ ਦਾ ਸਾਥ ਨਹੀਂ ਮਿਲਦਾ।

ਪਰ ਜੇ ਅਸੀਂ ਧਿਆਨ ਨਾਲ ਵਿਚਾਰ ਕਰੀਏ ਤਾਂ ਇਕ ਤਰ੍ਹਾਂ ਨਾਲ ਉਹ ਮੱਧਮ ਹੀ ਤਿਆਰ ਹੋ ਜਾਂਦਾ ਹੈ। ਕਿਉਂਜੁ ਜਿਹੜੀਆਂ ਦੋ ਤਾਰਾਂ ਜੋੜੇ ਦੀਆਂ ਹਨ, ਉਹ ਪੰਚਮ ਦਾ ਸਥਾਨ ਲੈ ਲੈਂਦੀਆਂ ਹਨ। ਚਾਹੇ ਪੰਚਮ ਮੰਦਰ ਸਪਤਕ ਦਾ ਹੋਵੇ ਜਾਂ ਮੱਧ ਸਪਤਕ ਦਾ ਹੋਵੇ, ਪਰ ਸਰੂਪ ਤਾਂ ਉਹ ਪੰਚਮ ਦਾ ਹੀ ਹੈ ਨਾ।

ਤਾਨਪੂਰੇ ਦੇ ਪੰਚਮ ਦੇ ਤਾਰ ਨੂੰ ਜੇਕਰ ਮੱਧਮ ਸੁਰ ਨਾਲ ਮਿਲਾ ਦਿੱਤਾ ਜਾਵੇ, ਤਾਂ ਪੰਚਮ ਦੇ ਤਾਰ ਨੇ ਮੱਧਮ ਦਾ ਸਥਾਨ ਲੈ ਲਿਆ ਅਤੇ ਮੱਧਮ ਨੇ ਆਪਣੇ ਆਪ ਨੂੰ ਬਦਲ ਕੇ ਸਹਾਇਕ ਨਾਦਾਂ ਦੀ ਸਹਾਇਤਾ ਨਾਲ ਸਪਤਕ ਦੇ ਸ਼ੜਜ ਦਾ ਰੂਪ ਧਾਰਨ

ਕਰ ਲਿਆ। ਸੋ ਸਾਨੂੰ ਹਰ ਹਾਲਤ ਵਿਚ ਮੱਧਮ ਸੁਰ ਨੂੰ ਸ਼ੜਜ ਹੀ ਮੰਨਣਾ ਪਵੇਗਾ। ਕਿਉਂਕਿ ਮੱਧਮ-ਸ਼ੜਜ ਤੋਂ ਸਾਨੂੰ 'ਸਾ ਰੇ ਗ ਪ' ਸੁਰ ਪ੍ਰਾਪਤ ਹੋ ਗਏ ਅਤੇ ਜਿਹੜਾ ਸੁਰ ਪਹਿਲਾ ਸ਼ੜਜ ਬਣਿਆ ਹੋਇਆ ਸੀ ਉਹ ਪੰਚਮ ਦੇ ਰੂਪ ਵਿਚ ਹੋਣ ਕਰਕੇ ਸਾਨੂੰ 'ਪ ਧ ਨੀ ਰੇ' ਸੁਰ ਮਿਲ ਰਹੇ ਹਨ, ਜਦ ਕਿ ਇਹ ਪਹਿਲਾ ਮੱਧ ਸ਼ੜਜ ਮੰਨਿਆ ਜਾਂਦਾ ਸੀ। ਉਦੋਂ ਇਹ ਸਾਨੂੰ ਸੁਰਾਂ ਦੀ ਪ੍ਰਾਪਤੀ 'ਸਾ ਰੇ ਗ ਪ' ਦੇ ਰੂਪ ਵਿਚ ਦੇ ਰਿਹਾ ਸੀ ਤੇ ਹੁਣ ਇਹ ਸਾਨੂੰ 'ਪ ਧ ਨੀ ਰੇਂ' ਦੇ ਰੂਪ ਵਿਚ ਦੇ ਰਿਹਾ ਹੈ।

ਇਸੇ ਤਰ੍ਹਾਂ ਜਦੋਂ ਮੰਦਰ ਸਪਤਕ ਦਾ ਮੱਧਮ ਸੁਰ ਸੀ, ਉਦੋਂ ਇਹ 'ਮ ਪ ਧ ਸਾਂ' ਦੇ ਰੂਪ ਵਿਚ ਸੁਰ ਪ੍ਰਗਟਾ ਰਿਹਾ ਸੀ, ਪਰ ਹੁਣ 'ਮ ਪ ਧ ਸਾਂ' ਦੇ ਰੂਪ ਵਿਚ ਨਾ ਦਿੰਦਾ ਹੋਇਆ 'ਸਾ ਰੇ ਗ ਪ' ਸੁਣਨ ਲਈ ਸੁਰ ਦੇ ਰਿਹਾ ਹੈ।

ਸੋ ਇਸ ਕਰਕੇ ਪੰਚਮ ਸੁਰ ਨੂੰ ਕਿਤੇ ਵੀ ਸੁਰ ਕਰ ਲਈਏ, ਉਸ ਨੇ ਸਾਨੂੰ ਨਿਸ਼ਾਦ ਦੇ ਦੇਣਾ ਹੈ ਅਤੇ ਮੱਧਮ ਸ਼ੜਜ ਨੇ ਸਾਨੂੰ 'ਸਾ ਰੇ ਗ ਪ' ਸੁਰ ਦੇ ਦੇਣੇ ਹਨ। ਇਸ ਕਰਕੇ ਜੇ ਝਗੜਾ ਹੈ ਤਾਂ ਇਕੱਲੇ ਮੱਧਮ ਦਾ ਹੀ ਹੈ। ਨਿਸ਼ਾਦ ਦਾ ਕੋਈ ਝਗੜਾ ਨਹੀਂ। ਚਾਹੇ ਪੰਚਮ ਮੰਦਰ ਸਪਤਕ ਵਿਚ ਮਿਲਾਇਆ ਜਾਵੇ ਜਾਂ ਮੱਧ ਸਪਤਕ ਵਿਚ, ਕੋਈ ਫ਼ਰਕ ਨਹੀਂ। ਖੜਜ-ਪੰਚਮ ਜੋੜੀਆਂ ਹੋਣ ਕਰਕੇ ਮੱਧਮ ਲੁਕ ਹੀ ਜਾਇਆ ਕਰਦਾ ਹੈ।

ਦੂਸਰਾ ਮੱਧਮ ਦਾ ਕੰਨਾਂ ਨੂੰ ਸੁਣਾਈ ਨਾ ਦੇਣ ਦਾ ਹੋਰ ਵੀ ਕਾਰਨ ਹੈ। ਉਪਰ ਅਸੀਂ ਦੱਸ ਆਏ ਹਾਂ ਕਿ ਮੱਧਮ ਵਿਚ ਸਹਾਇਕ ਸੁਰ ਸ਼ਰੁਤੀ ਨਾਦ ਕਮਜ਼ੋਰ ਪ੍ਰਤੀਤ ਹੋਣ ਲੱਗਦਾ ਹੈ। ਜਿਸ ਸੁਰ ਵਿਚ ਸ਼ਰੁਤੀ ਸਭ ਤੋਂ ਬਲਵਾਨ ਹੁੰਦੀ ਹੈ, ਉਹ ਸੁਰ ਤਾਂ ਇਕ ਸ਼ੁੱਧ ਗੰਧਾਰ ਹੀ ਹੈ, ਕਿਉਂਕਿ ਤਾਨਪੂਰੇ ਦੁਆਰਾ ਸੁਰ ਪ੍ਰਗਟ ਕਰਨ ਸਮੇਂ ਮੱਧ ਸਪਤਕ ਗੰਧਾਰ ਦੇ ਨਾਲ ਨਾਲ ਤਾਰ ਸਪਤਕ ਦਾ ਗੰਧਾਰ ਵੀ ਸੁਣਾਈ ਦਿੰਦਾ ਹੈ।

ਜੇਕਰ ਸੂਖਮ ਬਿਰਤੀ ਨਾਲ ਵੇਖੀਏ ਤਾਂ ਅਤੀ-ਤਾਰ ਗੰਧਾਰ ਵੀ ਕਦੀ ਕਦੀ ਸੁਣਾਈ ਦਿੰਦਾ ਹੈ। ਇਸ ਲਈ ਹਰ ਇਕ ਸੁਰ ਦੀ ਵੱਖੋ-ਵੱਖਰੀ ਸਟੇਜ ਹੈ। ਜਿਵੇਂ ਕਿ ਗੰਧਾਰ ਤੋਂ ਰਿਸ਼ਭ, ਰਿਸ਼ਭ ਤੋਂ ਧੈਵਤ, ਧੈਵਤ ਤੋਂ ਨਿਸ਼ਾਦ, ਨਿਸ਼ਾਦ ਤੋਂ ਮੱਧਮ, ਭਾਵ ਕਿ ਸਭ ਤੋਂ ਘੱਟ ਮੱਧਮ ਦੇ ਸਹਾਇਕ ਸੁਰ ਸ਼ਰੁਤੀ ਨਾਦ ਦੀ ਸੁਣਨ ਸ਼ਕਤੀ ਘੱਟ ਹੈ।[1]

ਸਪਤਕ ਵਿੱਚੋਂ ਦੋ ਸੁਰ ਸਾਨੂੰ ਹਮੇਸ਼ਾ ਹੀ ਕਮਜ਼ੋਰ ਮਿਲਦੇ ਹਨ। ਇਕ ਮੱਧਮ ਅਤੇ ਦੂਸਰਾ ਨਿਸ਼ਾਦ। ਕਿਉਂਕਿ ਮੱਧਮ ਦੇ ਨਜ਼ਦੀਕ ਸ਼ੁੱਧ ਗੰਧਾਰ ਹੈ, ਸੋ ਸ਼ੁੱਧ ਗੰਧਾਰ ਮੱਧਮ ਦੀਆਂ ਸ਼ਰੁਤੀਆਂ ਵੀ ਆਪਣੇ ਵਿਚ ਲੀਨ ਕਰ ਲੈਂਦਾ ਹੈ। ਇਸ ਲਈ ਮੱਧਮ ਦੀਆਂ ਸ਼ਰੁਤੀਆਂ ਕਮਜ਼ੋਰ ਰਹਿ ਜਾਂਦੀਆਂ ਹਨ। ਇਸੇ ਤਰ੍ਹਾਂ ਹੀ ਨਿਸ਼ਾਦ ਦੀਆਂ ਜੋ ਸ਼ਰੁਤੀਆਂ ਹਨ, ਉਨ੍ਹਾਂ ਨੂੰ ਸ਼ੜਜ ਆਪਣੇ ਵਿਚ ਲੀਨ ਕਰ ਲੈਂਦਾ ਹੈ। ਇਸ ਕਰਕੇ ਨਿਸ਼ਾਦ ਵੀ ਜ਼ਾਹਿਰ ਨਹੀਂ ਹੁੰਦਾ।

ਪਰ ਹੁਣ ਸ਼ੰਕਾ ਇਸ ਗੱਲ ਦੀ ਹੁੰਦੀ ਹੈ ਕਿ ਸ਼ੜਜ ਦੀਆਂ ਤਾਂ ਚਾਰ ਸ਼ਰੁਤੀਆਂ ਹੁੰਦੀਆਂ ਹਨ ਅਤੇ ਨਿਸ਼ਾਦ ਦੀਆਂ ਦੋ। ਸੋ ਚਾਰ ਸ਼ਰੁਤੀਆਂ ਹੋਣ ਕਰਕੇ ਉਹ ਬਲਵਾਨ ਹੈ ਤੇ ਇਸ ਕਰਕੇ ਉਹ ਨਿਸ਼ਾਦ ਦੀਆਂ ਦੋ ਸ਼ਰੁਤੀਆਂ ਵੀ ਆਪਣੇ ਵਿਚ ਲੀਨ ਕਰ ਕੇ ਨਿਸ਼ਾਦ ਨੂੰ ਕਮਜ਼ੋਰ ਕਰ ਦਿੰਦਾ ਹੈ, ਪਰ ਗੰਧਾਰ ਦੀਆਂ ਤਾਂ ਸ਼ਰੁਤੀਆਂ ਹੀ ਦੋ ਹਨ ਤਾਂ ਉਹ ਮੱਧਮ ਜੋ ਕਿ ਚਾਰ ਸ਼ਰੁਤੀਆਂ ਵਾਲਾ ਹੈ, ਉਸ ਨੂੰ ਉਹ ਆਪਣੇ ਵਿਚ ਲੀਨ

---

1. ਇਸ ਮੱਧਮ ਸੁਰ ਬਾਰੇ *ਸੁਰ ਸਿਮਰਨ ਸੰਗੀਤ* ਦੇ ਦੂਸਰੇ ਭਾਗ ਵਿਚ ਵਿਸਥਾਰ ਸਹਿਤ ਦੱਸ ਆਏ ਹਾਂ ਕਿ ਇਸ ਸੁਰ ਨੂੰ 'ਅਧਵ-ਦਰਸ਼ਕ ਸੁਰ' ਜਾਂ 'ਸਮਾਂ ਸੂਚਕ ਸੁਰ' ਵੀ ਕਹਿੰਦੇ ਹਨ। ਇਸ ਲਈ 'ਅਧਵ-ਦਰਸ਼ਕ ਸੁਰ' ਬਾਰੇ ਤੁਸੀਂ *ਸੁਰ ਸਿਮਰਨ ਸੰਗੀਤ* ਦਾ ਦੂਸਰਾ ਭਾਗ ਵੇਖ ਸਕਦੇ ਹੋ।

ਕਿਵੇਂ ਕਰ ਲੈਂਦਾ ਹੈ। ਸੋ ਇਸ ਬਾਰੇ ਦੱਸਿਆ ਜਾਂਦਾ ਹੈ ਕਿ ਮੱਧਮ ਚਾਰ ਸ਼ਰੁਤੀਆਂ ਵਾਲਾ ਹੋਣ ਦੇ ਬਾਵਜੂਦ ਵੀ ਦੋ ਸ਼ਰੁਤੀਆਂ ਵਾਲੇ ਗੰਧਾਰ ਨਾਲੋਂ ਕਮਜ਼ੋਰ ਹੈ। ਇਸ ਕਰਕੇ ਦੋ ਸ਼ਰੁਤੀਆਂ ਵਾਲਾ ਗੰਧਾਰ ਪ੍ਰਬਲ ਹੋਣ ਕਰਕੇ ਚਾਰ ਸ਼ਰੁਤੀਆਂ ਵਾਲੇ ਮੱਧਮ ਨੂੰ ਵੀ ਕਮਜ਼ੋਰ ਕਰ ਦਿੰਦਾ ਹੈ ਅਤੇ ਆਪ ਹਮੇਸ਼ਾ ਦੇ ਤੌਰ 'ਤੇ ਪ੍ਰਬਲ ਹੋ ਬੈਠਦਾ ਹੈ।

ਇਹ ਸੰਗੀਤ ਰੂਪੀ ਦੁਨੀਆ ਦਾ ਅੰਤਰੀਵ ਚੁਣਾਵ ਹੈ। ਜੇਕਰ ਅਸੀਂ ਬਾਹਰ ਦੀ ਸੰਸਾਰਕ ਵੀ ਕੋਈ ਮਿਸਾਲ ਲੈ ਲਈਏ ਤਾਂ ਇਕ ਬੰਦਾ ਸੈਂਕੜੇ ਬੰਦਿਆਂ ਨੂੰ ਕਾਬੂ ਕਰ ਲੈਂਦਾ ਹੈ, ਪਰ ਸੈਂਕੜੇ ਬੰਦੇ ਇਕ ਨੂੰ ਕਾਬੂ ਨਹੀਂ ਕਰ ਸਕਦੇ। ਜਿਵੇਂ ਪੰਜਾਬੀ ਦੀ ਇਕ ਮਸ਼ਹੂਰ ਕਹਾਵਤ ਹੈ: 'ਜ਼ੋਰਾਵਰ ਦਾ ਸੱਤੀ ਵੀਹੀਂ ਸੌ ਹੁੰਦਾ ਹੈ।'

ਤਾਨਪੂਰੇ ਦੁਆਰਾ ਜੋ ਵਿਕਰਤ ਸੁਰਾਂ ਦਾ ਨਾਦ ਹੈ, ਉਹ ਇਨਸਾਨ ਦੇ ਕੰਨ ਸੁਣਨ ਤੋਂ ਅਸਮਰਥ ਹਨ। ਵਿਕਰਤ ਸੁਰ ਕਿਹੜੇ ਕਿਹੜੇ ਹਨ—'ਕੋਮਲ ਰਿਸ਼ਭ', 'ਕੋਮਲ ਗੰਧਾਰ', 'ਤੀਬਰ ਮੱਧਮ', 'ਕੋਮਲ ਧੈਵਤ', 'ਕੋਮਲ ਨਿਸ਼ਾਦ'।

ਇਹਨਾਂ ਸੁਰਾਂ ਨੂੰ ਤਾਨਪੂਰੇ 'ਤੇ ਸੁਰ ਕੀਤਿਆਂ ਸਹਾਇਕ ਨਾਦ ਪ੍ਰਾਪਤ ਨਹੀਂ ਹੁੰਦੇ। ਜੋ ਹੁੰਦੇ ਹਨ ਤਾਂ ਸ਼ੁੱਧ ਰਿਸ਼ਭ, ਸ਼ੁੱਧ ਗੰਧਾਰ, ਸ਼ੁੱਧ ਧੈਵਤ ਅਤੇ ਸ਼ੁੱਧ ਨਿਸ਼ਾਦ।

ਜੇਕਰ ਤਾਨਪੂਰੇ ਨੂੰ ਖੜਜ-ਪੰਚਮ ਦੁਆਰਾ ਸੁਰ ਕੀਤਾ ਹੋਇਆ ਹੋਵੇ, ਤਾਂ ਸ਼ੁੱਧ ਗੰਧਾਰ ਦੀ ਆਵਾਜ਼ ਬੜੀ ਬੁਲੰਦਤਾ ਨਾਲ ਸੁਣਾਈ ਦਿੰਦੀ ਹੈ। ਉਸ ਤੋਂ ਘੱਟ ਸ਼ੁੱਧ ਰਿਸ਼ਭ, ਰਿਸ਼ਭ ਨਾਲੋਂ ਘੱਟ ਸ਼ੁੱਧ ਧੈਵਤ ਦਾ ਨਾਦ ਸੁਣਾਈ ਦਿੰਦਾ ਹੈ। ਸ਼ੁੱਧ ਮੱਧਮ ਭਾਵੇਂ ਸੁਣਾਈ ਨਹੀਂ ਵੀ ਦਿੰਦਾ ਪਰ ਉਸ ਦਾ ਅਸਥਾਨ ਨਿਸ਼ਚਿਤ ਬਣਿਆ ਹੋਇਆ ਹੋਣ ਕਰਕੇ ਗਾਇਕ ਆਪਣੇ ਆਪ ਸ਼ੁੱਧ ਮੱਧਮ ਪ੍ਰਾਪਤ ਕਰ ਲੈਂਦਾ ਹੈ। ਜਿਵੇਂ ਸ਼ੁੱਧ ਮੱਧਮ ਦਾ ਅਸਥਾਨ ਲੱਭਣ ਲਈ ਮੁਸ਼ਕਲ ਆਉਂਦੀ ਹੈ, ਇਵੇਂ ਹੀ ਸ਼ੁੱਧ ਨਿਸ਼ਾਦ ਵੀ ਬੜੀ ਮੁਸ਼ਕਲ ਨਾਲ ਹੀ ਲੱਭੀਦਾ ਹੈ।

ਬੇਸ਼ੱਕ ਚੰਗੇ ਗਾਇਕ ਆਪਣੀ ਬੁੱਧੀ ਸ਼ਕਤੀ ਦੁਆਰਾ ਸਾਰੀਆਂ ਵਿਕਰਤ ਸੁਰਾਂ ਨੂੰ ਹੀ ਗਾ, ਵਜਾ ਸਕਦੇ ਹਨ। ਪਰ ਤਾਨਪੂਰੇ ਦੁਆਰਾ ਥੋੜੀ ਬੁੱਧੀ ਰੱਖਣ ਵਾਲੇ ਘੱਟ ਸਮਝ ਸਕਦੇ ਹਨ। ਉਨ੍ਹਾਂ ਨੂੰ ਬਹੁਤ ਹੀ ਸਾਧਨਾ ਅਤੇ ਕਠਿਨ ਘਾਲਣਾ ਘਾਲਣੀ ਪੈਂਦੀ ਹੈ ਕਿਉਂਕਿ ਉਪ੍ਰੋਕਤ ਲਿਖੇ ਵਿਕਰਤ ਸੁਰਾਂ ਨੂੰ ਤਾਨਪੂਰੇ ਦੁਆਰਾ ਸਮਝਿਆ ਨਹੀਂ ਜਾ ਸਕਦਾ। ਇਸ ਦਾ ਕਾਰਨ ਕੀ ਹੈ ? ਸੋ ਇਸ ਦਾ ਕਾਰਨ ਇਹ ਹੈ ਕਿ ਤਾਨਪੂਰਾ ਖੜਜ-ਪੰਚਮ ਸੁਰ ਦਿੰਦਿਆਂ ਹੋਇਆਂ ਸ਼ੁੱਧ ਗੰਧਾਰ, ਸ਼ੁੱਧ ਰਿਸ਼ਭ, ਸ਼ੁੱਧ ਧੈਵਤ ਤਾਂ ਬੁਲੰਦੀ ਨਾਲ ਪ੍ਰਗਟਾਉਂਦਾ ਹੈ ਪਰ ਬਾਕੀ ਜੋ ਸ਼ੁੱਧ ਨਿਸ਼ਾਦ ਅਤੇ ਸ਼ੁੱਧ ਮੱਧਮ ਸੁਰ ਹਨ, ਉਹ ਬਹੁਤ ਘੱਟ ਸੁਣਾਈ ਦਿੰਦੇ ਹਨ।

ਸੰਗੀਤ ਦੀ ਹਰ ਇਕ ਪੁਸਤਕ ਵਿਚ ਇਹੋ ਹੀ ਪੜ੍ਹਿਆ ਜਾਂਦਾ ਹੈ ਕਿ ਜਦ ਤਾਨਪੂਰਾ ਅਸੀਂ ਸੁਰ ਕਰੀਏ ਤਾਂ 'ਸਾ ਰੇ ਗ ਪ ਧ' ਸੁਰਾਂ ਦੇ ਸਹਾਇਕ ਨਾਦ ਜ਼ਿਆਦਾ ਮਿਲਦੇ ਹਨ।

ਇਹ ਵੀ ਕਿਹਾ ਜਾਂਦਾ ਹੈ ਕਿ ਖੜਜ-ਪੰਚਮ ਦੇ ਸੁਰ 'ਤੇ ਤਾਨਪੂਰਾ ਸੁਰ ਕਰਨ ਨਾਲ ਰਿਸ਼ਭ ਭੀ ਸਾਥ ਸਹਾਇਕ ਨਾਦ ਦੇ ਤੌਰ 'ਤੇ ਪ੍ਰਗਟ ਹੁੰਦਾ ਹੈ।

ਹੁਣ ਵੇਖਣਾ ਹੈ ਕਿ ਸ਼ੁੱਧ ਗੰਧਾਰ ਦੇ ਸਹਾਇਕ ਨਾਦ ਜ਼ਿਆਦਾ ਕਿਉਂ ਸੁਣਾਈ ਦਿੰਦੇ ਹਨ ਅਤੇ ਉਸ ਦੇ ਨਾਲ ਤਾਰ ਸਪਤਕ ਅਤੇ ਅਤੀ ਤਾਰ ਸਪਤਕ ਦੇ ਗੰਧਾਰ ਭੀ ਕਿਉਂ ਬੋਲਦੇ ਹਨ।

ਸੋ ਇਸ ਦਾ ਅਸਲ ਭਾਵ ਤਾਂ ਇਹੋ ਹੀ ਹੈ ਕਿ ਜਦ ਪੰਚਮ ਨੇ ਸ਼ੜਜ ਦਾ ਰੂਪ

ਧਾਰਨ ਕੀਤਾ ਤਾਂ ਅੱਠਵਾਂ ਸੁਰ ਜੋ ਕਿ ਪੰਚਮ ਸੀ ਤਾਂ ਉਹ ਪੰਚਮ ਦੇ ਰੂਪ ਵਿਚ ਤਾਰ ਰਿਸ਼ਭ ਹੋ ਕੇ ਬੋਲਿਆ। ਚਾਹੇ ਉਹ ਮੱਧ ਸਪਤਕ ਦੇ ਰੂਪ ਵਿਚ ਹੋਵੇ, ਚਾਹੇ ਉਹ ਤਾਰ ਸਪਤਕ ਦਾ ਰਿਸ਼ਭ ਹੈ।

ਇਸੇ ਪ੍ਰਕਾਰ ਜੋ ਸ਼ੁੱਧ ਗੰਧਾਰ ਹੈ, ਉਹ ਵੀ ਸ਼ੜਜ ਤੋਂ ਡਿਉਢਾ ਉੱਚਾ ਅਤੇ ਪੰਚਮ ਤੋਂ ਉਤਨਾ ਹੀ ਨੀਵਾਂ ਹੈ, ਕਿਉਂਕਿ ਸ਼ੜਜ ਅਤੇ ਪੰਚਮ ਦੇ ਵਿਚਕਾਰ ਸ਼ੁੱਧ ਗੰਧਾਰ ਹੈ।

ਬਾਕੀ ਜੋ ਵਿਕਰਤ ਸੁਰ ਹਨ, ਉਹਨਾਂ ਦੇ ਸਹਾਇਕ ਨਾਦ ਕਿਉਂ ਨਹੀਂ ਪ੍ਰਗਟ ਹੁੰਦੇ। ਸੋ ਇਸ ਦਾ ਕਾਰਨ ਇਹ ਹੈ ਕਿ ਉਹਨਾਂ ਨਾਦਾਂ ਦੇ ਨਾਲ ਸਾਥੀ ਕੋਈ ਨਹੀਂ। ਕਿਉਂਕਿ ਇਹ ਜੋੜੀ ਦੇ ਹਿਸਾਬ ਨਾਲ ਹੀ ਬੋਲ ਰਹੇ ਹਨ। ਜੇ ਰਿਸ਼ਭ ਬੋਲਿਆ ਤਾਂ ਸ਼ੁੱਧ, ਜੇ ਗੰਧਾਰ ਬੋਲਿਆ ਤਾਂ ਸ਼ੁੱਧ। ਸੋ ਕੋਮਲ ਕਿਉਂ ਨਹੀਂ ਬੋਲੇ, ਕਿਉਂਕਿ ਉਹਨਾਂ ਦਾ ਸਾਥੀ ਕੋਈ ਨਹੀਂ।

ਅਗਰ ਤਾਨਪੂਰੇ ਨੂੰ ਮੱਧ ਸ਼ੜਜ ਦੇ ਬਜਾਏ ਕੋਮਲ ਰਿਸ਼ਭ 'ਤੇ ਸੁਰ ਕਰ ਲੈਂਦੇ ਹਾਂ ਤਾਂ ਜਿਹੜੇ ਮੱਧ ਸ਼ੜਜ ਦੇ ਸੁਰ ਕੀਤੇ ਹੋਏ ਤਾਨਪੂਰੇ ਦੇ ਵਿਕਰਤ ਸੁਰ ਸਨ, ਉਹਨਾਂ ਸਾਰਿਆਂ ਨੇ ਸ਼ੁੱਧ ਸੁਰਾਂ ਦਾ ਰੂਪ ਧਾਰਨ ਕਰ ਲਿਆ। ਜਿਸ ਕਰਕੇ ਉਹ ਹੁਣ ਆਵਾਜ਼ ਦੇਣੇ ਸ਼ੁਰੂ ਹੋ ਗਏ ਹਨ ਅਤੇ ਜੋ ਪਹਿਲੇ ਸ਼ੁੱਧ ਸੁਰ ਸਨ ਉਹ ਵਿਕਰਤ ਹੋ ਗਏ ਤਾਂ ਹੁਣ ਇਹਨਾਂ ਦੀ ਆਵਾਜ਼ ਬੰਦ ਹੋ ਗਈ।

ਸਵਾਲ ਤਾਂ ਫਿਰ ਉਥੇ ਹੀ ਆਇਆ ਹੈ ਕਿ ਜਿਹੜੇ ਖੜਜ-ਮੱਧਮ ਦੀਆਂ ਜੋੜੀਆਂ ਦੇ ਥੱਲੇ ਦਬਾਣ ਵਿਚ ਨਾਦ ਹਨ, ਉਹ ਪ੍ਰਗਟ ਹੁੰਦੇ ਰਹਿੰਦੇ ਹਨ ਅਤੇ ਜਿਹਨਾਂ ਦੇ ਨਾਲ ਜੋੜੀਆਂ ਦਾ ਸਾਥ ਕੋਈ ਨਹੀਂ ਉਹ ਗੁਪਤ ਹੋ ਜਾਂਦੇ ਹਨ। ਸੋ ਜਿਹੜੇ ਗੁਪਤ ਨਾਦ ਹਨ, ਉਨ੍ਹਾਂ ਨੂੰ ਗਾਇਕ ਆਪਣੇ ਸੁਰਾਂ ਨਾਲ ਹੀ ਪ੍ਰਗਟ ਕਰਦਾ ਹੈ। ਪਰ ਪ੍ਰਗਟ ਵੀ ਉਹੋ ਹੀ ਗਾਇਕ ਕਰ ਸਕਦਾ ਹੈ ਜਿਹੜਾ ਗਾਇਕ ਆਪਣੀ ਸਾਧਨਾ ਨਾਲ 22 ਸ਼ਰੁਤੀਆਂ ਨੂੰ ਸਾਧ ਲੈਂਦਾ ਹੈ।

# ਤਾਨਪੂਰਾ

ਤੂੰਬਰੂ ਜਾਂ ਤੰਬੂਰ ਨਾਂ ਦੇ ਇਕ ਗਾਇਕ ਸਨ, ਜਿਨ੍ਹਾਂ ਨੂੰ 'ਗੰਧਰਵ' ਦੀ ਪਦਵੀ ਮਿਲੀ ਹੋਈ ਸੀ। ਉਹ ਜ਼ਿਆਦਾ ਗੰਧਾਰ ਗ੍ਰਾਮ ਦੀ ਜਾਂ ਗੰਧਰਵ ਗ੍ਰਾਮ ਦੀ ਗਾਇਕੀ ਕਰਿਆ ਕਰਦੇ ਸਨ। ਉਨ੍ਹਾਂ ਦੀ ਗਾਇਕੀ ਅੰਦਰ ਦੇਵਤਾਪਨ ਹੁੰਦਾ ਸੀ ਅਤੇ ਇਹ ਵੀ ਕਿਹਾ ਜਾਂਦਾ ਹੈ ਕਿ ਜਦ ਉਹ ਗਾਇਨ ਕਰਿਆ ਕਰਦੇ ਸਨ ਤਾਂ ਦੇਵਤੇ ਆ ਕੇ ਸ੍ਰਵਣ ਕਰਦੇ ਸਨ।

ਉਸ ਨੂੰ ਸੁਰ ਅਤੇ ਸ਼ਰੁਤੀਆਂ 'ਤੇ ਇਤਨਾ ਅਧਿਕਾਰ ਸੀ ਕਿ ਉਸ ਸਮੇਂ ਇਹੋ ਜਿਹਾ ਅਧਿਕਾਰ ਕਿਸੇ ਵੀ ਗਾਇਕ ਨੂੰ ਨਹੀਂ ਸੀ। ਉਨ੍ਹਾਂ ਨੇ ਹੀ ਸੁਰ ਸਮਝਣ ਲਈ ਅਤੇ ਗਾਇਕਾਂ ਦੇ ਨਾਲ ਸੁਰ ਦਾ ਸਾਥ ਦੇਣ ਲਈ ਇਕ ਤਾਰ ਸਾਜ਼ ਦਾ ਆਵਿਸ਼ਕਾਰ ਕੀਤਾ, ਜਿਸ ਦਾ ਨਾਮ ਤੰਬੂਰ ਰੱਖਿਆ। ਜੋ ਕਿ ਤੰਬੂਰ ਤੋਂ ਤੰਬੂਰਾ ਬਣਿਆ ਅਤੇ ਤੰਬੂਰੇ ਤੋਂ ਅੱਜ-ਕੱਲ ਦੇ ਸੰਗੀਤਕਾਰਾਂ ਨੇ ਉਸ ਦਾ ਨਾਮ ਤਾਨਪੂਰਾ ਕਰ ਦਿੱਤਾ।

ਸੰਗੀਤ ਦੀ ਦੁਨੀਆ ਦਾ ਮੈਦਾਨ ਭਰਨ ਲਈ ਸੁਰ ਨੂੰ ਪ੍ਰਗਟਾਉਣ, ਸ਼ਾਸਤਰੀਆ ਗਾਇਨ ਕਰਨ ਲਈ ਜਿਤਨਾ ਸਾਥ ਇਹ ਸਾਜ਼ ਦਿੰਦਾ ਹੈ, ਉਤਨਾ ਹੋਰ ਕੋਈ ਵੀ ਸਾਥ ਨਹੀਂ ਦਿੰਦਾ। ਅਗਰ ਤਾਨਪੂਰਾ ਸਾਜ਼ਾਂ ਦੀ ਦੁਨੀਆ ਵਿਚ ਸ਼ਾਮਲ ਨਾ ਹੋਵੇ ਤਾਂ ਸਾਰੇ ਦਾ ਸਾਰਾ ਵਾਤਾਵਰਣ ਸੁੰਞਾ, ਠੰਡਾ ਅਤੇ ਖ਼ਾਲੀ ਰਹਿੰਦਾ ਹੈ। ਹਰ ਇਕ ਰਾਗ ਵਿਚ ਅਤੇ ਹਰ ਪ੍ਰਕਾਰ ਦੀ ਗਾਇਕੀ ਵਿਚ ਇਸ ਦਾ ਹੋਣਾ ਜ਼ਰੂਰੀ ਮੰਨਿਆ ਜਾਂਦਾ ਹੈ। ਇਸ ਦੇ ਕੁਝ ਅੰਗ ਹੁੰਦੇ ਹਨ ਜਿਹਨਾਂ ਨੂੰ ਸਮਝਣਾ ਵਿਦਿਆਰਥੀ ਲਈ ਅਤੀ ਜ਼ਰੂਰੀ ਹੈ। ਤਾਨਪੂਰੇ ਦੇ ਅੰਗ ਇਸ ਪ੍ਰਕਾਰ ਹਨ:

## ਤਾਨਪੂਰੇ ਦੇ ਅੰਗ

1. **ਤੂੰਬਾ :** ਲੌਕੀ ਜਾਂ ਕੱਦੂ ਦਾ ਬਣਿਆ ਹੋਇਆ ਅਰਧ ਗੋਲਾਕਾਰ ਵੱਡਾ ਭਾਗ ਤੂੰਬਾ ਕਹਿਲਾਂਦਾ ਹੈ। ਇਹ ਇਕ ਵਿਸ਼ੇਸ਼ ਵੇਲ ਦੇ ਤੂੰਬੇ ਨੂੰ ਵਿੱਚੋਂ ਕੱਟ ਕੇ ਉਹਦੇ ਇਕ ਭਾਗ ਨੂੰ ਖ਼ਾਲੀ ਕਰ ਕੇ ਚਪਟਾ ਕਰ ਲੈਂਦੇ ਹਨ।

2. **ਤਬਲੀ :** ਤੂੰਬੇ ਦੇ ਚਪਟੇ ਭਾਗ ਨੂੰ ਢੱਕਣ ਲਈ ਪਤਲੀ ਲੱਕੜ ਦਾ ਬਣਿਆ ਹੋਇਆ ਜੋ ਢੱਕਣ ਹੁੰਦਾ ਹੈ ਅਤੇ ਜਿਸ ਉੱਤੇ ਘੁੜਚ ਆਦਿਕ ਰੱਖੇ ਜਾਂਦੇ ਹਨ, ਉਸ ਨੂੰ ਤਬਲੀ ਕਹਿੰਦੇ ਹਨ।

3. **ਘੁੜਚ ਜਾਂ ਘੋੜੀ :** ਤਬਲੀ ਦੇ ਉੱਤੇ ਲੱਕੜੀ ਜਾਂ ਹੱਡੀ ਦੀ ਬਣੀ ਹੋਈ ਇਕ ਚੌਕੀ ਹੁੰਦੀ ਹੈ, ਜੋ ਕਿ ਲਗਪਗ ਦੋ ਇੰਚ ਚੌੜੀ, ਚਾਰ ਇੰਚ ਲੰਬੀ ਅਤੇ ਇਕ ਇੰਚ ਉੱਚੀ ਹੁੰਦੀ ਹੈ, ਜਿਸ ਦੇ ਉਪਰ ਤਾਰ ਟਿਕਾਏ ਜਾਂਦੇ ਹਨ, ਉਸ ਨੂੰ ਘੁੜਚ ਜਾਂ ਚੌਕੀ ਕਹਿੰਦੇ ਹਨ।

4. **ਕਿੱਲ ਜਾਂ ਲੰਗੋਟ :** ਤੂੰਬੇ ਦੇ ਸਿਰੇ 'ਤੇ ਤਾਰਾਂ ਨੂੰ ਬੰਨ੍ਹਣ ਵਾਸਤੇ ਲੱਕੜੀ ਦੀ

ਇਕ ਕਿੱਲ ਲਗਾ ਦਿੱਤੀ ਜਾਂਦੀ ਹੈ ਜਾਂ ਲੱਕੜੀ ਵਿਚ ਚਾਰ ਛੇਕ ਕਰ ਦਿੱਤੇ ਜਾਂਦੇ ਹਨ। ਇਸ ਜਗ੍ਹਾ ਨੂੰ ਕਿੱਲ ਜਾਂ ਲੰਗੋਟ ਕਹਿੰਦੇ ਹਨ।

**5. ਡਾਂਡ :** ਤੂੰਬੇ ਤੋਂ ਬਾਅਦ ਜੋ ਲੰਬਾ ਹਿੱਸਾ ਤਾਨਪੂਰੇ ਦਾ ਹੁੰਦਾ ਹੈ, ਉਸ ਨੂੰ ਡਾਂਡ ਕਹਿੰਦੇ ਹਨ। ਇਹ ਇਕ ਲੱਕੜੀ ਦਾ ਬਣਿਆ ਹੋਇਆ ਅੰਦਰੋਂ ਪੋਲਾ ਅਰਥਾਤ ਖ਼ਾਲੀ ਹੁੰਦਾ ਹੈ। ਇਸ ਉੱਤੇ ਕਿੱਲੀਆਂ ਜਾਂ ਖੂੰਟੀਆਂ ਆਦਿਕ ਲੱਗੀਆਂ ਹੁੰਦੀਆਂ ਹਨ।

**6. ਗੁਲੂ :** ਤੂੰਬੇ ਅਤੇ ਡਾਂਡ ਨੂੰ ਜੋੜਨ ਵਾਲੇ ਸਥਾਨ ਨੂੰ ਗੁਲੂ ਕਹਿੰਦੇ ਹਨ। ਗੁਲੂ ਦਾ ਇਕ ਸਿਰਾ ਤੂੰਬੇ ਨਾਲ ਅਤੇ ਦੂਜਾ ਡਾਂਡ ਨਾਲ ਜੁੜਿਆ ਹੁੰਦਾ ਹੈ।

**7. ਅੱਟੀ ਅਤੇ ਤਾਰਗਹਨ :** ਕਿੱਲੀਆਂ ਦੇ ਕੋਲ ਹੱਡੀ ਦੀਆਂ ਬਣੀਆਂ ਹੋਈਆਂ ਦੋ ਪੱਟੀਆਂ ਲੱਗੀਆਂ ਰਹਿੰਦੀਆਂ ਹਨ, ਜਿਹਨਾਂ ਪੱਟੀਆਂ ਦੇ ਉੱਤੇ ਤਾਰ ਆਧਾਰਿਤ ਰਹਿੰਦੇ ਹਨ। ਇਕ ਪੱਟੀ ਸਾਫ਼ ਤੇ ਪੱਧਰੀ ਹੁੰਦੀ ਹੈ ਅਤੇ ਤਾਰ ਇਸ ਦੇ ਉਪਰ ਰੱਖੇ ਜਾਂਦੇ ਹਨ। ਇਸ ਪੱਟੀ ਨੂੰ ਅੱਟੀ ਕਹਿੰਦੇ ਹਨ। ਦੂਸਰੀ ਪੱਟੀ ਵਿਚ ਛੇਕ ਹੁੰਦੇ ਹਨ ਅਤੇ ਤਾਰ ਇਹਨਾਂ ਛੇਕਾਂ ਵਿੱਚੋਂ ਪਰੋਏ ਜਾਂਦੇ ਹਨ। ਇਸ ਪੱਟੀ ਨੂੰ ਤਾਰਗਹਨ ਜਾਂ ਤਾਰਦਾਨ ਕਿਹਾ ਜਾਂਦਾ ਹੈ।

**8. ਕਿੱਲੀਆਂ ਜਾਂ ਖੂੰਟੀਆਂ :** ਤਾਨਪੂਰੇ ਦੀ ਅੱਟੀ ਅਤੇ ਤਾਰਗਹਨ ਦੇ ਪਿੱਛੇ ਚਾਰ ਲੱਕੜੀ ਦੀਆਂ ਕਿੱਲੀਆਂ ਲਗਾ ਕੇ ਉਹਨਾਂ ਨਾਲ ਤਾਰ ਲਪੇਟੇ ਜਾਂਦੇ ਹਨ। ਇਹਨਾਂ ਕਿੱਲੀਆਂ ਦੁਆਰਾ ਹੀ ਤਾਰਾਂ ਨੂੰ ਢਿੱਲਾ ਜਾਂ ਕੱਸਿਆ ਜਾਂਦਾ ਹੈ। ਇਹਨਾਂ ਨੂੰ ਖੂੰਟੀਆਂ ਵੀ ਕਿਹਾ ਜਾਂਦਾ ਹੈ।

**9. ਸਿਰਾ :** ਅੱਟੀ ਅਤੇ ਤਾਰਗਹਨ ਤੋਂ ਬਾਅਦ ਤਾਨਪੂਰੇ ਦਾ ਉਹ ਹਿੱਸਾ ਜਿਸ ਵਿਚ ਚਾਰ ਕਿੱਲੀਆਂ ਲੱਗੀਆਂ ਹੁੰਦੀਆਂ ਹਨ, ਉਸ ਨੂੰ ਸਿਰਾ ਕਹਿੰਦੇ ਹਨ।

**10. ਮਨਕਾ ਜਾਂ ਗੁਰੀਆ :** ਘੜ੍ਹਚ ਅਤੇ ਕਿੱਲ ਦੇ ਵਿਚਕਾਰ ਤਾਰਾਂ ਵਿਚ ਚਾਰ ਮੋਤੀ ਪਰੋਏ ਜਾਂਦੇ ਹਨ ਜੋ ਕਿ ਹਾਥੀ ਦੰਦ, ਹੱਡੀ ਜਾਂ ਕੱਚ ਦੇ ਹੁੰਦੇ ਹਨ। ਇਹਨਾਂ ਮੋਤੀਆਂ ਨੂੰ ਮਨਕਾ ਜਾਂ ਗੁਰੀਆ ਕਹਿੰਦੇ ਹਨ। ਇਹਨਾਂ ਨਾਲ ਤਾਰਾਂ ਨੂੰ ਮਿਲਾਉਣ ਵਿਚ ਸਹਾਇਤਾ ਮਿਲਦੀ ਹੈ।

**11. ਸੂਤਰ ਦਾ ਧਾਗਾ :** ਘੜ੍ਹਚ ਜਾਂ ਘੋੜੀ ਉੱਤੇ ਤਾਰਾਂ ਦੇ ਥੱਲੇ ਸੂਤਰ ਦਾ ਛੋਟਾ ਜਿਹਾ ਧਾਗਾ ਲੱਗਾ ਰਹਿੰਦਾ ਹੈ। ਇਸ ਧਾਗੇ ਦੇ ਕਾਰਨ ਹੀ ਤਾਰਾਂ ਵਿਚ ਝਣਕਾਰ ਉਤਪੰਨ ਹੁੰਦੀ ਹੈ। ਤਾਰ ਵਿਚ ਝਣਕਾਰ ਉਤਪੰਨ ਕਰਨ ਨੂੰ ਜਵਾਰੀ ਖੋਲ੍ਹਣਾ ਕਹਿੰਦੇ ਹਨ।

**12. ਤਾਰਾਂ :** ਤਾਨਪੂਰੇ ਵਿਚ ਚਾਰ ਤਾਰਾਂ ਹੁੰਦੀਆਂ ਹਨ। ਇਹਨਾਂ ਵਿੱਚੋਂ ਤਿੰਨ ਤਾਰਾਂ ਤਾਂ ਫ਼ੌਲਾਦੀ ਲੋਹੇ ਦੀਆਂ ਅਤੇ ਇਕ ਤਾਰ ਪਿੱਤਲ ਦੀ ਮੋਟੀ ਹੁੰਦੀ ਹੈ। ਕਿਸੇ ਕਿਸੇ ਤਾਨਪੂਰੇ ਵਿਚ ਪਿੱਤਲ ਦੀਆਂ ਦੋ ਤਾਰਾਂ ਹੁੰਦੀਆਂ ਹਨ, ਇਕ ਪਤਲੀ ਅਤੇ ਇਕ ਮੋਟੀ। ਇਹ ਚਾਰੇ ਤਾਰਾਂ ਕਿੱਲ ਜਾਂ ਲੰਗੋਟ ਨਾਲ ਬੰਨ੍ਹੀਆਂ ਜਾਂਦੀਆਂ ਹਨ ਅਤੇ ਘੜ੍ਹਚ ਦੇ ਉੱਤੋਂ ਦੀ ਜਾ ਕੇ ਅੱਟੀ ਅਤੇ ਤਾਰਗਹਨ ਦੇ ਵਿੱਚੋਂ ਦੀ ਲੰਘਾ ਕੇ ਕਿੱਲੀਆਂ ਨਾਲ ਲਪੇਟੀਆਂ ਜਾਂਦੀਆਂ ਹਨ।

## ਤਾਨਪੂਰੇ ਦੀਆਂ ਤਾਰਾਂ ਨੂੰ ਮਿਲਾਉਣ ਦਾ ਢੰਗ

ਤਾਨਪੂਰੇ ਵਿਚ ਚਾਰ ਤਾਰਾਂ ਹੁੰਦੀਆਂ ਹਨ। ਪਹਿਲੀ ਤਾਰ ਫ਼ੌਲਾਦੀ ਲੋਹੇ ਦੀ ਹੁੰਦੀ ਹੈ। ਕਿਸੀ ਕਿਸੀ ਮਰਦਾਨੇ ਤਾਨਪੂਰੇ ਦੀ ਪਹਿਲੀ ਤਾਰ ਪਿੱਤਲ ਦੀ ਹੁੰਦੀ ਹੈ। ਇਸ ਤਾਰ ਨੂੰ ਪੰਚਮ ਦਾ ਤਾਰ ਕਹਿੰਦੇ ਹਨ ਅਤੇ ਇਸ ਨੂੰ ਮੰਦਰ ਸਪਤਕ ਦੇ ਪੰਚਮ ਸੁਰ ਨਾਲ

ਮਿਲਾਇਆ ਜਾਂਦਾ ਹੈ। ਜਿਸ ਰਾਗ ਵਿਚ ਪੰਚਮ ਸੁਰ ਵਰਜਿਤ ਹੁੰਦਾ ਹੈ ਜਿਵੇਂ ਕਿ ਰਾਗ ਮਾਲਕੌਸ, ਤਾਂ ਉਸ ਰਾਗ ਵਿਚ ਇਸ ਤਾਰ ਨੂੰ ਮੰਦਰ ਸਪਤਕ ਦੇ ਸ਼ੁੱਧ ਸੁਰ ਨਾਲ ਮਿਲਾਇਆ ਜਾਂਦਾ ਹੈ।

ਤਾਨਪੂਰੇ ਦੀ ਦੂਸਰੀ ਅਤੇ ਤੀਸਰੀ ਤਾਰ ਹਮੇਸ਼ਾ ਮੱਧ ਸਪਤਕ ਦੇ ਸ਼ੜਜ ਨਾਲ ਮਿਲਾਈ ਜਾਂਦੀ ਹੈ। ਇਹ ਦੋਵੇਂ ਤਾਰਾਂ ਫ਼ੌਲਾਦੀ ਲੋਹੇ ਦੀਆਂ ਹੁੰਦੀਆਂ ਹਨ। ਤਾਨਪੂਰੇ ਨੂੰ ਮਿਲਾਉਣ ਦੇ ਲਈ ਸਭ ਤੋਂ ਪਹਿਲਾਂ ਇਹਨਾਂ ਦੋਨਾਂ ਤਾਰਾਂ ਨੂੰ ਗਾਇਕ ਆਪਣੇ ਗਲੇ ਦੇ ਸ਼ੜਜ ਸੁਰ ਨਾਲ ਮਿਲਾਉਂਦਾ ਹੈ।

ਚੌਥੀ ਤਾਰ ਮੋਟੀ ਪਿੱਤਲ ਦੀ ਹੁੰਦੀ ਹੈ। ਇਸ ਨੂੰ ਮੰਦਰ ਸਪਤਕ ਦੇ ਸ਼ੜਜ ਨਾਲ ਮਿਲਾਇਆ ਜਾਂਦਾ ਹੈ। ਇਸ ਲਈ ਇਸ ਨੂੰ ਖੜਜ ਦਾ ਤਾਰ ਵੀ ਕਹਿੰਦੇ ਹਨ।

## ਤਾਨਪੂਰਾ ਵਜਾਉਣ ਦਾ ਢੰਗ

ਤਾਨਪੂਰੇ ਦੀ ਪਹਿਲੀ ਅਥਵਾ ਪੰਚਮ ਦੀ ਤਾਰ ਨੂੰ ਮੱਧਮਾ ਉਂਗਲੀ ਨਾਲ ਅਤੇ ਬਾਕੀ ਦੀਆਂ ਤਿੰਨ ਤਾਰਾਂ ਨੂੰ ਤਰਜਨੀ ਉਂਗਲੀ ਨਾਲ ਵਜਾਇਆ ਜਾਂਦਾ ਹੈ।

# ਤਾਨਪੂਰੇ ਦੀ ਬੈਠਕ

ਸਭ ਤੋਂ ਪਹਿਲਾਂ ਤਾਨਪੂਰਾ ਸੁਰ ਕਰ ਲੈਣਾ ਚਾਹੀਦਾ ਹੈ। ਬੀਰ ਆਸਣ ਬੈਠ ਕੇ, ਤਾਨਪੂਰੇ ਦੇ ਤੂੰਬੇ ਵਾਲੇ ਪਾਸੇ ਨੂੰ ਆਪਣੇ ਸਾਹਮਣੇ ਪੈਰਾਂ ਕੋਲ ਜ਼ਮੀਨ 'ਤੇ ਟਿਕਾ ਕੇ ਅਤੇ ਡਾਂਡ ਵਾਲਾ ਪਾਸਾ ਆਪਣੇ ਸੱਜੇ ਮੋਢੇ 'ਤੇ ਰੱਖਣਾ ਚਾਹੀਦਾ ਹੈ। ਤੂੰਬੇ ਦੇ ਥੱਲੇ ਇਕ ਕੱਪੜੇ ਦੀ ਤਹਿ ਬਿਠਾ ਕੇ ਭਾਵ ਗੋਲ ਬਿੰਨਾ ਜਿਹਾ ਬਣਾ ਕੇ ਰੱਖਣਾ ਚਾਹੀਦਾ ਹੈ ਤਾਂ ਕਿ ਤਾਨਪੂਰੇ ਦਾ ਤੂੰਬਾ ਜ਼ਮੀਨ ਨਾਲ ਰਗੜ ਨਾ ਖਾਵੇ। ਜੇਕਰ ਇਸ ਤਰ੍ਹਾਂ ਨਾ ਕੀਤਾ ਗਿਆ ਤਾਂ ਤਾਨਪੂਰੇ ਦੀ ਵਿਚਕਾਰਲੀ ਗੁੰਜਾਰ ਜਾਂ ਝਣਕਾਰ ਲੰਬੀ ਨਹੀਂ ਹੋਵੇਗੀ ਅਤੇ ਪੂਰੀ ਸੁਣਾਈ ਵੀ ਨਹੀਂ ਦੇਵੇਗੀ।

ਸੱਜੇ ਬਾਜ਼ੂ ਦੀ ਕੂਹਣੀ ਨੂੰ ਸੱਜੇ ਗੋਡੇ ਉੱਤੇ ਰੱਖ ਕੇ ਉਸੇ ਹੱਥ ਦੀ ਮੱਧਮਾ ਉਂਗਲੀ ਨਾਲ ਪਹਿਲੀ ਪੰਚਮ ਦੀ ਤਾਰ ਨੂੰ ਛੇੜਨਾ, ਉਸ ਤੋਂ ਬਾਅਦ ਤਰਜਨੀ ਉਂਗਲੀ ਨਾਲ ਭਾਵ ਅੰਗੂਠੇ ਦੇ ਨਾਲ ਦੀ ਉਂਗਲੀ ਨਾਲ ਬਾਕੀ ਦੀਆਂ ਤਿੰਨ ਤਾਰਾਂ ਨੂੰ ਵਾਰੋ-ਵਾਰੀ ਛੇੜਨਾ ਚਾਹੀਦਾ ਹੈ।

ਪਹਿਲੀ ਪੰਚਮ ਦੀ, ਦੂਸਰੀਆਂ ਦੋ ਜੋੜੇ ਦੀਆਂ, ਚੌਥੀ ਤਾਰ ਲਰਜ਼ ਦੀ ਹੁੰਦੀ ਹੈ। ਇਹਨਾਂ ਚਾਰੇ ਤਾਰਾਂ ਨੂੰ ਛੇੜਨ ਦਾ ਸਮਾਂ ਇਕ-ਸਮਾਨ ਅਰਥਾਤ ਇੱਕੋ ਜਿਹਾ ਹੋਣਾ ਚਾਹੀਦਾ ਹੈ। ਬਹੁਤੀ ਤੇਜ਼ੀ ਨਾਲ ਇਕ ਤਾਰ ਤੋਂ ਦੂਜੀ, ਦੂਜੀ ਤੋਂ ਤੀਜੀ ਤਾਰ 'ਤੇ ਉਂਗਲੀ ਨਾ ਜਾਵੇ, ਕਿਉਂਕਿ ਤੇਜ਼ੀ ਕਰਨ ਨਾਲ ਤਾਨਪੂਰੇ ਦੀ ਝਣਕਾਰ ਬੰਦ ਹੋ ਜਾਂਦੀ ਹੈ।

ਘੱਟ ਤੋਂ ਘੱਟ ਇਕ ਤਾਰ ਤੋਂ ਬਾਅਦ ਦੂਸਰੇ ਤਾਰ ਨੂੰ ਛੇੜਨ ਲਈ ਦੋ ਸੈਕਿੰਡ ਦਾ ਵਕਫ਼ਾ ਚਾਹੀਦਾ ਹੈ, ਅਰਥਾਤ ਚਾਰ ਤਾਰਾਂ ਛੇੜਨ ਲਈ ਅੱਠ ਸੈਕਿੰਡ ਦਾ ਸਮਾਂ ਹੋਣਾ ਚਾਹੀਦਾ ਹੈ। ਆਵਾਜ਼ ਬਹੁਤ ਮਧੁਰ ਅਤੇ ਮਿੱਠੀ ਕੱਢਣ ਨਾਲ ਸੁੰਦਰਤਾ ਪੈਦਾ ਹੁੰਦੀ ਹੈ। ਇਹ ਵੀ ਨਾ ਹੋਵੇ ਕਿ ਬੇ-ਢੰਗਾ, ਬੇ-ਤਰੀਕਾ, ਬੇ-ਰੁੱਖਾ, ਅਰਥਾਤ ਕਿ ਤਾਰਾਂ ਨੂੰ ਇਤਨੀ ਜ਼ੋਰ ਨਾਲ ਛੇੜਿਆ ਜਾਵੇ ਕਿ ਸ੍ਰੋਤਾ-ਗਣ ਸੁਣ ਕੇ ਇਹ ਕਹਿ ਉੱਠਣ ਕਿ ਤਾਨਪੂਰਾ ਕਾਹਦਾ ਛੇੜ ਰਿਹਾ ਹੈ, ਇਹ ਤਾਂ ਰੂੰ ਪਿੰਜਣ ਦਾ ਪੇਂਜਾ ਹੀ ਬਣਾ ਦਿੱਤਾ ਹੈ।

ਇਸ ਸਾਜ਼ ਵਿਚ ਤਾਰਾਂ ਤਾਂ ਚਾਰ ਹੀ ਹੁੰਦੀਆਂ ਹਨ, ਪਰ ਬਜੰਤਰੀ ਦੇ ਹੱਥ ਵਿਚ ਇਤਨੀ ਮਾਲਾਇਮਤ ਚਾਹੀਦੀ ਹੈ ਕਿ ਗਾਉਣ ਵਾਲਾ ਗਾਇਕ ਅਤੇ ਸੁਣਨ ਵਾਲੇ ਸ੍ਰੋਤਿਆਂ ਦਾ ਤਾਨਪੂਰੇ ਦੀ ਆਵਾਜ਼ ਸੁਣਦਿਆਂ ਹੀ ਹਰ ਇਕ ਦਾ ਦਿਲ ਗਾਉਣ ਅਤੇ ਸੁਣਨ ਨੂੰ ਕਰ ਆਵੇ।

ਤਾਨਪੂਰੇ ਵਿਚ ਇਤਨੀ ਕਸ਼ਸ਼ ਹੈ ਕਿ ਜੇਕਰ ਇਹ ਪੂਰਾ ਸਹੀ ਸੁਰ ਹੋ ਜਾਵੇ, ਤਾਂ ਜਿਸ ਨਹੀਂ ਵੀ ਗਾਉਣਾ, ਉਸ ਦਾ ਮਨ ਵੀ ਸੰਗੀਤ ਗਾਉਣ ਜਾਂ ਸੁਣਨ ਨੂੰ ਕਰ ਆਉਂਦਾ ਹੈ। ਇਹ ਇਕ ਉੱਚ ਕੋਟੀ ਦਾ ਸਾਜ਼ ਹੈ। ਸੰਗੀਤ ਵਿਚ ਇਸ ਦੀ ਪਹਿਲ ਹੈ। ਜਿਸ ਨੇ ਗਾਇਕੀ ਸਿੱਖਣੀ ਹੈ ਅਤੇ ਪੂਰਾ ਗਾਇਕ ਬਣਨਾ ਹੈ, ਉਹ ਪਹਿਲੀ ਸਰਗਮ ਤੋਂ ਹੀ ਤਾਨਪੂਰੇ ਨਾਲ ਆਪਣਾ ਰਿਆਜ਼ ਸ਼ੁਰੂ ਕਰੇ।

## ਸਾਜ਼ਾਂ ਤੇ ਸ਼ਾਸਤਰਾਂ ਦਾ ਸਤਿਕਾਰ

ਤਾਨਪੂਰਾ ਜਾਂ ਕੋਈ ਵੀ ਸੰਗੀਤ ਦਾ ਸਾਜ਼ ਹੋਵੇ, ਉਸ ਦਾ ਸਤਿਕਾਰ ਇਕ ਪੁਸਤਕ ਜਾਂ ਧਾਰਮਿਕ ਗ੍ਰੰਥ ਦੇ ਲਿਹਾਜ਼ ਨਾਲ ਹੀ ਹੋਣਾ ਚਾਹੀਦਾ ਹੈ। ਮੇਰੇ ਵਿਦਿਆ ਗੁਰੂ ਜੀ ਨੇ ਮੈਨੂੰ ਇਕ ਦਿਨ ਕੀਰਤਨ ਕਰਨ ਲਈ ਬੈਠਦਿਆਂ ਹੋਇਆਂ ਵੇਖ ਕੇ ਆਖਿਆ, "ਭਾਈ ! ਜਿਥੇ ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦੇ ਹੋ, ਉੱਚੀ ਆਤਮਾ ਵਾਲੇ ਜੋ ਮਹਾਂਪੁਰਖ ਹਨ ਅਤੇ ਜਿਨ੍ਹਾਂ ਕੋਲ ਬ੍ਰਹਮ ਦ੍ਰਿਸ਼ਟਿ ਹੈ, ਉਨ੍ਹਾਂ ਨੂੰ ਨਮਸਕਾਰ ਕਰਦੇ ਹੋ ਅਤੇ ਜਿਥੇ ਤੁਸੀਂ ਵੱਡਿਆਂ, ਬਜ਼ੁਰਗਾਂ, ਉਸਤਾਦਾਂ ਦਾ ਸਤਿਕਾਰ ਕਰਦੇ ਹੋ, ਉਥੇ ਤੁਹਾਨੂੰ ਸਾਜ਼ਾਂ ਦਾ ਵੀ ਸਤਿਕਾਰ ਤੇ ਇੱਜ਼ਤ ਕਰਨੀ ਬਣਦੀ ਹੈ। ਸੋ ਤੁਹਾਡੇ ਸਾਜ਼ਾਂ ਵਿਚ ਤਾਨਪੂਰਾ ਵੀ ਸੁਸ਼ੋਭਿਤ ਹੈ। ਜਦ ਤੁਸੀਂ ਸਾਜ਼ਾਂ ਨਾਲ ਕੀਰਤਨ ਕਰਦੇ ਹੋ ਤਾਂ ਦੁਨੀਆ ਭਰ ਦੇ ਸਾਜ਼ਾਂ ਦਾ ਜੋ ਬਾਦਸ਼ਾਹ ਤਾਨਪੂਰਾ ਹੈ, ਉਹ ਤੁਹਾਨੂੰ ਆਰੰਭਕ ਸੁਰ ਦੇਣ ਵਿਚ ਤੁਹਾਡੀ ਸਹਾਇਤਾ ਕਰਦਾ ਹੈ। ਤੁਸੀਂ ਉਹਨਾਂ ਨਾਲ ਪਰਮੇਸ਼੍ਵਰ ਦੀ ਬਾਣੀ ਗਾਇਨ ਕਰਦੇ ਹੋ। ਜੋ ਸਭਨਾਂ ਦਾ ਦਾਤਾ ਹੈ, ਉਸ ਦੇ ਅੱਗੇ ਕੀਰ਼ਤਨ ਕਰਦੇ ਹੋ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਪ੍ਰਸੰਨਤਾ ਇਹਨਾਂ ਨਾਲ ਹੀ ਲੈਂਦੇ ਹੋ। ਇਹਨਾਂ ਰਾਹੀਂ ਹੀ ਤੁਹਾਡੀ ਪੜ੍ਹੀ ਹੋਈ ਬਾਣੀ, ਕੀਤਾ ਹੋਇਆ ਕੀਰਤਨ ਉਸ ਸੱਚੀ ਦਰਗਾਹ ਵਿਚ ਕਬੂਲ ਹੁੰਦਾ ਹੈ। ਇਨ੍ਹਾਂ ਦੀ ਸਹਾਇਤਾ ਨਾਲ ਸੁਰ ਪੈਦਾ ਕਰ ਕੇ ਬੰਦੇ ਦਾ ਮਨ ਜੁੜ ਜਾਂਦਾ ਹੈ ਅਤੇ ਮਨ ਇਕਾਗਰ ਹੋਣ ਨਾਲ ਛਿੰਨ-ਮਾਤਰ ਵਿਚ ਹੀ ਇਸ ਬੰਦੇ ਦੇ ਕੀਤੇ ਹੋਏ ਕਰਮ ਮਿਟ ਜਾਂਦੇ ਹਨ, ਅਰਥਾਤ ਇਹਨਾਂ ਦੀ ਮਦਦ ਨਾਲ ਕੀਤੀ ਹੋਈ ਬੰਦਗੀ ਦੁਆਰਾ ਇਨਸਾਨ ਮੁਕਤ ਹੋ ਜਾਂਦਾ ਹੈ। ਜਿਵੇਂ ਗੁਰੂ ਜੀ ਫ਼ੁਰਮਾਉਂਦੇ ਹਨ:

**ਤਾਪ ਪਾਪ ਸੰਤਾਪ ਬਿਨਾਸੇ ॥ ਹਰਿ ਸਿਮਰਤ ਕਿਲਵਿਖ ਸਭਿ ਨਾਸੇ ॥**

*(ਬਿਲਾਵਲ ਮ: ੫, ਪੰਨਾ 806)*

ਫਿਰ ਕਿਉਂ ਨਾ ਭਾਈ ਉਨ੍ਹਾਂ ਦਾ ਸਤਿਕਾਰ ਕੀਤਾ ਜਾਵੇ। ਸੋ ਕੀਰਤਨ ਆਰੰਭ ਕਰਨ ਤੋਂ ਅਤੇ ਰਿਆਜ਼ ਕਰਨ ਤੋਂ ਵੀ ਪਹਿਲਾਂ ਅੰਮ੍ਰਿਤ ਵੇਲੇ ਉੱਠ ਕੇ ਸਾਜ਼ਾਂ ਨੂੰ ਨਮਸਕਾਰ ਕਰੋ, ਉਪਰੰਤ ਆਪਣੀ ਕਿਰਿਆ ਸੋਧੋ, ਫਿਰ ਰਿਆਜ਼ ਜਾਂ ਕੀਰਤਨ ਸ਼ੁਰੂ ਕਰੋ।"

# ਸਰਬ ਜਗਤ ਸਾਜ਼

ਸਾਜ਼ਾਂ ਦੀ ਆਵਾਜ਼ ਨੂੰ ਸ੍ਰਵਣ ਕਰ ਕੇ ਇਹ ਮਨੁੱਖ ਆਪ ਹੀ ਨਵੇਂ ਨਵੇਂ ਸਾਜ਼ਾਂ ਨੂੰ ਹੋਂਦ ਵਿਚ ਲਿਆਉਂਦਾ ਹੈ ਅਤੇ ਆਪ ਹੀ ਸੁਣ ਕੇ ਹੈਰਾਨ ਹੋ ਜਾਂਦਾ ਹੈ, ਕਿਉਂਕਿ ਵੱਖੋ-ਵੱਖ ਦੇਸ਼ਾਂ ਦੇ ਗੁਣਵਾਨਾਂ ਨੇ ਆਪੋ-ਆਪਣੇ ਦਿਮਾਗ਼ ਦੀ ਕਾਢ ਅਨੁਸਾਰ ਅਨੇਕਾਂ ਸਾਜ਼ ਹੋਂਦ ਵਿਚ ਲਿਆਂਦੇ। ਸੋ ਸੰਗੀਤ ਉਪਯੋਗੀ ਯੰਤਰ ਭਾਵੇਂ ਸੰਗੀਤਕਾਰਾਂ ਨੇ ਵੱਖੋ-ਵੱਖ ਜਿਤਨੇ ਵੀ ਤਿਆਰ ਕੀਤੇ ਹਨ ਜਾਂ ਅੱਗੋਂ ਲਈ ਵੀ ਬਣ-ਤਣ ਵਿਚ ਆਉਣਗੇ, ਪਰ ਇਹ ਜ਼ਰੂਰੀ ਗੱਲ ਹੈ ਕਿ ਉਨ੍ਹਾਂ ਦੇ ਪ੍ਰਕਾਰ ਚਾਰ ਹੀ ਰਹਿਣਗੇ। ਸੋ ਪ੍ਰਾਚੀਨ, ਮੱਧਕਾਲੀਨ, ਆਧੁਨਿਕ ਕਾਲ ਦੇ ਵਿਦਵਾਨਾਂ ਨੇ ਅਤੇ ਦੁਨੀਆ ਭਰ ਦੇ ਕਲਾਕਾਰਾਂ ਨੇ ਸਾਰੇ ਸਾਜ਼ਾਂ ਨੂੰ ਚਾਰ ਭਾਗਾਂ ਵਿਚ ਵੰਡਿਆ ਹੈ ਜੋ ਤੰਤ, ਅਵਿਨੱਧ, ਸੁਸ਼ਿਰ ਅਤੇ ਘਨ, ਇਹਨਾਂ ਨਾਵਾਂ ਨਾਲ ਪੁਕਾਰਿਆ ਹੈ। ਤੰਤ ਸਾਜ਼ਾਂ ਦੇ ਵੀ ਦੋ ਹਿੱਸੇ ਹਨ ਜੋ ਕਿ (1) ਮਿਜ਼ਰਾਬ ਜਾਂ ਸਿਟਰੈਕਟਰ ਨਾਲ ਵਜਾਉਣ ਵਾਲੇ; (2) ਗਜ਼ ਨਾਲ ਵਜਾਉਣ ਵਾਲੇ। ਸੁਸ਼ਿਰ ਸਾਜ਼ਾਂ ਦੇ ਵੀ ਦੋ ਪ੍ਰਕਾਰ ਹੁੰਦੇ ਹਨ : (1) ਮੂੰਹ ਨਾਲ ਫੂਕ ਮਾਰ ਕੇ ਵਜਾਉਣ ਵਾਲੇ; (2) ਪੱਖੇ ਨਾਲ ਹਵਾ ਦੇ ਕੇ ਵਜਾਉਣ ਵਾਲੇ। ਸੋ ਸਾਰੇ ਸਾਜ਼ਾਂ ਦੇ ਨਾਮ ਇਸ ਪ੍ਰਕਾਰ ਹਨ :

## ਸਾਜ਼ਾਂ ਦੇ ਨਾਮ

**1. ਤੰਤੀ ਜਾਂ ਤਾਰਾਂ ਵਾਲੇ ਸਾਜ਼ :** ਰਬਾਬ, ਸਰੋਦ, ਤਊਸ, ਸੁਰ-ਸ਼ਿੰਗਾਰ, ਦਿਲਰੁਬਾ, ਸਾਰੰਗੀ, ਵਾਇਲਨ, ਵਾਇਲੋ, ਸੇਲੋ, ਸਰੰਦਾ, ਸਾਰੰਗਾ, ਇਸਰਾਜ਼, ਸਿਤਾਰ, ਵੀਣਾ, ਸਰਸਵਤੀ-ਵੀਣਾ, ਰੁਦ੍ਰ-ਵੀਣਾ, ਵਚਿੱਤਰ-ਵੀਣਾ, ਨਾਰਦੀ-ਵੀਣਾ, ਸਰਪ-ਵੀਣਾ, ਦੱਤਾਤ੍ਰੇਹ-ਵੀਣਾ, ਸੁਰਤੀ-ਵੀਣਾ, ਵਿਪੱਚੀ-ਵੀਣਾ, ਵਲਕੀ-ਵੀਣਾ, ਭੇਡ-ਵੀਣਾ, ਸੁਰ-ਮੰਡਲ, ਇਲੈਕਟਰ-ਗਿਟਾਰ, ਇਲੈਕਟਰ ਵਾਇਲਨ, ਟ੍ਰਟੋਨੀਅਮ, ਏਕੀ-ਕੋਰਨ, ਡਾਇਨਾ-ਹੋਨ, ਗਿਟਾਰ, ਇਕਤਾਰਾ, ਦੋ-ਤਾਰਾ, ਚਾਰ ਤਾਰਾ ਜਾਂ ਤੰਦੂਰਾ, ਚਿੱਤ੍ਰਾ, ਮਤਿ-ਕੋਕਿਲਾ, ਇਕ-ਤੰਤਰੀ, ਟੈਮਟ੍ਰ, ਬੈਜੋਂ, ਸੰਤੂਰ, ਮੈਂਡੋਲੀਨ, ਕਾਮਾਇਚੀ, ਰਾਵਣ-ਸੱਤਰ, ਗਿਯੁਦਮੜ, ਡਰ-ਮਜਨ-ਗੈਬੋ, ਰਬਾਨ ਜਾਂ ਮੁਸਾਦਾ, ਅਸ਼ੋਕ, ਹਾਪਸੀ-ਕਾਰਡ, ਸੁਰ-ਬਹਾਰ, ਪੀਮਾਰੂ, ਬਾਬੀਰਾ, ਟੋਟਾ-ਲਾਵਣੀ-ਵੀਣਾ, ਅਲਾਬੂ-ਵੀਣਾ, ਅਲਾਪਨੀ-ਵੀਣਾ, ਔਦੁੰਬਰੀ-ਵੀਣਾ, ਕੱਛਪੀ-ਵੀਣਾ, ਕਾਤਯਾਯਨ-ਵੀਣਾ, ਕਿੰਨਰੀ-ਵੀਣਾ, ਕੁਬਜਿਕਾ-ਵੀਣਾ, ਕੁਰਮੀ-ਵੀਣਾ, ਕਾਂਡ-ਵੀਣਾ, ਕਪਿਲਾਸੀ-ਵੀਣਾ, ਕਲਾਵਤੀ-ਵੀਣਾ, ਕਾਕਲੀ-ਵੀਣਾ, ਗਦਾ-ਰਾਵਣ-ਹਸਤਿਕਾ-ਵੀਣਾ, ਗਾਤ੍ਰ-ਵੀਣਾ, ਘੋਸ਼ਕਾ-ਵੀਣਾ, ਘੋਸ਼ਵਤੀ-ਵੀਣਾ, ਚਲ-ਵੀਣਾ, ਜਯਾ-ਵੀਣਾ, ਜਯੇਠਾ-ਵੀਣਾ, ਤ੍ਰਿਤੰਤਰੀ-ਵੀਣਾ, ਤ੍ਰਿਸ਼ਵੀ-ਵੀਣਾ, ਤੁੰਬੀ-ਵੀਣਾ, ਤੰਤਰ-ਚੰਪਕ-ਵੀਣਾ, ਦੰਡ-ਵੀਣਾ, ਦਾਰਵੀ-ਵੀਣਾ, ਦੈਵੀ-ਵੀਣਾ, ਧਰੁਵ-ਵੀਣਾ, ਨਕੁਲੀ-ਵੀਣਾ, ਨੰਦ-ਕੇਸ਼ਵਰ-ਵੀਣਾ, ਨੰਦੂ-ਵੀਣਾ, ਨਿ-ਸ਼ੰਕ-ਵੀਣਾ, ਪੱਦਮ-ਵੀਣਾ, ਪ੍ਰਾਸਮਨੀ-ਵੀਣਾ, ਪ੍ਰਭਾਵਤੀ-ਵੀਣਾ, ਪਰਿਵਾਦਿਨੀ-ਵੀਣਾ, ਪਿਨਾਕੀ-ਵੀਣਾ, ਮਹਤੀ-ਵੀਣਾ, ਮਹਾਵੀਣਾ, ਤਾਨੀ-ਵੀਣਾ, ਚੌ-ਮੁਖੀ-ਵੀਣਾ, ਪਣਵ-ਸਾਗਰ, ਪਣਵ-ਬਹਾਰ, ਸੁਰ-ਸਾਗਰ, ਸਵਯੰਭੂ-ਵੀਣਾ, ਅਰੁਣ-ਬਹਾਰ, ਤਾਰ-ਸ਼ਹਿਨਾਈ, ਜੰਤਰ, ਤਾਨਪੂਰਾ, ਸਾਊਂਡ-ਬੋਕਸ, ਨਿਬੰਧ-ਵੀਣਾ ਆਦਿਕ।

**2. ਅਵਿਨੱਧ ਜਾਂ ਚਮੜੇ ਨਾਲ ਮੜ੍ਹੇ ਹੋਏ ਸਾਜ਼ :** ਤਬਲਾ, ਮ੍ਰਿਦੰਗ, ਪਖਾਵਜ, ਢੋਲ, ਡਮਰੂ, ਡਉਰੂ, ਢੋਲਕੀ, ਢੱਢ, ਦੈਂਗੜੀ ਜਾਂ ਤੰਬੂਰ, ਬੌਂਗਾ, ਨਾਹੜ, ਭੇਰੀ, ਨਗਾਰਾ, ਗੁੜੂ, ਉਕੋਲੀ, ਹੁਲਕ, ਪਵਨ ਦਮਾਨਾ ਦਪ, ਰ਼ਾਵਣ-ਹੱਥਾ, ਕੇਟਿਲ, ਭੰਬਾਰਨ, ਡ੍ਰਮ, ਪੁਸ਼ਕਰ, ਢੱਕਾ, ਆਨਕ, ਕਰਟਾ, ਤ੍ਰਿਵਲਾ, ਹੁੰਜਾ, ਝਲੱਰੀ, ਪਣਵ, ਪਟਹ, ਡਿੰਡਿਮ, ਪੰਜ-ਮੁਖ-ਵਾਦਨ, ਦੰਡਾਯਮਾਨ, ਢਪਲੀ, ਕੁਸਾੜਾ, ਚੇਲਿਕਾ, ਭੰਡੁਕ, ਮੇਘ, ਕੁੰਭ, ਕਲਸੀ, ਟਿਮਕੀ, ਚਟਕੋਰਾ, ਸੈਣਾ, ਅਲਗੋਜ਼ਾ, ਅਬਜਮ, ਅਰਬਚਟੀ, ਅਹਾਈ, ਅਚਨ ਚੇਂਡ, ਆਨੰਦਭੇਰੀ, ਆਕਿੰਕ, ਇਤੁਤੁਡੀ ਸੁਰਨਗੁਪਰਾਈ, ਕਰਡੀਕਾਈ, ਕਰਡੀਸਾਮੇਲ, ਕਟਸਾ, ਕਨਪਪਰਾਈ, ਕੀਰਿਡੀ, ਕੁੰਤਾਲਮ, ਕੋਟਾਈ, ਕੈਲਾਸੀ, ਕੈਤੀਰੀ, ਖੰਜਰੂ, ਖੁੰਟਭਾਂਦਰ, ਗਲਾਂਸਚੌਲਕ, ਗਜਨ, ਗੋਪੀਜੰਤਰ ਗੁਮਾਈ, ਘੁਮਟ, ਚੰਦ੍ਰਮੰਡਲਮ, ਚੰਦ੍ਰਕਲਾ, ਚਤੁਰਮਖਵਾਧ, ਚਮੇਲੀ, ਚੇਂਡਾਰ, ਟਭੁਕੁ, ਟਾਸ਼ਾ, ਟਕੋਰਾਵਾਧਮ, ਟੁੰਬਕੀ, ਟਿਮਕੀ, ਟਿੰਗਾਰੀ, ਡਪਾਰਡੀ, ਡਾਗਰ, ਡਾਕੋਰਾਵਾਧਮ, ਡੀਗਾਰੀ, ਢੀਪਕੋ, ਤੁਰਬੁਲੀ, ਤੁਡੀ, ਥੰਡਰੀ, ਥਵਿਲ, ਧੌਂਸਾ, ਨਰਕੁੰਡ, ਨਿਸ਼ਾਲਮ, ਨੌਬਤ, ਪਰਾਨਾ, ਬਧਰਾ, ਬਿਲੋਦੀ, ਡੱਕੀ, ਬੁਦਾਬੁਦੁਕਾਈ, ਮਹਾਮੁਰਜ, ਮਾਂਦੀਰਾ, ਮਾਂਦਰ, ਮੋਥਾਈ, ਰਾਉਟੀ, ਸੰਬਲ, ਸੰਗਬਾਜਾ, ਸਮੇਲ, ਹਿੰਦੁਸਤਾਨੀ ਟਕ ਮੇਰਾਵਾਧਮ, ਕਲਾਇਮਰਾਸੁ, ਕੁੰਭ ਆਦਿਕ।

**3. ਸੁਸ਼ਿਰ ਜਾਂ ਹਵਾ ਨਾਲ ਵਜਾਉਣ ਵਾਲੇ ਸਾਜ਼ :** ਹਾਰਮੋਨੀਅਮ, ਕਲਾਰ-ਨੇਟ, ਫਿਲਿਊਟ, ਬੰਸਰੀ, ਸ਼ਹਿਨਾਈ, ਕਾਰਨੇਟ, ਸੰਖ, ਰਣ ਸਿੰਘ, ਸਿਕਸੋ-ਫੋਨ, ਸਟੇਨੋ-ਫੋਨ, ਔਰਗਨ, ਬੰਗਾਲੀ-ਬੀਨ, ਅਕਾਉਡੀਅਮ-ਪਿਆਨੋ, ਕੰਠ-ਸਾਜ਼, ਮਊਥ-ਔਰਗਨ, ਜੈਯਲੋ-ਫੋਨ, ਸਾਇਰਨ, ਹੌਰਨ, ਹਵਾਂਗ-ਹੌਰਨ, ਸਰਕੁਲਰ-ਹੌਰਨ, ਸਟਰਗੱਲ-ਹੌਰਨ, ਹੈਲੀ-ਕੋਲ-ਹੌਰਨ, ਵੇਲਟ-ਟਰੋਪਟ, ਸਲਾਇਡ-ਟਰੋਪਟ, ਟੋਰਮ, ਬੰਸ, ਟਿਊਬਾ, ਲੀਪਸ-ਰੀਡ, ਸਰਨੈਚ, ਸਿੰਗਲ-ਪਾਇਪ, ਨਗੋਜੇ, ਆਰਟ-ਹੌਰਨ, ਕਾਹਵਲੀ, ਕਾਲੀ-ਬੁਖਾਰੀ, ਗਿਆਲਿੜ, ੜਾਂ, ਵੰਸ਼, ਵੇਣੂ, ਕਾਹਲ, ਪੁਗੀ, ਨੜ, ਪੀ-ਕਾਲੋ, ਟਰਪੈਂਟ, ਬਿਗੁਲ, ਪਾਇਪ, ਸੀਟੀ, ਇੰਗਲਿਸ਼-ਹੌਰਨ, ਅਧੁਰੀ, ਹਾਰਮਾਨਿਕਾ, ਤੁਰਹੀ, ਭੰਭਾ ਆਦਿਕ।

**4. ਘਨ ਜਾਂ ਠੋਕਰ ਮਾਰ ਕੇ ਵਜਾਉਣ ਵਾਲੇ ਸਾਜ਼ :** ਜਲ-ਤਰੰਗ, ਕਾਸਟ-ਤਰੰਗ, ਲੋਹ-ਤਰੰਗ, ਪਾਇਪ-ਤਰੰਗ, ਨਸ਼-ਤਰੰਗ, ਖੜਤਾਲਾਂ, ਮੰਜੀਰਾ, ਘੁੰਘਰੂ, ਘੰਟਾ, ਘੰਟੀ, ਮਟਕੀ-ਤਰੰਗ, ਬੁਲ-ਬੁਲ-ਤਰੰਗ, ਮੁਖ-ਚੰਗ, ਥਾਲੀ, ਘੜਾ, ਘੜਿਆਲ, ਪਿਆਨੋ, ਕੈਂਸੀਆਂ, ਝੁਨ-ਝੁਨਾ, ਟੇਰੇਕੋ, ਮਰਕ-ਕਾਜ਼, ਕਾਸਟਾ ਨੇਟ, ਪਨੇਪਾਇਪਜ਼, ਇਵਿਲ-ਕੋ, ਸਾਈ-ਰਿੰਕਸ, ਝਾਂਝ, ਮੂਰਜ, ਦੁਦੁੰਭੀ, ਡਫ, ਦਾਰੀਆ, ਤਾਸ਼ਾ, ਕਰਤਾਲ, ਖੰਜਰੀ, ਬਾਨ-ਕੰਸਲ, ਦੂੜ, ਦਰੂ, ਕੈਣਾ, ਸਿੰਗੀ, ਘੰਡਾ-ਹੇੜਾ, ਟਿਕਟਿਕੀ, ਅਪੰਗ, ਚੰਗ, ਚਿਮਟਾ, ਝਲਕ, ਤਾਲ ਆਦਿਕ।

ਸੋ ਜੇਕਰ ਅਸੀਂ ਸੰਗੀਤ-ਕੀਰਤਨ ਅਤੇ ਸੰਗੀਤ-ਕੀਰਤਨ ਨਾਲ ਵੱਜਣ ਵਾਲੇ ਸਾਜ਼ਾਂ ਦਾ ਸਤਿਕਾਰ ਕਰਾਂਗੇ ਤਾਂ ਸਾਡਾ ਵੀ ਉਤਨਾ ਹੀ ਸਤਿਕਾਰ ਹੋਵੇਗਾ। ਸੋ ਸ਼ਸਤਰਾਂ ਤੇ ਸਾਜ਼ਾਂ ਦੋਹਾਂ ਦਾ ਸਤਿਕਾਰ ਬਰਾਬਰ ਹੋਣਾ ਚਾਹੀਦਾ ਹੈ। ਸ਼ਸਤਰ ਸਰੀਰਕ ਰੱਖਿਆ ਅਤੇ ਲੜਾਈ ਵਿਚ ਕੰਮ ਆਉਂਦੇ ਹਨ ਅਤੇ ਸਾਜ਼ ਆਤਮਕ ਰਣ ਵਿਚ ਅਤੇ ਆਤਮਾ ਨੂੰ ਉਚੇਰੀ ਅਵਸਥਾ ਵਿਚ ਲਿਆਉਣ ਲਈ ਕੰਮ ਆਉਂਦੇ ਹਨ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੈਦਾਨੇ-ਜੰਗ ਵਿਚ ਫ਼ਤਹਿ ਪਾਉਣ ਲਈ ਸ਼ਸਤਰਾਂ ਦੇ ਨਾਵਾਂ ਨੂੰ ਇਸ ਪ੍ਰਕਾਰ ਵਰਣਨ ਕੀਤਾ ਹੈ :

**ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ ॥**
**ਸੈਫ਼ ਸਰੋਹੀ ਸੈਥੀ, ਯਹੈ ਹਮਾਰੈ ਪੀਰ ॥੩॥** *(ਸ਼ਸਤਰ ਮਾਲਾ, ਪਾ: ੧੦)*

ਸੋ, ਸ਼ਸਤਰ ਅਤੇ ਸਾਜ਼ ਪੀਰਾਂ ਦਾ ਸਥਾਨ ਰੱਖਦੇ ਹਨ। ਇਸ ਲਈ ਸਾਨੂੰ ਸਾਜ਼ ਅਤੇ ਸ਼ਸਤਰਾਂ ਦਾ ਸਤਿਕਾਰ ਕਰਨਾ ਅਤੀ ਜ਼ਰੂਰੀ ਹੈ।

# ਸ਼ਰੁਤੀ ਸੁਰ ਵਿਚਾਰ

ਸ਼ਰੁਤੀ ਦਾ ਸ਼ਬਦਕ ਅਰਥ ਹੈ 'ਸ਼ਰੁਤੇ ਇਤੀ ਸ਼ਰੁਤਿਯ', ਭਾਵ ਜੋ ਕੁਝ ਕੰਨਾਂ ਨਾਲ ਸੁਣਿਆ ਜਾਵੇ, ਉਹ ਸ਼ਰੁਤੀ ਹੈ। ਕਿਉਂਕਿ ਸ਼ਰੁਤੀ ਦੀ ਉਤਪਤੀ 'ਸ਼ਰੂ' ਧਾਤੂ ਤੋਂ ਹੋਈ ਹੈ ਅਤੇ ਜਿਸ ਦਾ ਅਰਥ ਹੈ ਸੁਣਨਾ।

ਸੰਗੀਤ ਵਿਚ ਸ਼ਰੁਤੀ ਦਾ ਵਿਆਪਕ ਅਰਥ ਦਾ ਪ੍ਰਯੋਗ ਨਹੀਂ ਕੀਤਾ ਗਿਆ ਕਿਉਂਕਿ ਸਾਰੀਆਂ ਆਵਾਜ਼ਾਂ ਨਾਦ ਨਹੀਂ ਹਨ। ਸਪਤਕ ਦੇ ਅਸੰਖ ਨਾਦਾਂ ਵਿੱਚੋਂ ਜਿਹਨਾਂ ਨੂੰ ਸੁਣਿਆ ਜਾ ਸਕੇ ਅਤੇ ਜਿਹਨਾਂ ਦੀ ਉਚਾਈ ਅਤੇ ਨਿਵਾਈ ਸਪੱਸ਼ਟ ਰੂਪ ਵਿਚ ਸਮਝੀ ਜਾ ਸਕੇ ਅਤੇ ਜਿਹਨਾਂ ਨੂੰ ਲੋੜ ਅਨੁਸਾਰ ਪ੍ਰਯੋਗ ਕੀਤਾ ਜਾ ਸਕੇ, ਉਹਨਾਂ ਨਾਦਾਂ ਜਾਂ ਆਵਾਜ਼ਾਂ ਨੂੰ ਹੀ ਸ਼ਰੁਤੀ ਕਿਹਾ ਗਿਆ ਹੈ।

ਪ੍ਰਾਚੀਨ ਕਾਲ ਦੇ ਕੁਝ ਵਿਦਵਾਨਾਂ ਨੇ ਜਿਵੇਂ ਕੋਹਲ, ਮਤੰਗ ਆਦਿਕਾਂ ਨੇ ਇਕ ਸਪਤਕ ਵਿਚ 66 ਸ਼ਰੁਤੀਆਂ ਮੰਨੀਆਂ ਸਨ, ਪਰ ਇਹਨਾਂ ਸਾਰੇ ਗ੍ਰੰਥਕਾਰਾਂ ਨੇ ਕੇਵਲ ਉਲੇਖ ਮਾਤਰ ਹੀ ਕੀਤਾ ਹੈ। ਕਿਤੇ ਵੀ ਇਹਨਾਂ ਦੀ ਵਿਵੇਚਨਾ ਨਹੀਂ ਹੈ। ਵਰਤਮਾਨ ਸਮੇਂ ਵਿਚ ਇਕ ਸਪਤਕ ਵਿਚ 22 ਸ਼ਰੁਤੀਆਂ ਮੰਨੀਆਂ ਗਈਆਂ ਹਨ ਅਤੇ ਅਨੁਭਵ ਇਹ ਦੱਸਦਾ ਹੈ ਕਿ ਕੇਵਲ 22 ਸ਼ਰੁਤੀਆਂ 'ਤੇ ਕਾਬੂ ਪਾਉਣਾ ਕਿਤਨਾ ਮੁਸ਼ਕਲ ਹੈ, ਜੇਕਰ 66 ਸ਼ਰੁਤੀਆਂ ਹੀ ਮੰਨੀਆਂ ਜਾਂਦੀਆਂ ਤਾਂ ਉਹਨਾਂ 'ਤੇ ਅਧਿਕਾਰ ਪ੍ਰਾਪਤ ਕਰਨਾ ਕਿਤਨਾ ਅਸੰਭਵ ਸੀ।

ਇਕ ਸਪਤਕ ਵਿਚ 22 ਸ਼ਰੁਤੀਆਂ ਨੂੰ ਮੰਨਣਾ ਪ੍ਰੰਪਰਾ ਪ੍ਰਾਪਤ ਹੈ। ਮਹਾਂਰਿਸ਼ੀ ਭਰਤ, ਸਾਰੰਗਦੇਵ ਅਤੇ ਬਾਅਦ ਦੇ ਬਾਕੀ ਵਿਦਵਾਨਾਂ ਨੇ ਵੀ ਇਕ ਸਪਤਕ ਵਿਚ 22 ਸ਼ਰੁਤੀਆਂ ਹੀ ਮੰਨੀਆਂ ਹਨ। *ਨਾਟਯ ਸ਼ਾਸਤਰ* ਦੇ ਅਠਾਈਵੇਂ ਅਧਿਆਇ ਵਿਚ ਭਰਤ ਨੇ ਸਪੱਸ਼ਟ ਰੂਪ ਵਿਚ ਲਿਖਿਆ ਹੈ : 'ਤੰਤਰਵਾ ਦ੍ਵਾਦਿਸ਼ਤ ਸ਼ਰੁਤਿਯ', ਸਾਰੰਗਦੇਵ ਦਾ ਪ੍ਰਸਿੱਧ 'ਚਤੁਸ਼ ਚਤੁਸ਼ ਚਤੁਸ਼ ਚੇਵ' ਦੋਹਾ ਇਸ ਗੱਲ ਦਾ ਸਬੂਤ ਹੈ ਕਿ ਇਸ ਸਪਤਕ ਵਿਚ ਕੁਲ ਮਿਲਾ ਕੇ 22 ਸ਼ਰੁਤੀਆਂ ਹੁੰਦੀਆਂ ਹਨ। ਉਹ ਸ਼ਰੁਤੀਆਂ ਸੱਤ ਸੁਰਾਂ ਦੇ ਨਿਸ਼ਚਿਤ ਅੰਤਰ ਵਿਚ ਵੰਡੀਆਂ ਹਨ। ਦੂਸਰੇ ਸ਼ਬਦਾਂ ਵਿਚ 22 ਸ਼ਰੁਤੀਆਂ ਵਿੱਚੋਂ ਮੁੱਖ ਸੱਤ ਸ਼ਰੁਤੀਆਂ 'ਤੇ ਕ੍ਰਮਵਾਰ ਸ਼ੜਜ, ਰਿਸ਼ਭ, ਗੰਧਾਰ, ਮੱਧਮ, ਪੰਚਮ, ਧੈਵਤ, ਨਿਸ਼ਾਦ ਸੁਰ ਸਥਾਪਿਤ ਕੀਤੇ ਗਏ।

ਇਸ ਪ੍ਰਕਾਰ ਸ਼ਰੁਤੀ ਦੇ ਦੋ ਅਰਥ ਹੋਏ, ਇਕ ਤਾਂ ਸੁਰ-ਬੋਧ ਕਰਾਉਣ ਵਾਲੀ ਸ਼ਰੁਤੀ ਅਤੇ ਦੂਸਰੀ ਕਿਸੇ ਦੋ ਸੁਰਾਂ ਦੇ ਵਿਚਕਾਰ ਸੂਖਮ ਅੰਤਰ ਸਪੱਸ਼ਟ ਕਰਨ ਵਾਲੀ। ਪਹਿਲੀ ਸ਼ਰੁਤੀ ਨੂੰ ਸ੍ਵਰਾਂਗਤ ਸ਼ਰੁਤੀ ਅਤੇ ਦੂਸਰੀ ਸ਼ਰੁਤੀ ਨੂੰ ਅੰਤਰਗਤ ਸ਼ਰੁਤੀ ਕਿਹਾ ਗਿਆ ਹੈ।

# ਸ਼ਰੁਤੀ ਸੁਰ ਵਿਭਾਜਨ

ਸਪਤਕ ਦੀਆਂ 22 ਸ਼ਰੁਤੀਆਂ ਨੂੰ ਸੱਤ ਸੁਰਾਂ ਵਿਚ ਵੰਡ ਦਿੱਤਾ ਗਿਆ ਹੈ। ਪ੍ਰਾਚੀਨ ਕਾਲ ਤੋਂ ਆਧੁਨਿਕ ਕਾਲ ਤਕ ਜੇਕਰ ਅਸੀਂ ਸ਼ਰੁਤੀ ਸੁਰ ਵਿਭਾਜਨ ਦਾ ਅਧਿਐਨ ਕਰੀਏ ਤਾਂ ਇਹ ਸਪੱਸ਼ਟ ਹੁੰਦਾ ਹੈ ਕਿ ਪ੍ਰਾਚੀਨ, ਮੱਧ ਅਤੇ ਆਧੁਨਿਕ ਭਾਵ ਤਿੰਨਾਂ ਕਾਲਾਂ ਦੇ ਗ੍ਰੰਥਕਾਰਾਂ ਨੇ ਇਹ ਵਿਭਾਜਨ ਇਸੇ ਹੀ ਸਿਧਾਂਤ 'ਤੇ ਕੀਤਾ ਹੈ। ਜਿਵੇਂ:

> ਚਤੁਸ਼ ਚਤੁਸ਼ ਚਤੁਸ਼ ਚੇਵ ਸ਼ੜਜ ਮਧਮ ਪੰਚਮਾਂ।
> ਦਵੈ ਦਵੈ ਨਿਸ਼ਾਦ ਗੰਧਾਰੋ ਤਿਸਤਰੀ ਰਿਸ਼ਭ ਧੈਵਤੋ।

ਅਰਥਾਤ ਸ਼ੜਜ, ਮੱਧਮ ਅਤੇ ਪੰਚਮ ਵਿਚ ਚਾਰ-ਚਾਰ ਸ਼ਰੁਤੀਆਂ, ਨਿਸ਼ਾਦ ਅਤੇ ਗੰਧਾਰ ਵਿਚ ਦੋ-ਦੋ ਸ਼ਰੁਤੀਆਂ ਅਤੇ ਰਿਸ਼ਭ ਅਤੇ ਧੈਵਤ ਵਿਚ ਤਿੰਨ ਤਿੰਨ ਸ਼ਰੁਤੀਆਂ ਹਨ।

ਇਸ ਸਿਧਾਂਤ ਨੂੰ ਤਿੰਨਾਂ ਕਾਲਾਂ ਦੇ ਗ੍ਰੰਥਕਾਰ ਮੰਨਦੇ ਹਨ ਪਰ ਤਿੰਨਾਂ ਕਾਲਾਂ ਦੇ ਗ੍ਰੰਥਕਾਰ ਆਪਣੇ ਸ਼ੁੱਧ ਤੇ ਵਿਕਰਤ ਸੁਰਾਂ ਦੀ ਸਥਾਪਨਾ 22 ਸ਼ਰੁਤੀਆਂ 'ਤੇ ਵੱਖੋ-ਵੱਖਰੇ ਢੰਗ ਨਾਲ ਕਰਦੇ ਹਨ ਜੋ ਕਿ ਇਸ ਪ੍ਰਕਾਰ ਹੈ:

## ਪ੍ਰਾਚੀਨ ਕਾਲ

ਪ੍ਰਾਚੀਨ ਗ੍ਰੰਥਾਂ ਵਿੱਚੋਂ ਮੁੱਖ ਗ੍ਰੰਥ ਭਰਤ ਦਾ *ਨਾਟਯ ਸ਼ਾਸਤਰ* ਅਤੇ ਸਾਰੰਗਦੇਵ ਦਾ *ਸੰਗੀਤ ਰਤਨਾਕਰ* ਹੈ। ਭਰਤ ਦੇ *ਨਾਟਯ ਸ਼ਾਸਤਰ* ਦਾ ਰਚਨਾ ਕਾਲ ਪੰਜਵੀਂ ਸ਼ਤਾਬਦੀ ਅਤੇ ਸਾਰੰਗਦੇਵ ਦੇ *ਸੰਗੀਤ ਰਤਨਾਕਰ* ਦਾ ਰਚਨਾ ਕਾਲ ਤੇਰ੍ਹਵੀਂ ਸ਼ਤਾਬਦੀ ਦਾ ਮੰਨਿਆ ਜਾਂਦਾ ਹੈ। ਇਹਨਾਂ ਗ੍ਰੰਥਕਾਰਾਂ ਨੇ ਆਪਣੇ ਸ਼ੁੱਧ ਸੁਰਾਂ ਦੀ ਸਥਾਪਨਾ ਅਖ਼ੀਰਲੀ ਸ਼ਰੁਤੀ 'ਤੇ ਕੀਤੀ। ਜਿਵੇਂ ਸ਼ੜਜ ਵਿਚ ਚਾਰ ਸ਼ਰੁਤੀਆਂ ਹਨ ਤਾਂ ਸ਼ੜਜ ਦੀ ਸਥਾਪਨਾ ਉਹਨਾਂ ਚੌਥੀ ਸ਼ਰੁਤੀ 'ਤੇ ਕੀਤੀ। ਇਸੇ ਪ੍ਰਕਾਰ ਉਹਨਾਂ ਦੇ ਸੱਤ ਸ਼ੁੱਧ ਸੁਰ ਸ਼ਰੁਤੀਆਂ 'ਤੇ ਇਸ ਪ੍ਰਕਾਰ ਸਥਾਪਿਤ ਸਨ—ਸ਼ੜਜ ਚੌਥੀ ਸ਼ਰੁਤੀ 'ਤੇ, ਰਿਸ਼ਭ ਸੱਤਵੀਂ ਸ਼ਰੁਤੀ 'ਤੇ, ਗੰਧਾਰ ਨੌਵੀਂ ਸ਼ਰੁਤੀ 'ਤੇ, ਮੱਧਮ ਤੇਰ੍ਹਵੀਂ ਸ਼ਰੁਤੀ 'ਤੇ, ਪੰਚਮ ਸਤਾਰ੍ਹਵੀਂ ਸ਼ਰੁਤੀ 'ਤੇ, ਧੈਵਤ ਵੀਹਵੀਂ ਸ਼ਰੁਤੀ 'ਤੇ ਅਤੇ ਨਿਸ਼ਾਦ ਬਾਈਵੀਂ ਸ਼ਰੁਤੀ 'ਤੇ ਸਥਾਪਿਤ ਸਨ।

ਭਰਤ ਨੇ ਸੱਤ ਸੁਰਾਂ ਤੋਂ ਇਲਾਵਾ ਦੋ ਵਿਕਰਤ ਸੁਰਾਂ ਦਾ ਵੀ ਉਲੇਖ ਕੀਤਾ ਹੈ, ਜੋ ਕਿ ਅੰਤਰ ਗੰਧਾਰ ਅਤੇ ਕਾਕਲੀ ਨਿਸ਼ਾਦ ਹਨ। ਇਸ ਤੋਂ ਪਤਾ ਚੱਲਦਾ ਹੈ ਕਿ ਭਰਤ ਦੇ ਸਮੇਂ ਵਿਚ ਸ਼ੁੱਧ ਅਤੇ ਵਿਕਰਤ ਮਿਲਾ ਕੇ ਕੁਲ 9 ਸੁਰ ਪ੍ਰਚਾਰ ਵਿਚ ਸਨ। ਪਰ ਸਾਰੰਗਦੇਵ ਦੇ ਗ੍ਰੰਥ ਵਿਚ ਸ਼ੁੱਧ ਤੇ ਵਿਕਰਤ ਮਿਲਾ ਕੇ 14 ਸੁਰਾਂ ਦਾ ਵਰਣਨ ਮਿਲਦਾ ਹੈ। ਉਸ ਦੇ 14 ਸੁਰ ਇਸ ਪ੍ਰਕਾਰ ਹਨ: (1) ਕੈਸ਼ਿਕ ਨੀ; (2) ਕਾਕਲੀ ਨੀ; (3) ਚਯੁਤ ਸਾ; (4) ਅਚਯੁਤ ਸਾ; (5) ਵਿਕਰਤ ਰੇ; (6) ਗ; (7) ਸਧਾਰਣ ਗ; (8) ਅੰਤਰ ਗ; (9) ਚਯੁਤ ਮ; (10) ਅਚਯੁਤ ਮ; (11) ਕੈਸ਼ਿਕ ਪ; (12) ਪ; (13) ਵਿਕਰਤ ਧ; (14) ਨੀ।

ਪ੍ਰਾਚੀਨ ਕਾਲ ਦੇ ਗ੍ਰੰਥਕਾਰਾਂ ਵਿਚ ਇਕ ਵਿਸ਼ੇਸ਼ਤਾ ਇਹ ਵੀ ਸੀ ਕਿ ਉਹ ਸਪਤਕ

ਦੀਆਂ 22 ਸ਼ਰੁਤੀਆਂ ਨੂੰ ਸਮਾਨ ਮੰਨਦੇ ਸਨ। ਉਨ੍ਹਾਂ ਦੀ ਹਰ ਇਕ ਕੋਲ-ਕੋਲ ਦੀਆਂ ਦੋ ਸ਼ਰੁਤੀਆਂ ਦਾ ਅੰਤਰ ਇਕ-ਸਮਾਨ ਹੁੰਦਾ ਸੀ। ਜਿਵੇਂ ਜਿਤਨਾ ਅੰਤਰ ਪਹਿਲੀ ਅਤੇ ਦੂਸਰੀ ਸ਼ਰੁਤੀ ਵਿਚ ਸੀ ਉਤਨਾ ਹੀ ਦੂਸਰੀ ਅਤੇ ਤੀਸਰੀ ਸ਼ਰੁਤੀ ਵਿਚ ਹੁੰਦਾ ਸੀ। ਇਸ ਪ੍ਰਕਾਰ ਸਾਰੀਆਂ ਸ਼ਰੁਤੀਆਂ ਇੱਕੋ ਜਿਹੇ ਫ਼ਾਸਲੇ 'ਤੇ ਸਨ। ਸਮਾਨ ਅੰਤਰ ਹੋਣ ਦੇ ਕਾਰਨ ਉਨ੍ਹਾਂ ਦੀਆਂ ਆਪਸ ਦੀਆਂ ਦੋ ਸ਼ਰੁਤੀਆਂ ਦਾ ਅੰਤਰ ਇਕ ਪ੍ਰਮਾਣ ਬਣ ਗਿਆ ਸੀ ਅਤੇ ਉਹ ਇਸ ਅੰਤਰ ਨੂੰ ਪ੍ਰਮਾਣ ਸ਼ਰੁਤੀ ਕਹਿ ਕੇ ਪੁਕਾਰਦੇ ਸਨ ਅਤੇ ਉਹ ਲੋਕ ਸੁਰਾਂ ਨੂੰ ਵੀ ਸ਼ਰੁਤੀਆਂ ਦੇ ਨਾਮ ਨਾਲ ਹੀ ਪਹਿਚਾਣਦੇ ਅਤੇ ਬੁਲਾਉਂਦੇ ਸਨ।

ਕਿਉਂਕਿ ਉਹ ਇਕ ਸਪਤਕ ਦੇ 22 ਬਰਾਬਰ ਬਰਾਬਰ ਹਿੱਸੇ ਕਰਦੇ ਸਨ, ਇਸ ਪ੍ਰਕਾਰ ਉਹ ਕਿਸੇ ਵੀ ਸੁਰ ਨੂੰ ਸ਼ਰੁਤੀ ਨਾਲ ਨਾਪ ਸਕਦੇ ਸਨ। ਇਹਨਾਂ ਦੇ ਸ਼ੁੱਧ ਸੁਰਾਂ ਵਿਚ ਆਧੁਨਿਕ ਸੁਰਾਂ ਦੇ ਅਨੁਸਾਰ ਗੰਧਾਰ ਅਤੇ ਨਿਸ਼ਾਦ ਕੋਮਲ ਲੱਗਦੇ ਸਨ।

## ਮੱਧਕਾਲ

ਇਹ ਸਮਾਂ ਚੌਦ੍ਹਵੀਂ ਸ਼ਤਾਬਦੀ ਤੋਂ ਅਠਾਰ੍ਹਵੀਂ ਸ਼ਤਾਬਦੀ ਤਕ ਮੰਨਿਆ ਜਾਂਦਾ ਹੈ। ਇਸ ਕਾਲ ਵਿਚ ਸਾਨੂੰ ਉੱਤਰੀ ਹਿੰਦੁਸਤਾਨੀ ਸੰਗੀਤ ਪੱਧਤੀ ਦੇ ਚਾਰ ਪ੍ਰਮੁੱਖ ਗ੍ਰੰਥ ਮਿਲਦੇ ਹਨ :

(1) ਕਵੀ ਲੋਚਨ ਦੀ ਲਿਖੀ ਹੋਈ *ਰਾਗ ਤਰੰਗਣੀ* ਜੋ ਲਗਭਗ ਪੰਦਰ੍ਹਵੀਂ ਸ਼ਤਾਬਦੀ ਦੇ ਸ਼ੁਰੂ ਵਿਚ ਲਿਖੀ ਗਈ।

(2) ਪੰਡਤ ਅਹੋਬਲ ਦਾ ਲਿਖਿਆ ਹੋਇਆ *ਸੰਗੀਤ ਪਾਰਿਜਾਤ* ਜੋ ਸਤਾਰ੍ਹਵੀਂ ਸ਼ਤਾਬਦੀ ਵਿਚ ਲਿਖਿਆ ਗਿਆ।

(3) ਹਿਰਦੇ ਨਾਰਾਇਣ ਦਾ *ਹਿਰਦੇ ਕੌਤੁਕ* ਅਤੇ *ਹਿਰਦੇ ਪ੍ਰਕਾਸ਼* ਜੋ ਸਤਾਰ੍ਹਵੀਂ ਸ਼ਤਾਬਦੀ ਦੇ ਅੰਤ ਵਿਚ ਲਿਖੇ ਗਏ।

(4) ਪੰਡਿਤ ਸ੍ਰੀ ਨਿਵਾਸ ਦਾ *ਰਾਗ ਤੱਤਵ-ਵਿਵੋਧ* ਜੋ ਅਠਾਰ੍ਹਵੀਂ ਸ਼ਤਾਬਦੀ ਵਿਚ ਲਿਖਿਆ ਗਿਆ।

ਪ੍ਰਾਚੀਨ ਕਾਲ ਦੇ ਗ੍ਰੰਥਕਾਰਾਂ ਦੀ ਤਰ੍ਹਾਂ ਮੱਧ-ਕਾਲੀਨ ਗ੍ਰੰਥਕਾਰਾਂ ਨੇ ਵੀ ਆਪਣੇ ਸੱਤ ਸ਼ੁੱਧ ਸੁਰਾਂ ਦੀ ਸਥਾਪਨਾ 'ਚਤੁਸ਼ ਚਤੁਸ਼ ਚਤੁਸ਼ ਚੇਵ' ਵਾਲੇ ਸਿਧਾਂਤ ਨੂੰ ਮੰਨ ਕੇ ਅਖ਼ੀਰਲੀ ਸ਼ਰੁਤੀ 'ਤੇ ਕੀਤੀ ਹੈ।

ਕਵੀ ਲੋਚਨ ਦੇ ਗ੍ਰੰਥ *ਰਾਗ ਤਰੰਗਣੀ* ਵਿਚ 18 ਸੁਰਾਂ ਦਾ ਵਰਣਨ ਮਿਲਦਾ ਹੈ। ਲੋਚਨ ਆਪਣੇ ਸ਼ੁੱਧ ਰੇ, ਮ ਅਤੇ ਨੀ ਸੁਰਾਂ ਨੂੰ ਕ੍ਰਮਵਾਰ ਤੀਬਰ ਰੇ, ਅਤੀ-ਤੀਬਰਤਮ ਗ, ਅਤੇ ਤੀਬਰਤਰ ਧ, ਕਹਿ ਕੇ ਪੁਕਾਰਦਾ ਸੀ। ਉਸ ਨੇ ਆਪਣੇ ਵਿਕਰਤ ਸੁਰ ਸ਼ੁੱਧ ਸੁਰ ਤੋਂ ਉਪਰ ਸਥਾਪਿਤ ਕੀਤੇ ਹਨ। ਜਿਵੇਂ ਸ਼ੁੱਧ ਗ ਤੋਂ ਬਾਅਦ ਤੀਬਰ ਗ, ਤੀਬਰਤਰ ਗ ਆਦਿਕ। ਇਸ ਦੇ 18 ਸੁਰ ਇਸ ਪ੍ਰਕਾਰ ਸਨ :

## ਕਵੀ ਲੋਚਨ ਦੇ 18 ਸੁਰ

(1) ਸਾ; (2) ਤੀਬਰ ਰੇ; (3) ਤੀਬਰਤਰ ਰੇ; (4) ਗ; (5) ਤੀਬਰ ਗ; (6) ਤੀਬਰਤਰ ਗ; (7) ਤੀਬਰਤਮ ਗ; (8) ਅਤੀ ਤੀਬਰਤਮ ਗ ਜਾਂ ਮ; (9) ਤੀਬਰ ਮ; (10) ਤੀਬਰਤਰ ਮ; (11) ਤੀਬਰਤਮ ਮ; (12) ਪ; (13) ਧ; (14) ਤੀਬਰ ਧ; (15) ਤੀਬਰਤਮ ਧ; (16) ਤੀਬਰ ਨੀ; (17) ਤੀਬਰਤਰ ਨੀ; (18) ਤੀਬਰਤਮ ਨੀ; ਆਦਿਕ।

ਪੰਡਿਤ ਅਹੋਬਲ ਨੇ *ਸੰਗੀਤ ਪਾਰਿਜਾਤ* ਵਿਚ 13 ਸੁਰਾਂ ਦਾ ਵਰਣਨ ਕੀਤਾ ਹੈ। ਉਨ੍ਹਾਂ ਨੇ ਸ਼ੁੱਧ 'ਰੇ' ਨੂੰ ਪੂਰਵ 'ਗ', ਅਤੇ ਸ਼ੁੱਧ 'ਧ' ਨੂੰ ਪੂਰਵ 'ਨੀ' ਕਹਿ ਕੇ ਸੰਬੋਧਨ ਕੀਤਾ। ਉਹਨਾਂ ਦੇ ਵਿਕਰਤ ਸੁਰ ਸ਼ੁੱਧ ਅਵਸਥਾ ਤੋਂ ਨੀਵੇਂ ਰੱਖੇ ਗਏ ਸਨ। ਜਿਵੇਂ ਸ਼ੁੱਧ 'ਧ' (ਜਿਸ ਨੂੰ ਪੂਰਵ 'ਨੀ' ਕਹਿ ਕੇ ਬੁਲਾਉਂਦੇ ਸਨ) ਤੋਂ ਪਹਿਲਾਂ ਵਿਕਰਤ ਸੁਰ ਪੂਰਵ 'ਧ' ਅਤੇ ਕੋਮਲ 'ਧ' ਆਉਂਦੇ ਹਨ। ਪੰਡਿਤ ਅਹੋਬਲ ਦੇ 13 ਸੁਰ ਇਸ ਪ੍ਰਕਾਰ ਸਨ:

## ਪੰਡਿਤ ਅਹੋਬਲ ਦੇ 13 ਸੁਰ

(1) ਸਾ; (2) ਪੂਰਵ ਰੇ; (3) ਕੋਮਲ ਰੇ; (4) ਪੂਰਵ ਗ; (5) ਕੋਮਲ ਗ; (6) ਗ; (7) ਮ; (8) ਪ; (9) ਪੂਰਵ ਧ; (10) ਕੋਮਲ ਧ; (11) ਪੂਰਵ ਨੀ; (12) ਕੋਮਲ ਨੀ; (13) ਨੀ, ਆਦਿਕ।

ਮੱਧ ਕਾਲੀਨ ਗ੍ਰੰਥਕਾਰ ਪ੍ਰਾਚੀਨ ਗ੍ਰੰਥਕਾਰਾਂ ਦੀ ਤਰ੍ਹਾਂ ਆਪਣੀਆਂ 22 ਸ਼ਰੁਤੀਆਂ ਨੂੰ ਸਮਾਨ ਨਹੀਂ ਮੰਨਦੇ ਸਨ। ਮੱਧਕਾਲ ਦੇ ਸਾਰੇ ਗ੍ਰੰਥਕਾਰ ਆਪਣੀਆਂ 22 ਸ਼ਰੁਤੀਆਂ ਨੂੰ ਅਸਮਾਨ ਮੰਨਦੇ ਸਨ। ਇਸ ਕਾਰਨ ਉਨ੍ਹਾਂ ਨੇ ਆਪਣੇ ਸੁਰਾਂ ਦੀ ਸਥਾਪਨਾ ਸ਼ਰੁਤੀਆਂ ਦੁਆਰਾ ਨਾ ਕਰ ਕੇ ਵੀਣਾ ਦੇ ਤਾਰ ਦੀਆਂ ਵੱਖੋ-ਵੱਖ ਲੰਬਾਈਆਂ ਤੋਂ ਕੀਤੀ ਹੈ। ਇਹਨਾਂ ਦੇ ਸ਼ੁੱਧ ਸੁਰਾਂ ਵਿਚ ਆਧੁਨਿਕ ਸੁਰਾਂ ਦੇ ਅਨੁਸਾਰ ਗੰਧਾਰ ਅਤੇ ਨਿਸ਼ਾਦ ਕੋਮਲ ਲੱਗਦੇ ਸਨ।

## ਆਧੁਨਿਕ ਕਾਲ

ਆਧੁਨਿਕ ਕਾਲ 19ਵੀਂ ਸ਼ਤਾਬਦੀ ਤੋਂ ਸ਼ੁਰੂ ਹੁੰਦਾ ਹੈ। ਇਸ ਵਕਤ ਵਿਚ ਲਿਖੇ ਗਏ ਗ੍ਰੰਥਾਂ ਵਿੱਚੋਂ ਪੰਡਿਤ ਭਾਤਖੰਡੇ ਦੇ ਦੋ ਗ੍ਰੰਥ *ਅਭਿਨਵ ਰਾਗ ਮੰਜਰੀ* ਅਤੇ *ਸੰਗੀਤ* ਮੁੱਖ ਹਨ। ਪੰਡਿਤ ਭਾਤਖੰਡੇ ਜੀ ਨੇ ਸਪਤਕ ਦੇ ਸੱਤ ਸੁਰਾਂ ਦੀ ਸਥਾਪਨਾ 22 ਸ਼ਰੁਤੀਆਂ 'ਤੇ ਪ੍ਰਾਚੀਨ ਅਤੇ ਮੱਧ ਕਾਲੀਨ ਗ੍ਰੰਥਕਾਰਾਂ ਦੀ ਤਰ੍ਹਾਂ 'ਚਤੁਸ਼ ਚਤੁਸ਼ ਚਤੁਸ਼ ਚੇਵ' ਵਾਲੇ ਪ੍ਰਸਿੱਧ ਸਿਧਾਂਤ ਅਨੁਸਾਰ ਹੀ ਕੀਤੀ ਹੈ ਪਰ ਉਨ੍ਹਾਂ ਨੇ ਆਪਣੇ-ਸ਼ੁੱਧ ਸੁਰਾਂ ਨੂੰ ਪ੍ਰਾਚੀਨ ਅਤੇ ਮੱਧ ਕਾਲੀਨ ਗ੍ਰੰਥਕਾਰਾਂ ਦੀ ਤਰ੍ਹਾਂ ਉਨ੍ਹਾਂ ਦੀ ਅੰਤਮ ਸ਼ਰੁਤੀ 'ਤੇ ਨਾ ਰੱਖ ਕੇ ਪਹਿਲੀ ਸ਼ਰੁਤੀ 'ਤੇ ਸਥਾਪਿਤ ਕੀਤਾ ਹੈ। ਅਰਥਾਤ ਪ੍ਰਾਚੀਨ ਅਤੇ ਮੱਧ ਕਾਲੀਨ ਗ੍ਰੰਥਕਾਰ ਜਿਸ ਤਰ੍ਹਾਂ ਆਪਣੇ ਸ਼ੁੱਧ ਸੁਰ ਅਖ਼ੀਰਲੀ ਸ਼ਰੁਤੀ 'ਤੇ ਰੱਖਦੇ ਹਨ ਪਰ ਭਾਤਖੰਡੇ ਜੀ ਨੇ ਆਪਣੇ ਸ਼ੁੱਧ ਸੁਰਾਂ ਨੂੰ ਪਹਿਲੀ ਸ਼ਰੁਤੀ 'ਤੇ ਰੱਖਿਆ ਹੈ। ਜਿਵੇਂ ਸ਼ੜਜ ਪਹਿਲੀ ਸ਼ਰੁਤੀ 'ਤੇ, ਰਿਸ਼ਭ ਪੰਜਵੀਂ ਸ਼ਰੁਤੀ 'ਤੇ, ਗੰਧਾਰ ਅੱਠਵੀਂ ਸ਼ਰੁਤੀ 'ਤੇ, ਮੱਧਮ ਦਸਵੀਂ ਸ਼ਰੁਤੀ 'ਤੇ, ਪੰਚਮ ਚੌਦ੍ਹਵੀਂ ਸ਼ਰੁਤੀ 'ਤੇ, ਧੈਵਤ ਅਠਾਰ੍ਹਵੀਂ ਸ਼ਰੁਤੀ 'ਤੇ, ਨਿਸ਼ਾਦ ਇੱਕੀਵੀਂ ਸ਼ਰੁਤੀ 'ਤੇ ਸਥਾਪਿਤ ਕੀਤੀ।

ਪੰਡਿਤ ਭਾਤਖੰਡੇ ਜੀ ਨੇ ਸੱਤ ਸ਼ੁੱਧ ਸੁਰਾਂ ਤੋਂ ਇਲਾਵਾ ਪੰਜ ਵਿਕਰਤ ਸੁਰ ਵੀ ਮੰਨੇ ਹਨ ਅਤੇ ਇਸ ਪ੍ਰਕਾਰ ਕੁਲ ਮਿਲਾ ਕੇ ਇਕ ਸਪਤਕ ਵਿਚ 12 ਸੁਰ ਪ੍ਰਚਲਿਤ ਕੀਤੇ ਅਤੇ ਇਹੋ ਹੀ 12 ਸੁਰ ਅੱਜ ਹਿੰਦੁਸਤਾਨੀ ਸੰਗੀਤ ਪੱਧਤੀ ਵਿਚ ਪ੍ਰਯੋਗ ਕੀਤੇ ਜਾਂਦੇ ਹਨ। ਭਾਤਖੰਡੇ ਜੀ ਦੇ 12 ਸੁਰ ਇਸ ਪ੍ਰਕਾਰ ਹਨ:

## ਭਾਤਖੰਡੇ ਜੀ ਦੇ 12 ਸੁਰ

(1) ਸਾ; (2) ਕੋਮਲ ਰੇ; (3) ਸ਼ੁੱਧ ਰੇ; (4) ਕੋਮਲ ਗ; (5) ਸ਼ੁੱਧ ਗ;

(6) ਸ਼ੁੱਧ ਮ; (7) ਤੀਬਰ ਮੰ; (8) ਪ; (9) ਕੋਮਲ ਧੁ; (10) ਸ਼ੁੱਧ ਧ; (11) ਕੋਮਲ ਨੁੀ; (12) ਸ਼ੁੱਧ ਨੀ, ਆਦਿਕ।

## ਪ੍ਰਾਚੀਨ, ਮੱਧ ਅਤੇ ਆਧੁਨਿਕ ਕਾਲ ਦੀਆਂ ਸ਼ਰੁਤੀਆਂ 'ਤੇ ਸੁਰਾਂ ਦੀ ਸਥਾਪਨਾ ਅਤੇ ਸੁਰਾਂ ਦੀ ਤੁਲਨਾ

| ਲੜੀ ਨੰ: | ਸ਼ਰੁਤੀ ਨਾਮ | ਭਰਤ ਦੇ ਸੁਰ | ਸਾਰੰਗ ਦੇ ਸੁਰ | ਲੋਚਨ ਦੇ ਸੁਰ | ਅਹੋਬਲ ਦੇ ਸੁਰ | ਭਾਤਖੰਡੇ ਦੇ ਸੁਰ |
|---|---|---|---|---|---|---|
| 1. | ਤੀਵਰਾ | | ਕੈਸ਼ਿਕ 'ਨੀ' | ਤੀਬਰ 'ਨੀ' | | 'ਸਾ' |
| 2. | ਕੁਮੁਦਤੀ | ਕਾਕਲੀ 'ਨੀ' | ਕਾਕਲੀ 'ਨੀ' | ਤੀਬਰਤਰ 'ਨੀ'<br>ਤੀਬਰਤਮ 'ਨੀ' | | ਕੋਮਲ 'ਰੇ' |
| 3. | ਮੰਦਾ | | ਚਯੁਤ 'ਸਾ' | | | |
| 4. | ਛੰਦੋਵਤੀ | 'ਸਾ' | ਅਚਯੁਤ 'ਸਾ' | 'ਸਾ' | 'ਸਾ' | |
| 5. | ਦਯਾਵਤੀ | | | | ਪੂਰਵ 'ਰੇ' | ਸ਼ੁੱਧ 'ਰੇ' |
| 6. | ਰੰਜਨੀ | | | | ਕੋਮਲ 'ਰੇ' | |
| 7. | ਰਕਤਿਕਾ | 'ਰੇ' | ਵਿਕਰਤ 'ਰੇ' | ਤੀਬਰ 'ਰੇ' | ਪੂਰਵ 'ਗ' | ਕੋਮਲ 'ਗ' |
| 8. | ਰੌਦਰੀ | | | ਤੀਬਰਤਰ 'ਰੇ' | ਕੋਮਲ 'ਗ' | ਸ਼ੁੱਧ 'ਗ' |
| 9. | ਕਰੋਧੀ | 'ਗ' | 'ਗ' | 'ਗ' | 'ਗ' | |
| 10. | ਵਜਿਰਕਾ | | ਸਧਾਰਣ 'ਗ' | ਤੀਬਰ 'ਗ' | | ਸ਼ੁੱਧ 'ਮ' |
| 11. | ਪ੍ਰਸਾਰਿਣੀ | ਅੰਤਰ 'ਗ' | ਅੰਤਰ 'ਗ' | ਤੀਬਰਤਰ 'ਗ' | | |
| 12. | ਪ੍ਰੀਤਿ | | ਚਯੁਤ 'ਮ' | ਤੀਬਰਤਮ 'ਗ' | | ਤੀਬਰ 'ਮ' |
| 13. | ਮਾਰਜਨੀ | 'ਮ' | ਅਚਯੁਤ 'ਮ' | ਅਤੀ ਤੀਰਬਤਮ 'ਗ' ਜਾਂ 'ਮ' | 'ਮ' | |
| 14. | ਸ਼ਿਕਤੀ | | | ਤੀਬਰ 'ਮ' | | 'ਪ' |
| 15. | ਰਕਤਾ | | | ਤੀਬਰਤਰ 'ਮ' | | |
| 16. | ਸੰਦੀਪਨੀ | | ਕੈਸ਼ਿਕ 'ਪ' | ਤੀਬਰਤਮ 'ਮ' | | ਕੋਮਲ 'ਧ' |
| 17. | ਆਲਾਪਿਨੀ | 'ਪ' | 'ਪ' | 'ਪ' | 'ਪ' | |
| 18. | ਮੰਦਤੀ | | | | ਪੂਰਵ 'ਧ' | ਸ਼ੁੱਧ 'ਧ' |
| 19. | ਰੋਹਿਣੀ | | | | ਕੋਮਲ 'ਧ' | |
| 20. | ਰਮਯਾ | 'ਧ' | ਵਿਕਰਤ 'ਧ' | 'ਧ' | 'ਧ' ਜਾਂ ਪੂਰਵ 'ਨੀ' | ਕੋਮਲ 'ਨੀ' |
| 21. | ਉਗਰਾ | | | ਤੀਬਰ 'ਧ' | ਕੋਮਲ 'ਨੀ' | ਸ਼ੁੱਧ 'ਨੀ' |
| 22. | ਕਸ਼ੋਭਿਣੀ | 'ਨੀ' | 'ਨੀ' | ਤੀਬਰਤਮ 'ਧ' | 'ਨੀ' | |

# ਸੁਰ-ਸੰਵਾਦ

ਸੁਰ-ਸੰਵਾਦ ਦਾ ਸੰਬੰਧ ਮਨੁੱਖ ਦੀ ਕਲਾਤਮਿਕ ਪ੍ਰਵਿਰਤੀ ਨਾਲ ਹੈ। ਹਰ ਇਕ ਗਿਆਨ ਇੰਦ੍ਰੀ ਸੁਖ ਚਾਹੁੰਦੀ ਹੈ। ਅੱਖਾਂ ਸੁੰਦਰ ਸੁੰਦਰ ਚੀਜ਼ਾਂ ਨੂੰ ਦੇਖਣਾ ਲੋਚਦੀਆਂ ਹਨ। ਨੱਕ ਮਹਿਕਦੇ ਹੋਏ ਫੁੱਲਾਂ ਦਾ ਸੰਪਰਕ ਚਾਹੁੰਦਾ ਹੈ। ਇਸੇ ਪ੍ਰਕਾਰ ਕੰਨ ਮਧੁਰ ਸੁਰ ਸੁਣਨਾ ਚਾਹੁੰਦੇ ਹਨ। ਸੁਰ ਵਿਚ ਮਧੁਰਤਾ ਤਾਂ ਰਹਿੰਦੀ ਹੀ ਹੈ, ਪਰ ਕਦੀ ਕਦੀ ਕਠੋਰਤਾ ਦਾ ਅੰਸ਼ ਵੀ ਵਧ ਜਾਂਦਾ ਹੈ।

ਸੰਗੀਤ ਦਾ ਆਧਾਰ ਸੁਰ-ਸੰਵਾਦ ਹੈ। ਉੱਤਰ ਭਾਰਤੀਯ ਸੰਗੀਤ ਵਿਚ ਹੀ ਨਹੀਂ, ਸਗੋਂ ਦੁਨੀਆ ਦੇ ਹਰ ਇਕ ਸੰਗੀਤ ਵਿਚ ਸੁਰ-ਸੰਵਾਦ ਵਿਆਪਕ ਹੈ। ਇਹ ਜਿਤਨਾ ਵਿਆਪਕ ਹੈ, ਉਤਨਾ ਹੀ ਪ੍ਰਾਚੀਨ ਹੈ। ਸੰਗੀਤ ਦੇ ਆਦਿ ਆਚਾਰਯ ਭਰਤ ਨੇ ਵੀ ਇਸ ਦੀ ਰਚਨਾ ਕੀਤੀ ਹੈ। ਗ੍ਰੀਸ ਦੇ ਆਦਿ ਦਾਰਸ਼ਨਿਕ ਸੰਗੀਤਕਾਰ ਨੇ ਵੀ ਇਸ 'ਤੇ ਚਾਨਣਾ ਪਾਇਆ ਹੈ ਅਤੇ ਇਸੇ ਦੇ ਆਧਾਰ 'ਤੇ ਉਸ ਨੇ ਸੱਤ ਸੁਰਾਂ ਦੀ ਅੰਦੋਲਨ ਸੰਖਿਆ ਕੱਢੀ ਹੈ।

ਦੋ ਸੁਰਾਂ ਦੀ ਸੰਗਤ ਨੂੰ ਹੀ ਸੰਵਾਦ ਕਹਿੰਦੇ ਹਨ। ਜਿਹੜੇ ਦੋ ਸੁਰਾਂ ਦੀ ਸੰਗਤੀ ਕੰਨਾਂ ਨੂੰ ਮਿੱਠੀ ਲੱਗਦੀ ਹੈ, ਉਸ ਦੇ ਭਾਵ ਨੂੰ ਸ਼ੁਭ ਸੁਰ-ਸੰਵਾਦ ਅਤੇ ਜਿਹੜੇ ਦੋ ਸੁਰਾਂ ਦੇ ਮੇਲ ਨਾਲ ਅਪ੍ਰਿਅ ਭਾਵ ਉਤਪੰਨ ਹੋਵੇ, ਉਸ ਨੂੰ ਵਿਵਾਦ ਕਹਿੰਦੇ ਹਨ। ਇਥੇ ਸੁਰ-ਸੰਵਾਦ ਤੋਂ ਸਾਡਾ ਮਤਲਬ ਸ਼ੁਭ ਸੁਰ-ਸੰਵਾਦ ਨਾਲ ਹੈ। ਇਹ ਸੰਵਾਦ ਅਤੇ ਵਿਵਾਦ ਕੇਵਲ ਦੋ ਸੁਰਾਂ ਦੇ ਨਾਲ ਨਾਲ ਇਕੱਠੇ ਉਚਾਰਣ ਕਰਨ ਨਾਲ ਹੀ ਨਹੀਂ ਪੈਦਾ ਹੁੰਦਾ, ਬਲਕਿ ਇਕ ਤੋਂ ਬਾਅਦ ਤੁਰੰਤ ਦੂਸਰੇ ਸੁਰ ਨੂੰ ਉਚਾਰਣ ਨਾਲ ਵੀ ਪੈਦਾ ਹੁੰਦਾ ਹੈ।

ਉੱਤਰ ਭਾਰਤੀਯ ਸੰਗੀਤ ਪੱਧਤੀ ਵਿਚ ਮੁੱਖ ਦੋ ਸੰਵਾਦ ਮੰਨੇ ਗਏ ਹਨ: (1) ਸ਼ੜਜ-ਪੰਚਮ ਸੰਵਾਦ, (2) ਸ਼ੜਜ-ਮੱਧਮ ਸੰਵਾਦ। ਇਹਨਾਂ ਤੋਂ ਇਲਾਵਾ ਹੋਰ ਵੀ ਸੰਵਾਦ ਹੋ ਸਕਦੇ ਹਨ ਜਿਹਨਾਂ ਦੀ ਮਾਨਤਾ ਸ਼ਾਸਤਰ ਵਿਚ ਨਹੀਂ ਹੈ ਪਰ ਵਿਵਹਾਰ ਵਿਚ ਜ਼ਰੂਰ ਹੈ। ਪੱਛਮੀ ਸੰਗੀਤ ਵਿਚ ਸ਼ੜਜ-ਗੰਧਾਰ ਸੰਵਾਦ ਨੂੰ ਮਾਨਤਾ ਮਿਲੀ ਹੈ। ਸੰਵਾਦ-ਭਾਵ ਪ੍ਰਯੋਗ ਦੁਆਰਾ ਜਾਚਿਆ ਜਾ ਸਕਦਾ ਹੈ। ਜਿਵੇਂ:

ਤਾਨਪੂਰੇ ਦੇ ਤਾਰਾਂ ਨੂੰ ਕਿਸੇ ਇਕ ਸੁਰ ਵਿਚ ਮਿਲਾ ਲਵੋ, ਅਤੇ ਉਹਨਾਂ ਵਿੱਚੋਂ ਕਿਸੇ ਇਕ ਤਾਰ ਨੂੰ ਹੌਲੀ ਹੌਲੀ ਲਗਾਤਾਰ ਚੜ੍ਹਾਉਂਦੇ ਜਾਓ ਅਤੇ ਦੋਵੇਂ ਤਾਰਾਂ ਨੂੰ ਇਕੱਠੇ ਛੇੜਦੇ ਜਾਓ ਤਾਂ ਉਸ ਤਾਰ ਨੂੰ ਥੋੜਾ ਜਿਹਾ ਚੜ੍ਹਾਉਣ ਨਾਲ ਹੀ ਪਤਾ ਲੱਗੇਗਾ ਕਿ ਦੋਨੋਂ ਤਾਰਾਂ ਦੀ ਸੰਗਤ ਬੇ-ਰਸੀ ਹੋ ਗਈ ਹੈ। ਜਦ ਦੋ ਸੁਰਾਂ ਵਿਚ ਅਰਧ ਸੁਰ ਦਾ ਅੰਤਰ ਹੁੰਦਾ ਹੈ ਤਾਂ ਉਹਨਾਂ ਦੋਨਾਂ ਸੁਰਾਂ ਵਿਚ ਸਭ ਤੋਂ ਜ਼ਿਆਦਾ ਵਿਵਾਦ ਹੁੰਦਾ ਹੈ। ਇਹ ਬੇ-ਸੁਰਾਪਨ ਕੰਨਾਂ ਨੂੰ ਬੜਾ ਖਟਕਦਾ ਹੈ ਅਤੇ ਇਹੋ ਜਿਹੇ ਸੁਰਾਂ ਵਿਚ ਦਾਣੇਦਾਰ ਸੁਰ ਵੀ ਸੁਣਾਈ ਦਿੰਦੇ ਹਨ।

ਉਸੇ ਤਾਰ ਨੂੰ ਹੌਲੀ ਹੌਲੀ ਕੱਸਦੇ ਜਾਓ ਤਾਂ ਇਹ ਅਨੁਭਵ ਹੁੰਦਾ ਹੈ ਕਿ ਬੇ-ਸੁਰਾਪਨ

ਹੌਲੀ ਹੌਲੀ ਘੱਟ ਹੁੰਦਾ ਜਾ ਰਿਹਾ ਹੈ। ਜਦ ਉਹ ਤਾਰ ਕੋਮਲ ਗੰਧਾਰ 'ਤੇ ਆਵੇਗਾ ਤਾਂ ਇਹ ਸੰਗਤੀ ਕੰਨਾਂ ਨੂੰ ਬੁਰੀ ਨਹੀਂ ਲੱਗੇਗੀ। ਸ਼ੁੱਧ ਗੰਧਾਰ ਉੱਤੇ ਇਹ ਸੰਗਤ ਕਰਣਪ੍ਰਿਅ ਹੋ ਜਾਵੇਗੀ। ਤਾਰ ਨੂੰ ਅੱਗੇ ਹੋਰ ਕੱਸਣ ਨਾਲ ਬੇ-ਸੁਰਾਪਨ ਫਿਰ ਵਧੇਗਾ ਅਤੇ ਸ਼ੁੱਧ ਮੱਧਮ 'ਤੇ ਪਹੁੰਚਣ ਨਾਲ ਸੰਗਤੀ ਸੁਰੀਲੀ ਹੋ ਜਾਵੇਗੀ। ਦੁਬਾਰਾ ਅੱਗੇ ਕੱਸਣ ਨਾਲ ਫਿਰ ਬੇ-ਸੁਰਾਪਨ ਵਧੇਗਾ ਅਤੇ ਪੰਚਮ 'ਤੇ ਸੰਗਤੀ ਸੁਰੀਲੀ ਹੋ ਜਾਵੇਗੀ। ਇਸ ਦੇ ਬਾਅਦ ਫਿਰ ਬੇ-ਸੁਰਾਪਨ ਵਧਣ ਤੋਂ ਪਿੱਛੋਂ ਧੈਵਤ 'ਤੇ ਸੰਗਤ ਪ੍ਰਿਆ ਹੋ ਜਾਵੇਗੀ। ਫਿਰ ਨਿਸ਼ਾਦ ਦੀ ਸੰਗਤ 'ਤੇ ਸੁਰੀਲੀ ਨਾ ਹੁੰਦਿਆਂ ਹੋਇਆਂ ਤਾਰ ਸ਼ੜਜ 'ਤੇ ਜਾ ਕੇ ਪੂਰੀ ਤਰ੍ਹਾਂ ਸੁਰੀਲੀ ਹੋ ਜਾਵੇਗੀ।

# ਪੱਛਮੀ ਸੰਗੀਤ ਵਿਚ ਸੁਰ-ਸੰਵਾਦ

ਪੱਛਮੀ ਸੰਗੀਤ ਵਿਚ ਸੁਰ-ਸੰਵਾਦ ਦਾ ਕ੍ਰਮ ਇਸ ਪ੍ਰਕਾਰ ਮੰਨਿਆ ਜਾਂਦਾ ਹੈ:

(1) ਅਤੀ ਇਸ਼ਟ ਜਾਂ ਸੁਰੀਲਾ ਸੁੰਦਰ ਸੰਵਾਦ: 'ਸਾ-ਪ' $\frac{3}{2}$ ਅਤੇ 'ਸਾ-ਮ' $\frac{4}{3}$।
(2) ਇਸ਼ਟ ਜਾਂ ਸੁਰੀਲਾ ਸੰਵਾਦ: 'ਸਾ-ਧ' $\frac{5}{3}$ ਅਤੇ 'ਸਾ-ਗ' $\frac{5}{4}$।
(3) ਅਲਪ ਇਸ਼ਟ ਜਾਂ ਥੋੜਾ ਜਿਹਾ ਸੁਰੀਲਾ ਸੰਵਾਦ: 'ਸਾ-ਗੁ' $\frac{6}{5}$ ਅਤੇ 'ਸਾ-ਧੁ' $\frac{8}{5}$।
(4) ਅਨਿਸ਼ਟ ਜਾਂ ਬੇ-ਸੁਰ ਸੰਵਾਦ: 'ਸਾ-ਰੇ' $\frac{9}{8}$।
(5) ਅਤੀ ਅਨਿਸ਼ਟ ਜਾਂ ਬਿਲਕੁਲ ਹੀ ਬੇ-ਸੁਰ ਸੰਵਾਦ: 'ਸਾ-ਰੁ' $\frac{16}{15}$।

ਇਹਨਾਂ ਸੰਵਾਦਾਂ ਨੂੰ ਦੇਖਣ ਤੋਂ ਸਾਫ਼ ਪਤਾ ਲੱਗਦਾ ਹੈ ਕਿ ਜਿਹੜੇ ਸੁਰਾਂ ਦਾ ਸੰਵਾਦ ਛੋਟੇ ਅੰਕਾਂ ਦੇ ਅਨੁਪਾਤ ਨਾਲ ਹੁੰਦਾ ਹੈ, ਉਹਨਾਂ ਤੋਂ ਸ਼ੁਭ ਸੁਰ-ਸੰਵਾਦ ਅਤੇ ਜਿਹੜੇ ਸੁਰਾਂ ਦਾ ਸੰਵਾਦ ਵੱਡੇ ਅੰਕਾਂ ਦੇ ਅਨੁਪਾਤ ਨਾਲ ਹੁੰਦਾ ਹੈ, ਉਹਨਾਂ ਤੋਂ ਅਸ਼ੁਭ ਸੁਰ-ਸੰਵਾਦ ਪ੍ਰਗਟ ਹੁੰਦੇ ਹਨ।

ਵਿਗਿਆਨਕ ਹੈਲਮ ਹੌਜ਼ ਨੇ ਇਸ ਦਾ ਵਿਗਿਆਨਕ ਵਿਸ਼ਲੇਸ਼ਣ ਕੀਤਾ ਹੈ। ਉਸ ਨੇ ਦੱਸਿਆ ਹੈ ਕਿ ਜਦ ਦੋ ਸੁਰਾਂ ਨੂੰ ਇਕੱਠੇ ਜਾਂ ਇਕ ਤੋਂ ਬਾਅਦ ਦੂਸਰੇ ਸੁਰ ਨੂੰ ਵਜਾਉਣ ਜਾਂ ਗਾਉਣ ਨਾਲ ਜੇਕਰ ਉਨ੍ਹਾਂ ਵਿਚ ਡੋਲ ਪੈਦਾ ਹੁੰਦਾ ਹੋਵੇ ਤਾਂ ਕੰਨਾਂ ਨੂੰ ਬੜਾ ਕਸ਼ਟ ਹੁੰਦਾ ਹੈ। ਜਿਵੇਂ 'ਸਾ ਅਤੇ ਕੋਮਲ ਰੁ' ਵਿਚ ਪੈਦਾ ਹੁੰਦਾ ਹੈ। ਇਹਨਾਂ ਦੋ ਸੁਰਾਂ ਵਿਚ ਜਿਤਨੇ ਅੰਦੋਲਨ ਸੰਖਿਆ ਦਾ ਅੰਤਰ ਹੁੰਦਾ ਹੈ, ਉਤਨੇ ਹੀ ਡੋਲ ਪ੍ਰਤੀ ਸੈਕਿੰਡ ਸੁਣਾਈ ਦਿੰਦੇ ਹਨ।

ਹੈਲਮ ਹੌਜ਼ ਨੇ ਦੱਸਿਆ ਹੈ ਕਿ ਮੱਧ ਸਪਤਕ ਦੇ ਦੋ ਸੁਰਾਂ ਵਿਚ ਜੇਕਰ 33 ਅੰਦੋਲਨਾਂ ਦਾ ਅੰਤਰ ਹੈ ਤਾਂ ਇਹ ਸੰਗਤੀ ਕੰਨਾਂ ਲਈ ਸਭ ਤੋਂ ਜ਼ਿਆਦਾ ਅਪ੍ਰਿਅ ਹੋਵੇਗੀ। ਹੁਣ ਇਹੋ ਸੰਖਿਆ 33 ਦੀ ਥਾਂ 'ਤੇ 23 ਮੰਨੀ ਜਾਣ ਲੱਗ ਪਈ ਹੈ। ਜੇਕਰ ਇਕ ਸੁਰ ਦੀ ਅੰਦੋਲਨ ਸੰਖਿਆ 240 ਮੰਨ ਲਈਏ ਤਾਂ 263 ਜਾਂ 217 ਅੰਦੋਲਨ ਵਾਲੇ ਸੁਰਾਂ ਦੀ ਸੰਗਤੀ ਬੜੀ ਅਨਿਸ਼ਟ ਹੋਵੇਗੀ। ਇਹ ਸਵਰਾਂਤਰ ਲਗਭਗ ਅਰਧ ਸੁਰ ਦੇ ਬਰਾਬਰ ਆਉਂਦਾ ਹੈ।

ਭਰਤ ਨੇ ਵੀ ਦੋ ਸ਼ਰੁਤੀਆਂ ਦੀ ਦੂਰੀ 'ਤੇ ਵਿਵਾਦੀ ਸੁਰ ਮੰਨਿਆ ਹੈ। ਤਾਰ ਸਪਤਕ ਵਿਚ ਇਹ ਦੂਰੀ 23 ਅੰਦੋਲਨਾਂ ਦੀ ਜਗ੍ਹਾ 'ਤੇ 46 ਅੰਦੋਲਨ ਹੋ ਜਾਵੇਗੀ, ਪਰ ਦੋਨਾਂ ਵਿਚ ਹੀ ਅਰਧ-ਸੁਰ ਦਾ ਫ਼ਰਕ ਰਹੇਗਾ। ਸ਼ੜਜ ਦੀ ਅੰਦੋਲਨ ਸੰਖਿਆ ਘਟਣ ਵਧਣ ਨਾਲ ਸਭ ਤੋਂ ਜ਼ਿਆਦਾ ਵਿਵਾਦ-ਸੁਰ 23 ਅਤੇ 46 ਦੇ ਵਿਚ ਹੀ ਕਿਸੇ ਜਗ੍ਹਾ ਹੋਵੇਗੀ।

ਇਹ ਗੱਲ ਜ਼ਰੂਰ ਯਾਦ ਰੱਖਣ ਵਾਲੀ ਹੈ ਕਿ ਸ਼ੜਜ ਦੀ ਅੰਦੋਲਨ ਸੰਖਿਆ 240 ਦੀ ਜਗ੍ਹਾ 'ਤੇ ਲੋੜ ਅਨੁਸਾਰ ਕੁਝ ਵੀ ਮੰਨੀ ਜਾ ਸਕਦੀ ਹੈ। ਇਸ ਲਈ ਵਿਵਾਦ-ਸੁਰ ਦੀ ਅੰਦੋਲਨ ਸੰਖਿਆ ਵੀ ਉਸੇ ਤਰ੍ਹਾਂ ਘਟੇਗੀ ਅਤੇ ਵਧੇਗੀ।

# ਭਾਰਤੀਯ ਸੰਗੀਤ ਵਿਚ ਸੁਰ-ਸੰਵਾਦ

ਭਾਰਤੀਯ ਸੰਗੀਤ ਵਿਚ ਦੋ ਸੰਵਾਦਾਂ ਨੂੰ ਮਾਨਤਾ ਦਿੱਤੀ ਜਾਂਦੀ ਹੈ : (1) ਸ਼ੜਜ-ਮੱਧਮ ਸੰਵਾਦ, (2) ਸ਼ੜਜ-ਪੰਚਮ ਸੰਵਾਦ।

ਭਰਤ, ਸਾਰੰਗਦੇਵ ਆਦਿਕ ਸ਼ਾਸਤਰਕਾਰਾਂ ਨੇ ਪਹਿਲੇ ਸੰਵਾਦ ਵਿਚ 9 ਸ਼ਰੁਤੀਆਂ ਦਾ ਅਤੇ ਦੂਸਰੇ ਸੰਵਾਦ ਵਿਚ 13 ਸ਼ਰੁਤੀਆਂ ਦਾ ਅੰਤਰ ਮੰਨਿਆ ਹੈ। ਅੱਜ-ਕੱਲ ਹਰ ਇਕ ਸੁਰ ਨਿਰਧਾਰਿਤ ਸ਼ਰੁਤੀ ਦੀ ਪਹਿਲੀ ਸ਼ਰੁਤੀ 'ਤੇ ਮੰਨਿਆ ਗਿਆ ਹੈ।

ਇਸ ਲਈ ਸਾ-ਮ, ਰੇ-ਪ ਵਿਚ ਸ਼ੜਜ-ਮੱਧਮ ਸੰਵਾਦ ਅਤੇ ਸਾ-ਪ, ਰੇ-ਧ, ਗ-ਨੀ ਵਿਚ ਸ਼ੜਜ-ਪੰਚਮ ਸੰਵਾਦ ਹੈ।

ਗੁਣਾਂਤਰ ਦੀ ਦ੍ਰਿਸ਼ਟੀ ਨਾਲ ਪਹਿਲੇ ਸੰਵਾਦ ਵਿਚ $\frac{4}{3}$ ਅਤੇ ਦੂਸਰੇ ਸੰਵਾਦ ਵਿਚ $\frac{3}{2}$ ਦਾ ਅਨੁਪਾਤ ਆਉਂਦਾ ਹੈ। ਪ੍ਰਾਚੀਨ ਕਾਲ ਵਿਚ ਹਰ ਇਕ ਸੁਰ ਆਪਣੀ ਨਿਰਧਾਰਿਤ ਅੰਤਮ ਸ਼ਰੁਤੀ 'ਤੇ ਸਥਾਪਿਤ ਕੀਤੇ ਜਾਣ ਦੇ ਕਾਰਨ ਸ਼ੜਜ ਗ੍ਰਾਮ ਦੇ ਸਾ-ਮ ਅਤੇ ਮ-ਨੀ ਵਿਚ ਪਹਿਲਾ ਸੰਵਾਦ ਅਤੇ ਸਾ-ਪ, ਰੇ-ਧ, ਗ-ਨੀ ਵਿਚ ਦੂਸਰੀ ਪ੍ਰਕਾਰ ਦਾ ਸੰਵਾਦ ਹੈ। ਇਸ ਪ੍ਰਕਾਰ ਇਹ ਸਪੱਸ਼ਟ ਹੈ ਕਿ ਸਾਡੇ ਸੁਰ ਸਪਤਕ ਵਿਚ ਆਦਿ ਕਾਲ ਤੋਂ ਸੁਰ-ਸੰਵਾਦ ਰਿਹਾ ਹੈ।

ਸਿਤਾਰ, ਤਾਨਪੂਰ੍ਹਾ, ਵਾਇਲਨ, ਤਬਲਾ ਆਦਿਕ ਸਾਜ਼ਾਂ ਨੂੰ ਮਿਲਾਉਣ ਵਿਚ ਸੰਵਾਦ-ਭਾਵ ਦਾ ਬੜਾ ਧਿਆਨ ਰੱਖਿਆ ਜਾਂਦਾ ਹੈ। ਇਹ ਪ੍ਰੰਪਰਾ ਆਦਿ ਕਾਲ ਤੋਂ ਚਲੀ ਆਉਂਦੀ ਹੈ। ਤਾਨਪੂਰੇ ਦੇ ਤਾਰ ਸਾ, ਮ ਅਤੇ ਪ ਸੁਰਾਂ ਨਾਲ ਹੀ ਮਿਲਾਏ ਜਾਂਦੇ ਹਨ, ਵਿਵਾਦੀ ਸੁਰਾਂ ਨਾਲ ਨਹੀਂ। ਕੁਝ ਖ਼ਾਸ ਰਾਗਾਂ ਨੂੰ ਗਾਉਂਦੇ ਸਮੇਂ ਤਾਨਪੂਰੇ ਦਾ ਇਕ ਤਾਰ ਮੰਦਰ ਨਿਸ਼ਾਦ ਨਾਲ ਮਿਲਾਇਆ ਜਾਂਦਾ ਹੈ; ਪਰ ਫਿਰ ਵੀ ਅਸ਼ੁਭ ਸੰਵਾਦ ਪੈਦਾ ਨਹੀਂ ਹੁੰਦਾ।

ਤਬਲਾ ਵੀ ਸ਼ੜਜ, ਮੱਧਮ ਅਤੇ ਪੰਚਮ ਸੁਰਾਂ ਨਾਲ ਹੀ ਮਿਲਾਇਆ ਜਾਂਦਾ ਹੈ। ਸਿਤਾਰ, ਗਿਟਾਰ, ਸਰੋਦ, ਵਾਇਲਨ ਆਦਿਕ ਦੇ ਤਾਰ ਵੀ ਸੰਵਾਦੀ ਸੁਰਾਂ ਨਾਲ ਹੀ ਮਿਲਾਏ ਜਾਂਦੇ ਹਨ।

ਰਾਗ ਦੇ ਵਾਦੀ, ਸੰਵਾਦੀ ਸੁਰਾਂ ਵਿਚ ਵੀ ਸੰਵਾਦ-ਭਾਵ ਹੀ ਰਹਿੰਦਾ ਹੈ। ਸਾ-ਮ, ਰੇ-ਪ, ਗ-ਧ, ਗ-ਨੀ ਆਦਿਕ ਸੁਰ ਵਾਦੀ ਸੰਵਾਦੀ ਦੇ ਰੂਪ ਵਿਚ ਚੁਣੇ ਜਾਂਦੇ ਹਨ। ਕੇਵਲ ਰਾਗ ਸ੍ਰੀ, ਮਾਰਵਾ ਆਦਿਕ ਕਈ ਰਾਗਾਂ ਦੇ ਵਾਦੀ ਸੰਵਾਦੀ ਸੁਰਾਂ ਵਿਚ ਸੰਵਾਦ ਭਾਵ ਨਹੀਂ ਹੈ ਜਿਸ ਨੂੰ ਨਿਯਮ ਦਾ ਅਪਵਾਦ ਮੰਨਿਆ ਜਾਂਦਾ ਹੈ।

ਇਤਨਾ ਹੀ ਨਹੀਂ, ਸੁਰ ਵਿਸਥਾਰ ਆਦਿ ਵਿਚ ਵੀ ਸੰਵਾਦੀ ਸੁਰਾਂ ਦਾ ਮੇਲ ਗਾਇਨ ਵਾਦਨ ਦੀ ਮਧੁਰਤਾ ਵਿਚ ਵਾਧਾ ਕਰਦਾ ਹੈ। ਕੁਸ਼ਲ ਗਾਇਕ ਇਸ ਬਰੀਕੀ ਨੂੰ ਬੜੀ ਅੱਛੀ ਤਰ੍ਹਾਂ ਨਾਲ ਸਮਝਦੇ ਹਨ। ਜਿਵੇਂ : ਰਾਗ ਗੁਰਜਰੀਤੋੜੀ ਗਾਉਂਦੇ ਸਮੇਂ ਸੁਰਾਂ ਦੇ ਘੁਮਾਣ ਵਿਚ ਧੈਵਤ-ਰਿਸ਼ਭ ਅਤੇ ਧੈਵਤ-ਗੰਧਾਰ ਦਾ ਸੰਜੋਗ ਬਾਰ-ਬਾਰ ਦਿਖਾਉਂਦੇ ਹਨ। ਇਸ ਨਾਲ ਇਕ ਪਾਸੇ ਮਧੁਰਤਾ ਵਿਚ ਵਾਧਾ ਹੁੰਦਾ ਹੈ ਅਤੇ ਦੂਸਰੇ ਪਾਸੇ ਇਸ ਤਰ੍ਹਾਂ ਮਾਲੂਮ ਹੁੰਦਾ ਹੈ ਕਿ ਗਾਇਕ ਕਲਿਸ਼ਟ ਸੁਰ ਸੰਗਤੀਆਂ ਦਾ ਪ੍ਰਯੋਗ ਕਰ ਰਿਹਾ ਹੈ।

# ਸ਼ੜਜ ਦਾ ਅਸਲੀ ਅਸਥਾਨ ਕਿਹੜਾ ਹੈ ?

ਅੱਜ ਤਕ ਜਿਤਨੇ ਵੀ ਪ੍ਰਾਚੀਨ, ਮੱਧਕਾਲੀਨ, ਆਧੁਨਿਕ ਸੰਗੀਤ ਦੇ ਵਿਦਵਾਨ ਹੋਏ ਹਨ, ਉਹ ਸਾਰੇ ਹੀ ਸ਼ੜਜ ਦੀ ਅੰਦੋਲਨ ਸੰਖਿਆ 240, ਰਿਸ਼ਭ ਦੀ 270, ਗੰਧਾਰ ਦੀ $301\frac{17}{43}$, ਮੱਧਮ ਦੀ 320, ਪੰਚਮ ਦੀ 360, ਧੈਵਤ ਦੀ 405, ਨਿਸ਼ਾਦ ਦੀ $452\frac{4}{43}$ ਮੰਨਦੇ ਆ ਰਹੇ ਹਨ।

ਜਿਸ ਸਮੇਂ ਸਾਰੇ ਸਾਜ਼ ਤਾਰਾਂ ਵਾਲੇ ਹੋਣਗੇ, ਉਸ ਸਮੇਂ ਸ਼ੜਜ ਦਾ ਟਿਕਾਣਾ ਕਿਹੜਾ ਪੱਕਾ ਮੰਨਿਆ ਜਾਂਦਾ ਹੋਵੇਗਾ ਕਿਉਂਕਿ ਸ਼ੜਜ ਸੁਰ ਨੂੰ ਆਤਮਿਕ ਬਿਰਤੀ ਹੀ ਸਮਝ ਸਕਦੀ ਹੈ ਕਿ ਸ਼ੜਜ ਸੁਰ ਦਾ ਅਸਲੀ ਅਸਥਾਨ ਕਿਹੜਾ ਹੈ।

ਉਦਾਹਰਣ ਦੇ ਤੌਰ 'ਤੇ ਜੇਕਰ ਤਾਨਪੂਰਾ ਜਾਂ ਕੋਈ ਹੋਰ ਤਾਰ ਵਾਲਾ ਸਾਜ਼ ਸੁਰ ਕਰ ਕੇ ਰੱਖ ਦਿੱਤਾ ਜਾਵੇ ਅਤੇ ਫਿਰ ਉਸ ਨੂੰ ਪੰਜੀਂ-ਸੱਤੀਂ ਘੰਟਿਆਂ ਬਾਅਦ ਛੇੜਿਆ ਜਾਵੇ ਤਾਂ ਉਹ ਬੇ-ਸੁਰਾ ਹੋਇਆ ਜਾਪਦਾ ਹੈ। ਜੇਕਰ ਫਿਰ ਉਸ ਸਾਜ਼ ਨੂੰ ਦੁਬਾਰਾ ਸੁਰ ਕਰਨਾ ਪਵੇ, ਤਾਂ ਗਾਇਕ ਨਵਾਂ ਹੀ ਸ਼ੜਜ ਦਾ ਸੁਰ ਸਥਾਨ ਬਣਾਵੇਗਾ ਕਿਉਂਕਿ ਉਸ ਦੇ ਮਨ ਦੀ ਬਿਰਤੀ ਦੱਸ ਹੀ ਨਹੀਂ ਸਕਦੀ ਕਿ ਪਹਿਲੇ ਵਾਲੇ ਸ਼ੜਜ ਦਾ ਟਿਕਾਣਾ ਕੀ ਸੀ ਅਤੇ ਮੈਂ ਕਿਹੜੇ ਟਿਕਾਣੇ ਤੋਂ ਇਸ ਨੂੰ ਸੁਰ ਕੀਤਾ ਸੀ।

ਜਾਂ ਤੁਸੀਂ ਦੋ ਤਾਨਪੂਰੇ ਇਕੱਠੇ ਹੀ ਸੁਰ ਕਰ ਲਵੋ। ਫਿਰ ਕੁਝ ਦੇਰ ਬਾਅਦ ਇਕ ਤਾਨਪੂਰਾ ਤੁਸੀਂ ਉਥੇ ਹੀ ਰਹਿਣ ਦਿਓ ਅਤੇ ਦੂਸਰੇ ਤਾਨਪੂਰੇ ਨੂੰ ਕਿਸੇ ਹੋਰ ਕਮਰੇ ਵਿਚ ਲਿਜਾ ਕੇ ਦੁਬਾਰਾ ਸੁਰ ਕਰੋਗੇ ਤਾਂ ਜਿਹੜਾ ਤਾਨਪੂਰਾ ਪਹਿਲੇ ਕਮਰੇ ਵਿਚ ਛੱਡ ਆਏ ਸੀ, ਉਸ ਨਾਲੋਂ ਇਸ ਤਾਨਪੂਰੇ ਦੇ ਸ਼ੜਜ ਦਾ ਸਥਾਨ ਬਦਲ ਜਾਵੇਗਾ। ਜਾਂ ਇਹ ਇਕ ਦੋ ਸ਼ਰੁਤੀਆਂ ਉੱਚਾ ਹੋ ਜਾਵੇਗਾ ਜਾਂ ਨੀਵਾਂ।

ਸੋ ਇਸ ਦਾ ਕਾਰਨ ਇਹ ਹੈ ਕਿ ਤੁਹਾਡੇ ਦਿਮਾਗ 'ਚੋਂ ਜੋ ਪਹਿਲੇ ਸ਼ੜਜ ਸੁਰ ਦਾ ਅਸਥਾਨ ਸੀ, ਉਹ ਨਿਕਲ ਜਾਂਦਾ ਹੈ ਅਤੇ ਦੁਬਾਰਾ ਸੁਰ ਕਰਨ ਲਈ ਸ਼ੜਜ ਦਾ ਸਥਿਤ ਅਸਥਾਨ ਨਵਾਂ ਹੀ ਬਣਾਉਣਾ ਪੈਂਦਾ ਹੈ। ਇਹ ਹੋ ਸਕਦਾ ਹੈ ਕਿ ਪ੍ਰਾਚੀਨ ਕਾਲ ਦੇ ਸੰਗੀਤ ਵਿਦਵਾਨ, ਬੰਸੁਰੀ ਜੋ ਕਿ ਬਹੁਤ ਹੀ ਪੁਰਾਤਨ ਸਾਜ਼ ਹੈ ਅਤੇ ਉਸ ਦੇ ਸੁਰ ਦਾ ਟਿਕਾਉ ਠੀਕ ਹੋਣ ਕਰਕੇ ਸ਼ੜਜ ਦਾ ਟਿਕਾਣਾ ਠੀਕ ਪ੍ਰਾਪਤ ਕਰਨ ਲਈ ਇਸ ਦਾ ਸਹਾਰਾ ਲੈਂਦੇ ਹੋਣ। ਪਰ ਫਿਰ ਵੀ ਉਸ ਵਿਚ ਫੂਕ ਮਾਰਨ ਨਾਲ ਥੋੜਾ ਬਹੁਤ ਅੰਤਰ ਆ ਜਾਂਦਾ ਹੈ।

ਪਰ ਆਧੁਨਿਕ ਕਾਲ ਵਿਚ ਇਹੋ ਜਿਹੇ ਸਾਜ਼ਾਂ ਦਾ ਆਵਿਸ਼ਕਾਰ ਹੋ ਗਿਆ ਹੈ ਕਿ ਜਿਨ੍ਹਾਂ ਨਾਲ ਸਾਨੂੰ ਇਹ ਔਖਿਆਈ ਨਹੀਂ ਹੁੰਦੀ ਅਤੇ ਸ਼ੜਜ ਸੁਰ ਦਾ ਟਿਕਾਣਾ ਪੱਕਾ ਅਤੇ ਸਥਿਰ ਮਿਲ ਜਾਂਦਾ ਹੈ। ਜਿਸ ਦੇ ਸੁਰ 'ਤੇ ਅਸੀਂ ਗਾਉਣਾ, ਵਜਾਉਣਾ ਚਾਹੁੰਦੇ ਹਾਂ ਜਿਵੇਂ ਕਿ ਹਾਰਮੋਨੀਅਮ, ਅਕੋਡਿਅਨ ਆਦਿਕ ਸਾਜ਼।

ਹਾਰਮੋਨੀਅਮ ਵਿਚ ਸੁਰ ਕੱਢਣ ਲਈ ਦੋ ਪ੍ਰਕਾਰ ਦੀਆਂ ਪੱਟੀਆਂ ਲੱਗੀਆਂ

ਹੁੰਦੀਆਂ ਹਨ। ਇਕ ਚਾਬੀ ਨੀਚੇ ਅਤੇ ਇਕ ਉਪਰ। ਸੋ ਉਹ ਦੋ ਰੰਗ ਦੀਆਂ ਹੁੰਦੀਆਂ ਹਨ। ਹੇਠਾਂ ਵਾਲੀ ਚਾਬੀ ਚਿੱਟੀ ਅਤੇ ਉਪਰ ਵਾਲੀ ਕਾਲੀ ਪੱਟੀ ਹੁੰਦੀ ਹੈ।

ਜੇਕਰ ਅਸੀਂ ਹਾਰਮੋਨੀਅਮ ਦੇ ਪਹਿਲੇ ਚਿੱਟੇ ਸੁਰ ਨੂੰ ਸ਼ੜਜ ਮੰਨ ਲਈਏ, ਤਾਂ ਠੀਕ ਮੱਧ ਸਪਤਕ ਦੇ ਸ਼ੜਜ ਦੀ ਅੰਦੋਲਨ ਸੰਖਿਆ 240, ਮੰਦਰ ਸਪਤਕ ਦੀ 120 ਅਤੇ ਇਸੇ ਹਿਸਾਬ ਨਾਲ ਅਤੀ ਮੰਦਰ ਸਪਤਕ ਦੀ ਅੰਦੋਲਨ ਸੰਖਿਆ ਦੇਖੀਏ ਤਾਂ ਉਹ 60 ਬਣਦੀ ਹੈ। ਸੁਰਾਂ ਦੇ ਅੰਦੋਲਨ ਕੱਢਣ ਦਾ ਇਹ ਇਕ ਸੌਖਾ ਤੇ ਸਰਲ ਵਿਗਿਆਨਕ ਢੰਗ ਹੈ।

ਹੁਣ ਦੇਖਿਆ ਜਾਵੇ ਤਾਂ ਇਕ ਹਾਰਮੋਨੀਅਮ ਇਸ ਪ੍ਰਕਾਰ ਸੁਰ ਕੀਤਾ ਹੋਇਆ ਹੈ ਕਿ ਉਸ ਦੇ ਪਹਿਲੇ ਚਿੱਟੇ ਸੁਰ ਦੇ ਸ਼ੜਜ ਦੀ ਅੰਦੋਲਨ ਸੰਖਿਆ 240 ਹੈ। ਪਰ ਨਾਲ ਹੀ ਇਕ ਦੂਸਰਾ ਹਾਰਮੋਨੀਅਮ ਹੈ, ਜਿਸ ਦੇ ਪਹਿਲੇ ਚਿੱਟੇ ਸੁਰ ਦੀ ਆਵਾਜ਼ ਪਹਿਲੇ ਹਾਰਮੋਨੀਅਮ ਦੇ ਸੁਰ ਨਾਲੋਂ ਉੱਚੀ ਹੈ ਜਿਹੜੀ ਕਿ ਪਹਿਲੇ ਹਾਰਮੋਨੀਅਮ ਦੇ ਸ਼ੜਜ ਦੇ ਕੋਮਲ ਰਿਸ਼ਭ ਦੀ ਆਵਾਜ਼ ਬਣਦੀ ਹੈ।

ਸੋ ਹੁਣ ਜੇਕਰ ਕੋਮਲ ਰਿਸ਼ਭ ਨੂੰ ਸ਼ੜਜ ਮੰਨ ਲਿਆ ਜਾਵੇ ਤਾਂ ਸ਼ੜਜ ਦੀ ਅੰਦੋਲਨ ਸੰਖਿਆ $254\frac{2}{17}$ ਹੋ ਜਾਵੇਗੀ। ਇਸੇ ਪ੍ਰਕਾਰ ਇਕ ਹੋਰ ਤੀਸਰਾ ਹਾਰਮੋਨੀਅਮ ਹੈ ਜਿਸ ਦਾ ਪਹਿਲਾ ਚਿੱਟਾ ਸੁਰ ਪਹਿਲੇ ਹਾਰਮੋਨੀਅਮ ਦੇ ਸ਼ੁੱਧ ਰਿਸ਼ਭ 'ਤੇ ਸੁਰ ਹੈ, ਤਾਂ ਉਸਦੇ ਪਹਿਲੇ ਚਿੱਟੇ ਸੁਰ ਨੂੰ ਸ਼ੜਜ ਮੰਨਣ ਨਾਲ ਸ਼ੜਜ ਦੀ ਅੰਦੋਲਨ ਸੰਖਿਆ 270 ਬਣ ਜਾਂਦੀ ਹੈ।

ਦੂਸਰੀ ਉਦਾਹਰਣ ਗਾਇਕਾਂ ਦੀ ਹੈ। ਜਿਵੇਂ ਇਕ ਗਾਇਕ ਹਾਰਮੋਨੀਅਮ ਦੇ ਪਹਿਲੇ ਚਿੱਟੇ ਸੁਰ ਨੂੰ ਸ਼ੜਜ ਮੰਨ ਕੇ ਗਾਉਂਦੇ ਹਨ ਅਤੇ ਕਈ ਦੂਸਰੇ ਚਿੱਟੇ ਸੁਰ ਨੂੰ, ਕਈ ਪਹਿਲੇ ਕਾਲੇ ਸੁਰ ਨੂੰ ਅਤੇ ਕਈ ਦੂਸਰੇ ਕਾਲੇ ਸੁਰ ਨੂੰ ਸ਼ੜਜ ਮੰਨ ਕੇ ਸਪਤਕ ਬਣਾਉਂਦੇ ਹਨ।

ਪਰ ਹੁਣ ਸੋਚਣਾਂ ਤਾਂ ਇਹ ਹੈ ਕਿ ਜਿਹੜੇ ਗਾਇਕ ਪਹਿਲੇ ਚਿੱਟੇ ਸੁਰ ਨੂੰ ਸ਼ੜਜ ਮੰਨ ਕੇ ਗਾਉਂਦੇ ਹਨ, ਉਨ੍ਹਾਂ ਦੇ ਸ਼ੜਜ ਦੀ ਅੰਦੋਲਨ ਸੰਖਿਆ ਤਾਂ ਜ਼ਰੂਰ 240 ਹੋਵੇਗੀ; ਕਿਉਂਕਿ ਉਨ੍ਹਾਂ ਨੇ ਪਹਿਲੇ ਵਾਜੇ ਦੇ ਪਹਿਲੇ ਚਿੱਟੇ ਸੁਰ ਨੂੰ ਸ਼ੜਜ ਬਣਾਇਆ ਹੈ। ਪਰ ਜਿਹੜੇ ਗਾਇਕ ਨੇ ਪਹਿਲੇ ਕਾਲੇ ਸੁਰ ਨੂੰ ਸ਼ੜਜ ਬਣਾਇਆ ਤਾਂ ਉਹ ਪਹਿਲੇ ਚਿੱਟੇ ਸੁਰ ਦਾ ਕੋਮਲ ਰਿਸ਼ਭ ਤਿਆਰ ਹੋ ਗਿਆ ਜਿਸ ਦੀ ਅੰਦੋਲਨ ਸੰਖਿਆ $254\frac{2}{17}$ ਹੋ ਗਈ। ਦੂਸਰੇ ਚਿੱਟੇ ਸੁਰ ਨੂੰ ਸ਼ੜਜ ਸਮਝਿਆ ਤਾਂ ਉਹ ਸ਼ੁੱਧ ਰਿਸ਼ਭ ਬਣ ਗਿਆ ਅਤੇ ਉਸ ਦੀ ਅੰਦੋਲਨ ਸੰਖਿਆ 270 ਹੋ ਗਈ।

ਇਸੇ ਪ੍ਰਕਾਰ ਜੇਕਰ ਦੂਸਰੇ ਕਾਲੇ ਸੁਰ ਨੂੰ ਸ਼ੜਜ ਬਣਾ ਕੇ ਗਾਇਆ ਤਾਂ ਕੋਮਲ ਗੰਧਾਰ ਸ਼ੜਜ ਹੋ ਗਿਆ ਅਤੇ ਕੋਮਲ ਗੰਧਾਰ ਦੀ ਅੰਦੋਲਨ ਸੰਖਿਆ 288 ਹੈ ਤੇ ਇਸੇ ਪ੍ਰਕਾਰ ਦੂਸਰੇ ਕਾਲੇ ਸੁਰ ਨੂੰ ਸ਼ੜਜ ਮੰਨਣ ਨਾਲ ਸ਼ੜਜ ਦੀ ਅੰਦੋਲਨ ਸੰਖਿਆ 288 ਹੋ ਗਈ, ਜੋ ਕਿ ਪ੍ਰਾਚੀਨ ਕਾਲ, ਮੱਧ ਕਾਲ ਅਤੇ ਆਧੁਨਿਕ ਕਾਲ ਅਰਥਾਤ ਤਿੰਨਾਂ ਕਾਲਾਂ ਦੇ ਵਿਗਿਆਨਕਾਂ ਦਾ ਹਿਸਾਬ ਗ਼ਲਤ ਹੋ ਗਿਆ।

ਤਾਨਪੂਰੇ ਦੀਆਂ ਸਿਰਫ਼ ਚਾਰ ਤਾਰਾਂ ਹੀ ਹੁੰਦੀਆਂ ਹਨ। ਦੋ ਜੋੜੇ ਦੀਆਂ, ਇਕ ਖੜਜ ਦੀ ਅਤੇ ਇਕ ਪੰਚਮ ਦੀ। ਦੋ ਜੋੜੇ ਦੀਆਂ ਤਾਰਾਂ ਨੂੰ ਜਿਸ ਵੀ ਸੁਰ 'ਤੇ ਸੁਰ ਕਰ ਦਿੱਤਾ ਜਾਵੇ; ਖੜਜ ਦੀ ਤਾਰ ਨੂੰ ਉਸ ਤੋਂ ਦੁੱਗਣੀ ਨੀਵੀਂ ਆਵਾਜ਼ ਵਿਚ ਮੇਲ ਦਿੱਤਾ ਜਾਵੇ ਅਤੇ ਉਸ ਤੋਂ ਅੱਠਵੇਂ ਸੁਰ 'ਤੇ ਪੰਚਮ ਦਾ ਤਾਰ ਸੁਰ ਕਰਨ ਨਾਲ ਇਕ

ਨਵਾਂ ਸਪਤਕ ਤਿਆਰ ਹੋ ਗਿਆ। ਅਰਥਾਤ ਜਿਥੇ ਵੀ ਤਾਨਪੂਰੇ ਦੀਆਂ ਤਾਰਾਂ ਨੂੰ ਸ਼ੜਜ ਮੰਨ ਕੇ ਸੁਰ ਕਰ ਲਵੋ ਉਥੇ ਹੀ ਸਪਤਕ ਤਿਆਰ ਹੋ ਜਾਂਦਾ ਹੈ।

ਇਸ ਲਈ ਜਦ ਤੁਸੀਂ ਦੂਸਰੇ ਚਿੱਟੇ ਸੁਰ ਨੂੰ ਸ਼ੜਜ ਮੰਨ ਕੇ ਸਪਤਕ ਬਣਾ ਲਵੋਗੇ, ਤਾਂ ਤੁਹਾਡਾ ਜੋ ਧੈਵਤ ਹੈ ਉਹ ਪੰਚਮ ਹੋ ਗਿਆ। ਇਸੇ ਪ੍ਰਕਾਰ ਜੇਕਰ ਸ਼ੁੱਧ ਗੰਧਾਰ ਨੂੰ ਸ਼ੜਜ ਮੰਨ ਲਿਆ ਜਾਵੇ ਤਾਂ ਸ਼ੁੱਧ ਨਿਸ਼ਾਦ ਪੰਚਮ ਬਣ ਗਿਆ। ਅਗਰ ਤੁਸੀਂ ਸ਼ੁੱਧ ਮੱਧਮ ਨੂੰ ਸ਼ੜਜ ਮੰਨ ਕੇ ਗਾਉਂਦੇ ਹੋ ਤਾਂ ਤੁਹਾਡਾ ਤਾਰ ਸ਼ੜਜ ਪੰਚਮ ਬਣ ਸਕਦਾ ਹੈ ਤਾਂ ਫਿਰ ਸ਼ੁੱਧ ਨਿਸ਼ਾਦ ਤੀਬਰ ਮੱਧਮ ਵੀ ਤਾਂ ਹੋ ਸਕਦਾ ਹੈ।

ਸੋ ਵਿਚਾਰਨਾ ਤਾਂ ਇਹ ਹੈ ਕਿ ਜੇਕਰ ਮੰਦਰ ਸਪਤਕ ਦੇ ਮੱਧਮ ਨੂੰ ਅਸੀਂ ਸ਼ੜਜ ਸਮਝ ਲਈਏ ਤਾਂ ਜਿਹੜਾ ਮੱਧ ਸਪਤਕ ਦਾ ਸ਼ੜਜ ਹੈ ਉਹ ਪੰਚਮ ਤਿਆਰ ਹੋ ਗਿਆ ਅਤੇ ਜਿਹੜਾ ਮੰਦਰ ਸਪਤਕ ਦਾ ਕੋਮਲ ਨਿਸ਼ਾਦ ਹੈ ਉਹ ਮੱਧਮ ਹੋ ਗਿਆ।

ਅਗਰ ਮੱਧ ਸਪਤਕ ਦੇ ਸ਼ੜਜ ਨੂੰ ਹੀ ਅਸਾਂ ਨੇ 'ਸਾ' ਮੰਨ ਕੇ ਸਪਤਕ ਬਣਾਉਣਾ ਹੈ ਅਰਥਾਤ ਤਾਨਪੂਰੇ ਦੀਆਂ ਜੋੜੇ ਦੀਆਂ ਦੋ ਤਾਰਾਂ ਮੱਧ ਸ਼ੜਜ 'ਤੇ, ਇਕ ਤਾਰ ਮੰਦਰ ਸ਼ੜਜ 'ਤੇ, ਬਾਕੀ ਚੌਥੀ ਤਾਰ ਮੰਦਰ ਮੱਧਮ ਜਾਂ ਪੰਚਮ 'ਤੇ ਸੁਰ ਕਰ ਦੇਈਏ ਤਾਂ ਸਾਡੀ ਮੱਧ ਸਪਤਕ ਵਿਚ ਸ਼ੜਜ-ਪੰਚਮ ਅਤੇ ਸ਼ੜਜ-ਮੱਧਮ ਭਾਵ ਵਾਲੀ ਸਪਤਕ ਸਥਾਪਿਤ ਹੋ ਗਈ।

ਜੇਕਰ ਇਕ ਤਾਰ ਜੋ ਕਿ ਪੰਚਮ ਦਾ ਮੰਨਿਆ ਜਾਂਦਾ ਹੈ, ਉਸ ਨੂੰ ਮੱਧ ਸ਼ੜਜ 'ਤੇ ਸੁਰ ਕਰੀਏ ਅਤੇ ਬਾਕੀ ਦੀਆਂ ਤਿੰਨ ਤਾਰਾਂ ਜੋ ਕਿ ਅਸੀਂ ਮੱਧ ਸਪਤਕ ਦੇ ਸ਼ੜਜ 'ਤੇ ਸੁਰ ਕਰਦੇ ਹਾਂ, ਦੋ ਜੋੜੇ ਦੀਆਂ ਤੇ ਇਕ ਖੜਜ ਦੀ, ਇਹ ਤਿੰਨੇ ਤਾਰਾਂ ਮੰਦਰ ਸਪਤਕ ਦੇ ਮੱਧਮ 'ਤੇ ਸੁਰ ਕਰ ਦੇਈਏ ਤਾਂ ਫਿਰ ਜੋ ਮੰਦਰ ਸਪਤਕ ਦਾ ਮੱਧਮ ਹੈ ਉਹ ਸਪਤਕ ਦਾ ਸ਼ੜਜ ਬਣ ਗਿਆ ਅਤੇ ਇਹ ਸਪਤਕ ਮੰਦਰ ਮੱਧਮ ਤੋਂ ਸ਼ੁਰੂ ਹੋ ਕੇ ਮੱਧ ਸਪਤਕ ਦੇ ਮੱਧਮ ਤਕ ਦਾ ਇਕ ਸਪਤਕ ਤਿਆਰ ਹੋ ਗਿਆ।

ਸੋ ਇਸ ਸਪਤਕ ਵਿਚ ਮੱਧ ਸਪਤਕ ਦਾ ਜੋ ਸ਼ੜਜ ਹੈ, ਉਸ ਨੂੰ ਹਰ ਹਾਲਤ ਵਿਚ ਪੰਚਮ ਬਣਨਾ ਪਵੇਗਾ ਅਤੇ ਮੰਦਰ ਸਪਤਕ ਦੇ ਕੋਮਲ ਨਿਸ਼ਾਦ ਨੂੰ ਹਰ ਹਾਲਤ ਵਿਚ ਮੱਧਮ ਦਾ ਸਥਾਨ ਮਿਲੇਗਾ, ਕਿਉਂਕਿ ਤਾਨਪੂਰਾ ਮੰਦਰ ਸਪਤਕ ਦੇ ਮੱਧਮ ਨੂੰ ਸ਼ੜਜ ਮੰਨ ਕੇ ਸੁਰ ਕੀਤਾ ਹੈ।

ਸੋ ਜਿਹੜੇ 'ਮ਼ ਪ਼ ਧ਼ ਨ਼ੀ' ਮੰਦਰ ਸਪਤਕ ਦੇ ਸੁਰ ਹਨ, ਉਹਨਾਂ ਨੂੰ 'ਸਾ ਰੇ ਗ ਮ' ਦਾ ਰੂਪ ਮਿਲ ਗਿਆ ਅਤੇ ਜਿਹੜੇ 'ਸਾ ਰੇ ਗ ਮ' ਮੱਧ ਸਪਤਕ ਦੇ ਸੁਰ ਹਨ, ਉਹਨਾਂ ਨੂੰ 'ਮ ਧ ਨੀ ਸਾਂ' ਸੁਰਾਂ ਦਾ ਰੂਪ ਮਿਲ ਗਿਆ। ਅਰਥਾਤ ਇਹਨਾਂ ਪੂਰਵਾਰਧ ਤੇ ਉਤਰਾਰਧ ਦੋਨੋਂ ਹਿੱਸਿਆਂ ਦੇ ਸੁਰਾਂ ਨੂੰ ਮਿਲਾ ਕੇ ਇਕ ਸਪਤਕ ਤਿਆਰ ਹੋ ਗਿਆ।

ਵਾਸਤਵ ਵਿਚ ਇਹ ਕਹਿਣ ਮਾਤਰ ਦਾ ਹੀ ਫ਼ਰਕ ਹੈ ਜਾਂ ਸਮਝਣ ਦਾ ਹੀ, ਅਸਲੀਅਤ ਵਿਚ ਇਹ ਕੋਈ ਡੂੰਘੀ ਗੱਲ ਨਹੀਂ ਹੈ ਕਿ ਸਮਝੀ ਹੀ ਨਾ ਜਾ ਸਕੇ, ਕਿਉਂਕਿ ਜਿਸ ਪਾਸੇ ਵੋਟਾਂ ਜ਼ਿਆਦਾ ਹੋਣ ਉਹੋ ਹੀ ਪ੍ਰੈਜ਼ੀਡੈਂਟ ਬਣ ਜਾਂਦਾ ਹੈ।

ਸੋ ਅਸਾਂ ਨੇ ਜਦ ਇਕ ਤਾਨਪੂਰਾ ਮੰਦਰ ਸਪਤਕ ਦੇ ਮੱਧਮ ਨੂੰ ਸ਼ੜਜ ਮੰਨ ਕੇ ਸੁਰ ਕੀਤਾ ਹੋਇਆ ਹੈ ਅਤੇ ਦੂਸਰਾ ਤਾਨਪੂਰਾ ਦੁੱਗਣੇ ਉੱਚੇ ਸੁਰ 'ਤੇ ਸੁਰ ਕਰੀਏ ਤਾਂ ਉਹ ਮੱਧ ਸਪਤਕ ਦਾ ਮੱਧਮ ਹੋਵੇਗਾ।

ਕਈ ਆਦਮੀਆਂ ਦੀ ਆਵਾਜ਼ ਪਤਲੀ ਹੁੰਦੀ ਹੈ ਅਤੇ ਉਹ ਹਮੇਸ਼ਾ ਚੌਥੇ ਚਿੱਟੇ ਸੁਰ ਨੂੰ ਸ਼ੜਜ ਮੰਨ ਕੇ ਗਾਉਂਦੇ ਹਨ ਅਤੇ ਕਈ ਲੜਕੀਆਂ ਦੀ ਆਵਾਜ਼ ਮੋਟੀ ਹੁੰਦੀ

ਹੈ ਅਤੇ ਉਹ ਪੰਜਵੇਂ ਕਾਲੇ ਸੁਰ ਦੀ ਬਜਾਏ ਚੌਥੇ ਚਿੱਟੇ ਸੁਰ ਨੂੰ ਹੀ ਸ਼ੜਜ ਮੰਨ ਕੇ ਗਾਉਂਦੀਆਂ ਹਨ। ਸੋ ਇਸ ਦਾ ਮਤਲਬ ਇਹ ਹੋਇਆ ਕਿ ਜਿਹੜਾ ਚੌਥਾ ਚਿੱਟਾ ਸੁਰ ਹੈ, ਸਾਨੂੰ ਉਸ ਨੂੰ ਵੀ ਸ਼ੜਜ ਮੰਨਣਾ ਪਵੇਗਾ।

ਇਸ ਪ੍ਰਕਾਰ ਪਹਿਲਾ ਚਿੱਟਾ, ਪਹਿਲਾ ਕਾਲਾ, ਦੂਜਾ ਚਿੱਟਾ, ਦੂਜਾ ਕਾਲਾ, ਤੀਜਾ ਚਿੱਟਾ, ਤੀਜਾ ਕਾਲਾ, ਭਾਵ ਜਿਥੋਂ ਵੀ ਜਾਂ ਜਿਹੜੇ ਸੁਰ ਨੂੰ ਸ਼ੜਜ ਮੰਨ ਲਿਆ, ਉਹੋ ਹੀ ਸੁਰ ਸ਼ੜਜ ਸਮਝਿਆ ਜਾਂਦਾ ਹੈ। ਸ਼ੜਜ ਤੋਂ ਬਾਅਦ ਛੇਵਾਂ ਸੁਰ ਮੱਧਮ ਅਤੇ ਅੱਠਵਾਂ ਸੁਰ ਪੰਚਮ ਹੁੰਦਾ ਹੈ। ਜੇਕਰ ਛੇਵੇਂ ਸੁਰ ਮੱਧਮ ਨੂੰ ਸ਼ੜਜ ਮੰਨ ਲਿਆ ਜਾਵੇ ਤਾਂ ਤਾਰ ਸਪਤਕ ਦਾ ਸ਼ੜਜ ਪੰਚਮ ਬਣ ਜਾਵੇਗਾ।

ਫਿਰ ਸਹੀ ਨਤੀਜਾ ਤਾਂ ਇਹ ਹੋਇਆ ਕਿ ਕਿਸੇ ਵੀ ਸੁਰ ਨੂੰ ਸ਼ੜਜ ਮੰਨ ਲਵੋ ਤਾਂ ਉਸ ਦਾ ਛੇਵਾਂ ਸੁਰ ਮੱਧਮ ਅਤੇ ਅੱਠਵੇਂ ਸੁਰ ਨੂੰ ਪੰਚਮ ਬਣਨਾ ਹੀ ਪਵੇਗਾ।

ਸੋ ਮੇਰਾ ਤਾਂ ਇਹ ਵੀ ਵਿਚਾਰ ਹੈ ਕਿ ਉਹ ਨਿਸ਼ਾਦ ਨਹੀਂ ਹੈ, ਉਹ ਮੱਧਮ ਦਾ ਹੀ ਦੂਸਰਾ ਸਰੂਪ ਹੈ ਕਿਉਂਕਿ ਮੱਧ ਸਪਤਕ ਦੇ ਸ਼ੜਜ ਨੂੰ ਮੰਨ ਕੇ ਭਾਵ ਪਹਿਲੇ ਚਿੱਟੇ ਸੁਰ ਨੂੰ ਸ਼ੜਜ ਬਣਾਉਂਦੇ ਹਾਂ ਤਾਂ ਸ਼ੜਜ ਤੋਂ ਇਕ ਸੁਰ ਨੀਵਾਂ ਨਿਸ਼ਾਦ ਬਣਦਾ ਹੈ। ਜੇਕਰ ਮੰਦਰ ਸਪਤਕ ਦੇ ਮੱਧਮ ਨੂੰ ਸ਼ੜਜ ਬਣਾ ਲਿਆ ਜਾਵੇ ਤਾਂ ਉਹੋ ਹੀ ਛੇਵਾਂ ਸੁਰ ਮੱਧਮ ਬਣ ਜਾਵੇਗਾ।

ਜੇਕਰ ਮੰਦਰ ਸਪਤਕ ਦੇ ਮੱਧਮ ਸੁਰ 'ਤੇ ਸ਼ੜਜ ਸੁਰ ਕੀਤਾ ਜਾਵੇ ਤਾਂ ਉਸ ਦਾ ਛੇਵਾਂ ਸੁਰ ਨਿਸ਼ਾਦ ਬਣਦਾ ਹੈ ਅਤੇ ਉਸੇ ਛੇਵੇਂ ਸੁਰ ਨੂੰ ਜਿਹੜਾ ਨਿਸ਼ਾਦ ਬਣਿਆ ਹੈ, ਉਸ ਨੂੰ ਅਸੀਂ ਮੱਧਮ ਆਖਦੇ ਹਾਂ।

ਇਸ ਕਰਕੇ ਪੰਚਮ ਦੀ ਜੋੜੀ ਦਾ ਕਦੇ ਵਿਖਾਦ ਨਹੀਂ ਪੈਂਦਾ ਪਰ ਮੱਧਮ ਦੀ ਜੋੜੀ ਦਾ ਵਿਖਾਦ ਪੈਂਦਾ ਹੈ। ਸਪਤਕ ਵਿਚ ਮੱਧਮ ਨੂੰ ਕਿਤੇ ਵੀ ਅਸਥਾਨ ਦੇ ਦਿਓ, ਇਸਨੇ ਉਥੇ ਹੀ ਕਮਜ਼ੋਰ ਰਹਿਣਾ ਹੈ।

ਸੰਗੀਤਕ ਦ੍ਰਿਸ਼ਟੀਕੋਣ ਨਾਲ ਜੇ ਵੇਖੀਏ ਤਾਂ ਇੰਝ ਸਪੱਸ਼ਟ ਹੁੰਦਾ ਹੈ ਕਿ ਗਾਇਕ ਜਿਥੇ ਵੀ ਆਪਣਾ ਸੁਰ ਰੱਖ ਕੇ ਗਾਉਣਾ ਚਾਹਵੇ, ਉਹੋ ਹੀ ਸੁਰ ਗਾਇਕ ਦੇ ਸ਼ੜਜ ਦਾ ਸਥਾਨ ਲੈ ਲੈਂਦਾ ਹੈ। ਸੋ ਅੱਜ ਤੀਕ ਪੱਕਾ ਜਾਂ ਸਹੀ ਟੀਚਾ ਪ੍ਰਾਪਤ ਨਹੀਂ ਹੋਇਆ ਕਿ ਸ਼ੜਜ ਜ਼ਰੂਰ ਇਸ ਜਗ੍ਹਾ 'ਤੇ ਹੀ ਹੋਣਾ ਚਾਹੀਦਾ ਹੈ।

ਸੋ ਸ਼ੜਜ ਨੂੰ ਸਹੀ ਅਸਥਾਨ 'ਤੇ ਪ੍ਰਗਟਾਉਣ ਲਈ ਕਿ ਸ਼ੜਜ ਕਿਹੜਾ ਅਤੇ ਕਿੱਥੇ ਹੈ, ਇਹ ਸਿਰਫ਼ ਸਾਡੇ ਸੰਗੀਤ ਵਿਚ ਹੀ ਝਗੜਾ ਹੈ ਪਰ ਜਿਹੜਾ ਪੱਛਮੀ ਸੰਗੀਤ ਹੈ ਉਸ ਵਿਚ ਜਿਥੇ ਵੀ ਕੋਈ ਆਵਾਜ਼ ਕੱਢਦਾ ਹੈ ਜਾਂ ਬੋਲਦਾ ਹੈ, ਉਥੇ ਹੀ ਸ਼ੜਜ-ਪੰਚਮ, ਸ਼ੜਜ-ਮੱਧਮ, ਸ਼ੜਜ-ਗੰਧਾਰ ਦੀਆਂ ਜੋੜੀਆਂ ਗੂੰਜਦੀਆਂ ਰਹਿੰਦੀਆਂ ਹਨ।

ਕਿਉਂਕਿ ਜਿਹੜੀ ਉਨ੍ਹਾਂ ਦੀ ਗਾਇਕੀ ਹੈ ਉਹ ਡਿਉਢੀ ਹੈ, ਭਾਵ ਕਿ ਉਹ ਡਿਉਢਾ ਉੱਚਾ ਕਰ ਕੇ ਗਾਉਂਦੇ ਹਨ। ਸਾਡੀ ਗਾਇਕੀ ਵਿਚ ਦੁੱਗਣਾ ਉੱਚਾ ਗਾਇਆ ਜਾਂਦਾ ਹੈ। ਡਿਉਢਾ ਉੱਚਾ ਗਾਉਣ ਵਾਲਿਆਂ ਵਿਚਕਾਰ ਕੋਈ ਝਗੜਾ ਨਹੀਂ, ਕਿਉਂਕਿ ਇਕ ਨੇ ਸ਼ੜਜ ਨੂੰ 'ਸਾ' ਮੰਨ ਕੇ, ਦੂਸਰੇ ਨੇ ਮੱਧਮ ਨੂੰ 'ਸਾ' ਮੰਨ ਕੇ ਗਾਉਣਾ ਸ਼ੁਰੂ ਕਰ ਦਿੱਤਾ। ਇਸੇ ਪ੍ਰਕਾਰ 'ਸਾ' ਨੂੰ 'ਪ' ਅਤੇ 'ਪ' ਨੂੰ 'ਸਾ' ਮੰਨ ਕੇ ਵੀ ਗਾਉਂਦੇ ਹਨ।

# ਸੁਰ ਸੂਖਮ ਵਿਚਾਰ

ਪੁਰਾਤਨ ਸੰਗੀਤ ਵਿਦਵਾਨ ਗ੍ਰੰਥ, ਪੁਸਤਕਾਂ, ਕਿਤਾਬਾਂ ਆਦਿਕ ਪੜ੍ਹਿਆ ਨਹੀਂ ਸਨ ਕਰਦੇ। ਆਮ ਤੌਰ 'ਤੇ ਕਿਰਿਆਤਮਕ ਕਿਰਿਆ 'ਤੇ ਹੀ ਵਿਸ਼ਵਾਸ ਕਰਿਆ ਕਰਦੇ ਸਨ। ਉਦਾਹਰਣ ਦੇ ਤੌਰ 'ਤੇ ਜੇਕਰ ਸ਼ਸਤਰ ਵਿੱਦਿਆ ਸਿੱਖਣੀ ਹੁੰਦੀ ਤਾਂ ਉਹ ਗੁਰੂ ਪਾਸੋਂ ਵਿੱਦਿਆ ਪ੍ਰਾਪਤ ਕਰ ਕੇ ਅਭਿਆਸ ਕਰਦੇ ਅਤੇ ਪੂਰਨ ਤੌਰ 'ਤੇ ਸ਼ਸਤਰ ਵਿੱਦਿਆ ਵਿਚ ਪਰਪੱਕ ਹੋਣ ਦੀ ਕੋਸ਼ਿਸ਼ ਕਰਦੇ।

ਜਦ ਉਨ੍ਹਾਂ ਨੂੰ ਆਪਣੇ ਆਪ 'ਤੇ ਪੂਰਨ ਵਿਸ਼ਵਾਸ ਹੋ ਜਾਂਦਾ ਕਿ ਮੇਰੇ ਵਿਚ ਹੁਣ ਕੋਈ ਕਮੀ ਨਹੀਂ ਅਤੇ ਗੁਰੂ ਦੇ ਦੱਸੇ ਹੋਏ ਅਨੁਸਾਰ ਮੇਰਾ ਅਭਿਆਸ ਪੂਰਾ ਹੋ ਗਿਆ ਹੈ; ਤਾਂ ਉਹ ਜਾ ਕੇ ਆਪਣੇ ਗੁਰੂ ਨੂੰ ਆਪਣੀ ਕਰਤੱਵ ਵਿੱਦਿਆ ਦਿਖਾਉਂਦੇ ਸਨ ਅਤੇ ਗੁਰੂ ਵੀ ਉਨ੍ਹਾਂ ਨੂੰ ਉਸ ਵਿੱਦਿਆ ਵਿਚ ਪੂਰਾ ਉਤਰਦਿਆਂ ਵੇਖ ਪ੍ਰਸੰਨਤਾ ਨਾਲ ਜਾਣ ਦੀ ਆਗਿਆ ਦਿੰਦੇ ਸਨ।

ਇਸੇ ਪ੍ਰਕਾਰ ਹੀ ਡਾਕਟਰੀ, ਆਯੁਰਵੈਦਿਕ, ਹਿਕਮਤ, ਚਿੱਤਰਕਾਰੀ, ਨਿਰਤਕਾਰੀ, ਮੂਰਤੀ-ਕਲਾ, ਵਸਤੂ-ਕਲਾ ਆਦਿਕ ਸਾਰੀਆਂ ਵਿਦਿਆਵਾਂ ਵੀ ਬੜੀ ਸਾਧਨਾ ਅਤੇ ਮਿਹਨਤ ਦੁਆਰਾ ਹੀ ਪ੍ਰਾਪਤ ਕਰਦੇ ਸਨ।

ਪਰ ਸੂਖਮ ਹੋਣ ਕਰਕੇ ਸੰਗੀਤ ਵਰਗੇ ਕੋਮਲ ਹੁਨਰ ਨੂੰ ਪ੍ਰਾਪਤ ਕਰਨਾ ਤਾਂ ਸਭ ਤੋਂ ਜ਼ਿਆਦਾ ਕਠਿਨ ਸੀ। ਵਿਦਿਆਰਥੀ ਨੂੰ ਆਪਣੇ ਉਸਤਾਦ ਕੋਲੋਂ ਵਿੱਦਿਆ ਪ੍ਰਾਪਤ ਕਰਨ ਲਈ ਕਾਫ਼ੀ ਸਮਾਂ ਬਤੀਤ ਕਰਨਾ ਪੈਂਦਾ ਸੀ।

ਸ਼ਸਤਰ ਵਿੱਦਿਆ ਵਿਚ ਜ਼ਿਆਦਾ ਨੇਤ੍ਰਾਂ ਅਤੇ ਹੱਥਾਂ ਦੀ ਕਰਤੱਵ ਵਿੱਦਿਆ ਸੀ। ਹਿਕਮਤ (ਜਿਸ ਨੂੰ ਹਿੱਕ ਦੀ ਮਤ ਵੀ ਕਿਹਾ ਜਾਂਦਾ ਹੈ) ਦਿਮਾਗ਼ ਅਤੇ ਹੱਥੀਂ ਕਿਰਿਆ ਦਾ ਹੀ ਪ੍ਰਤਾਪ ਹੁੰਦਾ ਸੀ।

ਪਰ ਸੰਗੀਤ-ਕਲਾ ਲਈ ਮਨ ਦੀ ਇਕਾਗਰਤਾ, ਬੁੱਧੀ ਦੀ ਤੀਛਣਤਾ, ਆਤਮਕ ਸ਼ੁੱਧਤਾ, ਸ੍ਰਵਣ ਸ਼ਕਤੀ ਅਤੇ ਸੁਰੀਲੇ ਕੰਠ ਦੀ ਅਤੀ ਜ਼ਰੂਰਤ ਹੁੰਦੀ ਸੀ ਅਤੇ ਤਾਂ ਹੀ ਇਸ ਸੰਗੀਤ ਵਰਗੇ ਮਹਾਨ ਗੁਣ ਦੀ ਪ੍ਰਾਪਤੀ ਹੁੰਦੀ ਹੈ।

ਸਾਰੀਆਂ ਕਲਾਵਾਂ ਵਿੱਚੋਂ ਜੇਕਰ ਜ਼ਿਆਦਾ ਉੱਤਮ ਮੰਨੀ ਗਈ ਹੈ, ਤਾਂ ਸੰਗੀਤ ਕਲਾ ਹੀ ਮੰਨੀ ਗਈ ਹੈ, ਕਿਉਂਕਿ ਸੰਗੀਤ ਕਲਾ ਸੂਖਮ, ਮਿੱਠੀ, ਮਧੁਰ, ਕੋਮਲ, ਮਨ-ਲੁਭਾਊ ਪ੍ਰਭਾਵਸ਼ਾਲੀ ਅਤੇ ਸਾਰਿਆਂ ਨੂੰ ਮੋਹਿਤ ਕਰਨ ਵਾਲੀ ਹੈ। ਗਾਇਕ ਲੋਕ ਆਪਣੇ ਕੰਠ ਵਿਚ ਕੋਮਲਤਾ ਪੈਦਾ ਕਰ ਕੇ ਸਰੋਤਾਵਾਂ 'ਤੇ ਪ੍ਰਭਾਵ ਪਾ ਕੇ ਉਨ੍ਹਾਂ ਨੂੰ ਕੀਲ ਲੈਂਦੇ ਸਨ।

ਜਦ ਉਹ ਗਲੇ ਦੀ ਤਿਆਰੀ ਲਈ ਸੁਰ ਦੀ ਸਾਧਨਾ ਕਰਦੇ ਸਨ, ਤਾਂ ਉਨ੍ਹਾਂ ਨੂੰ ਮੇਲ, ਥਾਟ ਜਾਂ ਮੂਰਛਨਾਵਾਂ ਦੀ ਲੋੜ ਪੈਂਦੀ ਸੀ। ਸਭ ਤੋਂ ਪਹਿਲਾਂ ਉਹ ਥਾਟ ਜਾਂ ਮੂਰਛਨਾਵਾਂ ਦੀ ਸਾਧਨਾ ਕਰਿਆ ਕਰਦੇ ਸਨ। ਜਿਵੇਂ ਕਿ ਬਿਲਾਵਲ ਇਕ ਸ਼ੁੱਧ ਸੁਰਾਂ ਦਾ ਥਾਟ ਹੈ। ਉਸ ਥਾਟ ਦੇ ਸੁਰ ਕ੍ਰਮ ਅਨੁਸਾਰ ਆਰੋਹ-ਅਵਰੋਹ ਨੂੰ ਤਾਨ ਦੁਆਰਾ ਆਲਾਪ ਕਰਦਿਆਂ ਹੋਇਆਂ ਫਿਰ ਦੁਬਾਰਾ ਸ਼ੜਜ ਨੂੰ ਛੱਡ ਕੇ ਨਿਸ਼ਾਦ ਤੋਂ ਆਰੋਹ-ਅਵਰੋਹ ਆਰੰਭ

ਕਰਦੇ ਸਨ, ਜਿਸ ਨੂੰ ਕਿਸੇ ਵੀ ਥਾਟ ਦੇ ਨਾਮ ਨਾਲ ਸੰਬੋਧਨ ਕੀਤਾ ਜਾ ਸਕਦਾ ਹੈ। ਜਿਵੇਂ: ਸ਼ੜਜ ਤੋਂ ਆਰੰਭ: ਸਾ ਰੇ ਗ ਮ ਪ ਧ ਨੀ ਸਾਂ, ਸਾਂ ਨੀ ਧ ਪ ਮ ਗ ਰੇ ਸਾ।

ਨਿਸ਼ਾਦ ਤੋਂ ਆਰੰਭ: ਨ਼ੀ ਸਾ ਰੇ ਗ ਮ ਪ ਧ ਨੀ, ਨੀ ਧ ਪ ਮ ਗ ਰੇ ਸਾ ਨ਼ੀ ਆਦਿਕ।

ਇਸ ਪ੍ਰਕਾਰ ਕ੍ਰਮ ਬਾਇ ਕ੍ਰਮ ਤਰਤੀਬਵਾਰ ਹਰ ਵਾਰੀ ਇਕ-ਇਕ ਸੁਰ ਛੱਡਦੇ ਹੋਏ ਅਤੇ ਪਿਛਲਾ ਸੁਰ ਲੈਂਦੇ ਹੋਏ; ਜਿਵੇਂ ਕਿ ਧ਼ ਨ਼ੀ ਸਾ ਰੇ ਗ ਮ ਪ ਧ, ਧ ਪ ਮ ਗ ਰੇ ਸਾ ਨ਼ੀ ਧ਼ ਆਦਿਕ ਆਰੋਹ-ਅਵਰੋਹ ਦੀ ਕਿਰਿਆ ਰਾਹੀਂ ਮੂਰਛਨਾ ਅਤੇ ਥਾਟਾਂ ਦੁਆਰਾ ਆਪਣੇ ਸੁਰ ਦੀ ਸਾਧਨਾ ਕਰਿਆ ਕਰਦੇ ਸਨ।

ਪੁਰਾਤਨ ਕਾਲ ਵਿਚ ਕੁਲ ਤਿੰਨ ਗ੍ਰਾਮ ਹੁੰਦੇ ਸਨ ਅਤੇ ਹਰ ਇਕ ਗ੍ਰਾਮ ਦੀਆਂ ਸੱਤ ਸੱਤ ਮੂਰਛਨਾਵਾਂ ਬਣਦੀਆਂ ਸਨ। ਸੋ ਤਿੰਨਾਂ ਗ੍ਰਾਮਾਂ ਦੀਆਂ ਇੱਕੀ ਮੂਰਛਨਾਵਾਂ ਨੂੰ ਸਾਧਕ ਆਪਣੇ ਗਲੇ ਨੂੰ ਤਿਆਰ ਕਰਨ ਲਈ ਸਾਧਨ ਕਰਿਆ ਕਰਦੇ ਸਨ।

ਪਰ ਵਰਤਮਾਨ ਸਮੇਂ ਵਿਚ ਤਾਂ ਦਸਾਂ ਥਾਟਾਂ 'ਤੇ ਵੀ ਕੋਈ ਰਿਆਜ਼ ਕਰ ਕੇ ਰਾਜ਼ੀ ਨਹੀਂ। ਜੇਕਰ ਸ਼ੁੱਧ ਸੁਰਾਂ ਦੀਆਂ ਸਰਗਮਾਂ ਕਿਸੇ ਸ਼ਾਗਿਰਦ ਨੂੰ ਸਿਖਾ ਕੇ ਆਖੀਦਾ ਹੈ ਕਿ ਸਵੇਰੇ ਦੋ ਘੰਟੇ ਰੋਜ਼ ਉੱਠ ਕੇ ਇਹਨਾਂ ਸਰਗਮਾਂ ਦਾ ਰਿਆਜ਼ ਕਰਨਾ ਹੈ ਤਾਂ ਉਹ ਦਸਾਂ ਦੀ ਗਿਣਤੀ ਨੂੰ ਹੀ ਔਖਾ ਸਮਝਦਾ ਹੈ ਅਤੇ ਦਸਾਂ ਸਰਗਮਾਂ ਨੂੰ ਛੱਡ ਕੇ ਪਹਿਲੇ ਦੋ ਚਾਰ ਅਲੰਕਾਰ ਹੀ ਗਾ-ਵਜਾ ਕੇ ਭਜਨ ਜਾਂ ਸ਼ਬਦ ਸ਼ੁਰੂ ਕਰ ਦਿੰਦਾ ਹੈ।

ਸੋ ਅਜੋਕੇ ਸੰਗੀਤ ਵਿਚ ਪ੍ਰੈਕਟੀਕਲ ਦੀ ਬਜਾਏ ਥਿਊਰਟੀਕਲ ਹੀ ਰਹਿ ਗਿਆ ਹੈ, ਭਾਵ ਕਿ ਪ੍ਰਤੱਖ ਕਿਰਿਆ ਵੱਲ ਧਿਆਨ ਨਾ ਦਿੰਦਿਆਂ ਹੋਇਆਂ ਲਿਖਤ ਕਿਰਿਆ ਵੱਲ ਹੀ ਜ਼ੋਰ ਦਿੱਤਾ ਜਾਂਦਾ ਹੈ।

ਪਰ ਅੱਜ ਵੀ ਗਵਾਲੀਅਰ, ਪੂਨਾ, ਸਤਾਰਾ, ਬੰਬਈ, ਮੇਰਠ, ਪਟਿਆਲਾ, ਅੰਮ੍ਰਿਤਸਰ ਆਦਿਕ ਘਰਾਣਿਆਂ ਵਿੱਚੋਂ ਕੋਈ ਕੋਈ ਵਿਰਲੇ ਰਿਆਜ਼ੀ ਸੰਗੀਤ ਕੀਰਤਨ-ਕਾਰ ਮਿਲਦੇ ਹਨ।

ਸੰਨ 1965 ਵਿਚ ਮੈਂ ਪੰਡਿਤ ਰਵੀ ਸ਼ੰਕਰ ਜੀ ਕੋਲ ਸਿਤਾਰ ਦੀ ਸਿੱਖਿਆ ਲੈਣ ਲਈ ਗਿਆ। ਉਥੇ ਉਨ੍ਹਾਂ ਦੇ ਸ਼ਾਗਿਰਦ ਕਰਤਿਕ ਕੁਮਾਰ ਮਿਲੇ। ਉਹ ਮੈਨੂੰ ਬੜੇ ਪ੍ਰੇਮ ਤੇ ਸ਼ਰਧਾ ਨਾਲ ਆਪਣੇ ਘਰ ਲੈ ਗਏ। ਉਥੇ ਅਸੀਂ ਦੋਵੇਂ ਸਿਤਾਰ ਵਜਾਉਣ ਲਈ ਸਿਤਾਰ ਸੁਰ ਕਰ ਕੇ ਬੈਠੇ ਹੀ ਸੀ ਕਿ ਉਸ ਵੇਲੇ ਮੇਰੇ ਕੰਨਾਂ ਵਿਚ ਸੰਗੀਤ ਦੀ ਇਕ ਮਿੱਠੀ ਧੁਨ ਸੁਣਾਈ ਦਿੱਤੀ। ਉਸ ਆਵਾਜ਼ ਨੂੰ ਮੈਂ ਕਾਫ਼ੀ ਦੇਰ ਸੁਣਦਾ ਰਿਹਾ। ਸੋ ਉਸ ਸੰਗੀਤ-ਮਈ ਆਵਾਜ਼ ਰਾਹੀਂ ਇਹ ਸਮਝ ਲੱਗੀ ਕਿ ਕੋਈ ਪੂਰਵੀ ਥਾਟ ਦੇ ਸੁਰ ਆਲਾਪ ਰਿਹਾ ਹੈ। ਪਰ ਉਹ ਪੂਰਵੀ ਥਾਟ ਦੇ ਕਿਸੇ ਵੀ ਰਾਗ ਦੇ ਸਰੂਪ ਨੂੰ ਬਣਾ ਨਹੀਂ ਸੀ ਰਿਹਾ, ਸਿਰਫ਼ ਵਾਰ ਵਾਰ ਨਿਮਨ-ਲਿਖੀਆਂ ਸੁਰਾਂ ਦਾ ਹੀ ਆਲਾਪ ਕਰੀ ਜਾ ਰਿਹਾ ਸੀ: ਨ਼ੀ ਰੁ ਗ, ਮੰ ਧੁ ਨੀ ਰੁ, ਨੀ ਧੁ ਪ ਮੰ ਗ ਮੰ ਰੁ, ਗ ਮੰ ਧੁ ਮੰ ਗ ਰੁ ਗ ਰੁ ਸਾ।

ਸੋ ਪੁੱਛਣ 'ਤੇ ਪਤਾ ਚੱਲਿਆ ਕਿ ਇਹ ਲੱਛਮੀ ਸ਼ੰਕਰ ਦੀ ਲੜਕੀ ਵਕਰ ਸੁਰਾਂ ਦੇ ਥਾਟ 'ਤੇ ਕਾਬੂ ਪਾਉਣ ਲਈ ਦੋ ਘੰਟੇ ਰੋਜ਼ ਤੜਕੇ ਉੱਠ, ਮਨ ਨੂੰ ਇਕਾਗਰ ਕਰ, ਆਪਣੇ ਗਲੇ ਨੂੰ ਤਿਆਰ ਕਰਨ ਲਈ ਸਾਧਨਾ ਸਾਧਦੀ ਹੈ।

ਐਨ ਇਸੇ ਤਰ੍ਹਾਂ ਇਹੋ ਜਿਹੇ ਜੋ ਗਾਇਕ ਪੁਰਸ਼ ਹਨ, ਉਹੋ ਹੀ ਦੁਨੀਆ ਵਿਚ ਮਾਣ ਪ੍ਰਾਪਤ ਕਰ ਕੇ 'ਸੰਗੀਤ ਕਲਾ' ਵਿਚ ਮਾਹਿਰ ਹੋ ਸਕਦੇ ਹਨ।

ਸੋ ਹੁਣ ਤੁਹਾਨੂੰ ਪ੍ਰਾਚੀਨ ਕਾਲ ਦੇ ਸ਼ੜਜ ਗ੍ਰਾਮ, ਮੱਧਮ ਗ੍ਰਾਮ, ਗੰਧਾਰ ਗ੍ਰਾਮ ਅਤੇ ਉਨ੍ਹਾਂ ਵਿੱਚੋਂ ਉਤਪੰਨ ਹੋਣ ਵਾਲੀਆਂ ਇੱਕੀ ਮੂਰਛਨਾਵਾਂ ਜੋ ਹਨ, ਉਨ੍ਹਾਂ ਦੇ ਨਾਮ ਜਾਤੀ, ਪੈਦਾਇਸ਼ ਆਦਿਕ ਵਿਸਥਾਰ ਪੂਰਵਕ ਦੱਸਾਂਗੇ।

# ਗ੍ਰਾਮ

ਗ੍ਰਾਮ ਸ਼ਬਦ ਦਾ ਅਰਥ ਹੈ ਪਿੰਡ। ਜਿਥੇ ਥੋੜੇ ਜਿਹੇ ਘਰ ਹੋਣ ਅਤੇ ਉਨ੍ਹਾਂ ਵਿਚ ਕੁਝ ਪਰਿਵਾਰ ਰਹਿੰਦੇ ਹੋਣ, ਉਨ੍ਹਾਂ ਦੇ ਸਮੁੱਚੇ ਰੂਪ ਨੂੰ ਪਿੰਡ ਜਾਂ ਗ੍ਰਾਮ ਕਹਿੰਦੇ ਹਨ। ਸੁਰਾਂ ਦੇ ਸਰੂਪ ਨੂੰ ਹੀ ਗ੍ਰਾਮ ਕਹਿੰਦੇ ਹਨ। ਦੂਸਰੇ ਸ਼ਬਦਾਂ ਵਿਚ ਸੁਰ ਸਮੂਹ ਦੇ ਸਰੂਪ ਨੂੰ ਹੀ ਗ੍ਰਾਮ ਜਾਂ ਪਿੰਡ ਕਹਿ ਕੇ ਪੁਕਾਰਿਆ ਜਾਂਦਾ ਹੈ। ਸੰਗੀਤ ਸ਼ਾਸਤਰਾਂ ਵਿਚ ਇਹ ਇਕ ਪ੍ਰਭਾਸ਼ਿਕ ਸ਼ਬਦ ਹੈ, ਜਿਸ ਦਾ ਅਰਥ ਹੈ ਸ਼ਰੁਤੀ ਅਤੇ ਸੁਰਾਂ ਦੇ ਰਹਿਣ ਦਾ ਸਥਾਨ। ਸੁਰ, ਸ਼ਰੁਤੀ ਅਤੇ ਗ੍ਰਾਮ ਇਹ ਤਿੰਨੋਂ ਇਤਨੇ ਨਜ਼ਦੀਕ ਹਨ ਕਿ ਕਿਸੇ ਇਕ ਦੀ ਸੰਪੂਰਨ ਵਿਆਖਿਆ ਵਿਚ ਬਾਕੀ ਦੋਹਾਂ ਚੀਜ਼ਾਂ ਦਾ ਆਉਣਾ ਜ਼ਰੂਰੀ ਹੈ। ਕਾਰਨ ਇਹ ਹੈ ਕਿ ਸ਼ਰੁਤੀ ਤੋਂ ਸੁਰ ਅਤੇ ਸੁਰ ਤੋਂ ਗ੍ਰਾਮ ਦੀ ਰਚਨਾ ਹੁੰਦੀ ਹੈ। ਸ਼ਰੁਤੀ ਰਚਨਾ ਦਾ ਮਤਲਬ ਹੈ ਸੁਰ ਰਚਨਾ ਅਤੇ ਸੁਰ ਰਚਨਾ ਦਾ ਮਤਲਬ ਹੈ ਗ੍ਰਾਮ ਰਚਨਾ। ਨਿਸ਼ਚਿਤ ਸ਼ਰੁਤੀਆਂ ਉੱਤੇ ਸਥਾਪਨ ਸੱਤ ਸੁਰਾਂ ਦੇ ਸਮੂਹ ਨੂੰ ਗ੍ਰਾਮ ਕਹਿੰਦੇ ਹਨ।

ਗ੍ਰਾਮ ਦੀ ਵਿਆਖਿਆ ਭਰਤ ਨੇ ਨਹੀਂ ਕੀਤੀ, ਬਲਕਿ ਸਾਰੰਗਦੇਵ, ਅਹੋਬਲ, ਮਤੰਗ, ਦਮੋਦਰ ਪੰਡਿਤ ਆਦਿਕ ਸੰਗੀਤ ਵਿਦਵਾਨਾਂ ਨੇ ਹੀ ਕੀਤੀ ਹੈ। ਉਨ੍ਹਾਂ ਨੇ ਆਪਣੇ ਗ੍ਰੰਥਾਂ ਵਿਚ ਲਿਖਿਆ ਹੈ ਕਿ ਸੁਰ ਅਤੇ ਸ਼ਰੁਤੀ ਦੇ ਇਕੱਠ ਨੂੰ ਗ੍ਰਾਮ ਦਾ ਨਾਮ ਦਿੱਤਾ ਗਿਆ ਅਤੇ ਦੂਸਰੇ ਸ਼ਬਦਾਂ ਵਿਚ ਸੁਰ-ਸ਼ਰੁਤੀ ਦੇ ਸਰੂਪ ਨੂੰ ਹੀ ਗ੍ਰਾਮ ਆਖ ਕੇ ਪੁਕਾਰਿਆ ਗਿਆ।

ਸੋ ਸੰਖੇਪ ਵਿਚ ਜਿਸ ਪ੍ਰਕਾਰ ਕਿਸੇ ਜਗ੍ਹਾ 'ਤੇ ਬਹੁਤ ਸਾਰੇ ਪਰਿਵਾਰ ਰਹਿੰਦੇ ਹੋਣ ਤਾਂ ਉਸ ਜਗ੍ਹਾ ਨੂੰ ਇਕ ਸਮੁੱਚਾ ਸ਼ਬਦ 'ਪਿੰਡ' ਕਹਿ ਕੇ ਪੁਕਾਰਿਆ ਜਾਂਦਾ ਹੈ। ਉਸੇ ਪ੍ਰਕਾਰ ਸੰਗੀਤ ਵਿਚ ਵੀ ਇਕ ਸਮੁੱਚਾ ਨਾਮ ਗ੍ਰਾਮ ਰੱਖਿਆ ਗਿਆ, ਜਿਸ ਵਿਚ ਸ਼ਰੁਤੀਆਂ ਅਤੇ ਸੁਰਾਂ ਦੇ ਪਰਿਵਾਰ ਰਹਿੰਦੇ ਹਨ।

ਗ੍ਰਾਮ ਕੁਲ ਤਿੰਨ ਮੰਨੇ ਗਏ ਹਨ—ਸ਼ੜਜ, ਮੱਧਮ ਅਤੇ ਗੰਧਾਰ। ਨਾਰਦ ਨੇ ਗੰਧਾਰ ਗ੍ਰਾਮ ਨੂੰ ਸਵਰਗਵਾਸੀ ਦੱਸਿਆ ਹੈ ਅਤੇ ਕਿਹਾ ਹੈ ਕਿ ਇਹ ਗ੍ਰਾਮ ਮਾਤ-ਲੋਕ ਵਿਚ ਪ੍ਰਯੋਗ ਨਹੀਂ ਕੀਤਾ ਜਾਂਦਾ। ਭਰਤ ਨੇ ਦੋ ਗ੍ਰਾਮਾਂ ਦਾ ਉਲੇਖ ਕੀਤਾ ਹੈ, ਸਾਰੰਗਦੇਵ ਨੇ ਤਿੰਨ ਦੱਸੇ ਹਨ ਅਤੇ ਦਮੋਦਰ ਪੰਡਿਤ ਨੇ ਤੀਸਰੇ ਗ੍ਰਾਮ ਨੂੰ ਗੁਪਤ ਦੱਸਿਆ ਹੈ। ਗੰਧਾਰ ਗ੍ਰਾਮ ਦਾ ਦੂਸਰਾ ਨਾਮ ਨਿਸ਼ਾਦ ਗ੍ਰਾਮ ਹੈ। ਇਹ ਗ੍ਰਾਮ ਮੂਰਛਨਾਵਾਂ ਦੇ ਆਸ਼ਿਰਤ ਹਨ। ਨਿਸ਼ਾਦ ਗ੍ਰਾਮ ਵਿਚ ਨਿਸ਼ਾਦ ਦੀਆਂ ਚਾਰ ਸ਼ਰੁਤੀਆਂ ਅਤੇ ਬਾਕੀ ਸੁਰਾਂ ਦੀਆਂ ਤਿੰਨ-ਤਿੰਨ ਸ਼ਰੁਤੀਆਂ ਹੁੰਦੀਆਂ ਹਨ।

ਸ੍ਰੀ ਭਾਤਖੰਡੇ ਜੀ ਦਾ ਕਹਿਣਾ ਹੈ ਕਿ ਗ੍ਰਾਮ ਰਚਨਾ ਪੁਰਾਤਨ ਸੰਗੀਤ ਵਿਚ ਹੀ ਉੱਤਮ ਰੂਪ ਨਾਲ ਪ੍ਰਯੋਗ ਹੁੰਦੀ ਸੀ। ਵਰਤਮਾਨ ਸੰਗੀਤ ਵਿਚ ਪ੍ਰਯੋਗ ਨਹੀਂ ਹੁੰਦੀ ਪਰ ਸੰਗੀਤ ਵਿਦਿਆਰਥੀਆਂ ਲਈ ਇਸ ਗ੍ਰਾਮ ਰਚਨਾ ਦੀ ਜਾਣਕਾਰੀ ਜ਼ਰੂਰੀ ਹੈ।

**1. ਸ਼ੜਜ ਗ੍ਰਾਮ :** ਇਸ ਗ੍ਰਾਮ ਵਿਚ 'ਚਤੁਸ਼ ਚਤੁਸ਼ ਚੈਵ' ਦੇ ਸਿਧਾਂਤ ਅਨੁਸਾਰ

ਸ਼ੜਜ, ਮੱਧਮ ਅਤੇ ਪੰਚਮ ਵਿਚ ਚਾਰ-ਚਾਰ, ਰਿਸ਼ਭ ਅਤੇ ਧੈਵਤ ਵਿਚ ਤਿੰਨ-ਤਿੰਨ ਅਤੇ ਗੰਧਾਰ ਅਤੇ ਨਿਸ਼ਾਦ ਵਿਚ ਦੋ-ਦੋ ਸ਼ਰੁਤੀਆਂ ਸਵੀਕਾਰ ਕਰ ਕੇ ਹਰ ਇਕ ਸੁਰ ਨੂੰ ਅਖ਼ੀਰਲੀ ਸ਼ਰੁਤੀ 'ਤੇ ਕਾਇਮ ਕੀਤਾ ਤਾਂ ਇਹ ਸ਼ੜਜ ਗ੍ਰਾਮ ਕਹਿਲਾਇਆ। ਜੇਕਰ ਇਹਨਾਂ ਸੁਰਾਂ ਵਿਚ ਇਕ ਸ਼ਰੁਤੀ ਦਾ ਵੀ ਫ਼ਰਕ ਹੋ ਜਾਵੇ ਤਾਂ ਸ਼ੜਜ ਗ੍ਰਾਮ ਤੋਂ ਬਦਲ ਕੇ ਕੋਈ ਹੋਰ ਗ੍ਰਾਮ ਬਣ ਜਾਵੇਗਾ। ਸ਼ੜਜ ਗ੍ਰਾਮ ਵਿਚ 'ਸ਼ੜਜ-ਪੰਚਮ' ਭਾਵ ਹੁੰਦਾ ਹੈ ਅਤੇ ਇਸ ਵਿਚ 'ਸਾ-ਪ, ਰੇ-ਧ, ਗ-ਨੀ, ਮ-ਸਾਂ' ਆਦਿਕ ਸੁਰ ਜੋੜੀਆਂ ਬਣਦੀਆਂ ਹਨ।

**2. ਮੱਧਮ ਗ੍ਰਾਮ :** ਸ਼ੜਜ ਗ੍ਰਾਮ ਦੇ ਪੰਚਮ ਸੁਰ ਦੀ ਇਕ ਸ਼ਰੁਤੀ ਘੱਟ ਕਰਨ ਨਾਲ ਮੱਧਮ ਗ੍ਰਾਮ ਬਣਦਾ ਹੈ। ਇਸ ਗ੍ਰਾਮ ਵਿਚ ਪੰਚਮ ਸੋਲ੍ਹਵੀਂ ਸ਼ਰੁਤੀ ਉੱਤੇ ਆ ਜਾਂਦਾ ਹੈ। ਫਲਸਰੂਪ ਪੰਚਮ ਤਿੰਨ ਸ਼ਰੁਤੀਆਂ ਦਾ ਅਤੇ ਧੈਵਤ ਚਾਰ ਸ਼ਰੁਤੀਆਂ ਦਾ ਬਣ ਜਾਂਦਾ ਹੈ। ਮੱਧਮ ਗ੍ਰਾਮ ਵਿਚ 'ਸ਼ੜਜ-ਮੱਧਮ' ਭਾਵ ਹੁੰਦਾ ਹੈ ਅਤੇ ਇਸ ਵਿਚ 'ਸਾ-ਮ, ਰੇ-ਪ, ਗ-ਧ, ਮ-ਨੀ, ਪ-ਸਾਂ' ਆਦਿਕ ਸੁਰ ਜੋੜੀਆਂ ਬਣਦੀਆਂ ਹਨ।

**3. ਗੰਧਾਰ ਗ੍ਰਾਮ :** ਇਸ ਨੂੰ ਨਿਸ਼ਾਦ ਗ੍ਰਾਮ ਵੀ ਕਿਹਾ ਜਾਂਦਾ ਹੈ। ਇਸ ਗ੍ਰਾਮ ਵਿਚ ਨਿਸ਼ਾਦ ਸੁਰ ਚਾਰ ਸ਼ਰੁਤੀਆਂ ਦਾ ਬਣ ਜਾਂਦਾ ਹੈ ਅਤੇ ਬਾਕੀ ਸੁਰ ਤਿੰਨ-ਤਿੰਨ ਸ਼ਰੁਤੀਆਂ ਦੇ ਰਹਿ ਜਾਂਦੇ ਹਨ। ਇਸ ਗ੍ਰਾਮ ਵਿਚ ਸੁਰ-ਸੰਵਾਦ ਦੀਆਂ ਜੋੜੀਆਂ ਇਸ ਪ੍ਰਕਾਰ ਹਨ : 'ਸਾ-ਗ, ਰੇ-ਮ, ਗ-ਪ, ਮ-ਧ, ਪ-ਨੀ, ਧ-ਸਾਂ' ਆਦਿਕ। ਇਹਨਾਂ ਜੋੜੀਆਂ ਵਿੱਚੋਂ 'ਪ-ਨੀ' ਅਤੇ 'ਧ-ਸਾਂ' ਵਿਚ ਸੱਤ-ਸੱਤ ਸ਼ਰੁਤੀਆਂ ਦਾ ਅੰਤਰ ਅਤੇ ਬਾਕੀਆਂ ਵਿਚ ਛੇ-ਛੇ ਸ਼ਰੁਤੀਆਂ ਦਾ ਅੰਤਰ ਹੈ। ਇਸ ਗ੍ਰਾਮ ਦਾ ਪ੍ਰਯੋਗ ਗੰਧਰਵਾਂ ਦੁਆਰਾ 'ਦੇਵ-ਲੋਕ' ਵਿਚ ਹੁੰਦਾ ਹੈ; ਮਾਤ-ਲੋਕ ਵਿਚ ਨਹੀਂ।

ਇਸ ਗ੍ਰਾਮ ਬਾਰੇ ਇਹ ਵੀ ਦੱਸਿਆ ਗਿਆ ਹੈ ਕਿ ਇਹ ਗ੍ਰਾਮ ਕਿਸੇ ਪ੍ਰਕਾਰ ਧਰਤੀ ਤੋਂ ਚੱਲ ਕੇ ਦੇਵ-ਲੋਕ ਵਿਚ ਪਹੁੰਚ ਗਿਆ ਹੈ। ਵਾਸਤਵ ਵਿਚ ਇਹ ਨਿਸ਼ਾਦ ਗ੍ਰਾਮ ਸੀ, ਕਿਉਂਕਿ ਇਸ ਦਾ ਆਰੰਭ ਨਿਸ਼ਾਦ ਸੁਰ ਤੋਂ ਹੁੰਦਾ ਸੀ ਪਰ ਗੰਧਰਵਾਂ ਦੁਆਰਾ ਇਸ ਦਾ ਪ੍ਰਯੋਗ ਹੋਣ ਦੇ ਕਾਰਨ ਇਸ ਦਾ ਨਾਮ ਗੰਧਰਵ ਗ੍ਰਾਮ ਪਿਆ। ਫਿਰ ਅੱਗੇ ਚੱਲ ਕੇ ਇਸ ਦਾ ਬਦਲਵਾਂ ਰੂਪ 'ਗੰਧਾਰ ਗ੍ਰਾਮ' ਹੋ ਗਿਆ। ਹੁਣ ਗੰਧਾਰ ਗ੍ਰਾਮ ਦੇ ਸੁਰ ਇਸ ਪ੍ਰਕਾਰ ਹੋਣਗੇ। ਰਿਸ਼ਭ ਸੁਰ ਇਕ ਸ਼ਰੁਤੀ ਨੀਚੇ ਉਤਰ ਕੇ ਛੇਵੀਂ ਸ਼ਰੁਤੀ 'ਤੇ, ਗੰਧਾਰ ਇਕ ਸ਼ਰੁਤੀ ਉਪਰ ਚੜ੍ਹ ਕੇ ਦਸਵੀਂ ਸ਼ਰੁਤੀ 'ਤੇ, ਧੈਵਤ ਇਕ ਸ਼ਰੁਤੀ ਨੀਚੇ ਉਤਰ ਕੇ ਉੱਨੀਵੀਂ ਸ਼ਰੁਤੀ 'ਤੇ, ਨਿਸ਼ਾਦ ਇਕ ਸ਼ਰੁਤੀ ਉਪਰ ਚੜ੍ਹ ਕੇ ਪਹਿਲੀ ਸ਼ਰੁਤੀ 'ਤੇ ਸਥਾਪਤ ਹੋਵੇਗਾ।

ਜਿਸ ਪ੍ਰਕਾਰ ਵੱਖੋ-ਵੱਖਰੇ ਪਿੰਡਾਂ ਵਿਚ ਭਿੰਨ-ਭਿੰਨ ਪ੍ਰਕਾਰ ਦੇ ਮਨੁੱਖ ਵੱਸਦੇ ਹਨ, ਉਸੇ ਪ੍ਰਕਾਰ ਵੱਖੋ-ਵੱਖਰੇ ਗ੍ਰਾਮਾਂ ਵਿਚ ਭਿੰਨ-ਭਿੰਨ ਫ਼ਾਸਲੇ ਉੱਤੇ ਸੁਰ ਰਹਿੰਦੇ ਹਨ। ਸੁਰਾਂ ਨੂੰ ਵੱਖੋ-ਵੱਖਰੇ ਢੰਗ ਨਾਲ ਸ਼ਰੁਤੀਆਂ ਉੱਤੇ ਸਥਾਪਤ ਕਰਨ ਲਈ ਪੁਰਾਣੇ ਜ਼ਮਾਨੇ ਵਿਚ ਗ੍ਰਾਮਾਂ ਦੀ ਉਤਪਤੀ ਹੋਈ।

# ਨਿਚੋੜ

ਉਪਰੋਕਤ ਵਰਣਨ ਤੋਂ ਇਹਨਾਂ ਤਿੰਨਾਂ ਗ੍ਰਾਮਾਂ ਵਿਚ ਸੁਰ-ਸੰਵਾਦ ਦਾ ਭੇਦ ਖ਼ਾਸ ਕਰਕੇ ਸਪੱਸ਼ਟ ਹੁੰਦਾ ਹੈ। ਸ਼ੜਜ ਗ੍ਰਾਮ ਵਿਚ ਪੰਚਮ ਚਾਰ ਸ਼ਰੁਤੀਆਂ ਦਾ ਅਤੇ ਧੈਵਤ ਤਿੰਨ ਸ਼ਰੁਤੀਆਂ ਦਾ, ਮੱਧਮ ਗ੍ਰਾਮ ਵਿਚ ਪੰਚਮ ਤਿੰਨ ਸ਼ਰੁਤੀਆਂ ਦਾ ਅਤੇ ਧੈਵਤ ਚਾਰ ਸ਼ਰੁਤੀਆਂ ਦਾ, ਗੰਧਾਰ ਗ੍ਰਾਮ ਵਿਚ ਸ਼ੜਜ, ਰਿਸ਼ਭ, ਗੰਧਾਰ, ਮੱਧਮ, ਪੰਚਮ, ਧੈਵਤ ਤਿੰਨ-ਤਿੰਨ ਸ਼ਰੁਤੀਆਂ ਦੇ ਅਤੇ ਨਿਸ਼ਾਦ ਚਾਰ ਸ਼ਰੁਤੀਆਂ ਦਾ ਹੈ। ਇਹੋ ਹੀ ਇਹਨਾਂ ਤਿੰਨਾਂ ਗ੍ਰਾਮਾਂ ਦਾ ਆਪਸ ਵਿਚ ਫ਼ਰਕ ਹੈ।

## 22 ਸ਼ਰੁਤੀਆਂ ਦੇ ਤਿੰਨ ਗ੍ਰਾਮ

| *ਸ਼ਰੁਤੀ ਨੰ:* | *ਸ਼ਰੁਤੀ ਨਾਮ* | *ਸ਼ੜਜ ਗ੍ਰਾਮ* | *ਮੱਧਮ ਗ੍ਰਾਮ* | *ਗੰਧਾਰ ਗ੍ਰਾਮ* |
|---|---|---|---|---|
| 1. | ਤੀਵਰਾ | | | ਨਿਸ਼ਾਦ |
| 2. | ਕੁਮੁਦਤੀ | | | |
| 3. | ਮੰਦਾ | | | |
| 4. | ਛੰਦੋਵਤੀ | ਸ਼ੜਜ | ਸ਼ੜਜ | ਸ਼ੜਜ |
| 5. | ਦਯਾਵਤੀ | | | |
| 6. | ਰੰਜਨੀ | | | ਰਿਸ਼ਭ |
| 7. | ਰਕਤਿਕਾ | ਰਿਸ਼ਭ | ਰਿਸ਼ਭ | |
| 8. | ਰੌਦਰੀ | | | |
| 9. | ਕਰੋਧੀ | ਗੰਧਾਰ | ਗੰਧਾਰ | |
| 10. | ਵਜਿਰਕਾ | | | ਗੰਧਾਰ |
| 11. | ਪ੍ਰਸਾਰਿਣੀ | | | |
| 12. | ਪ੍ਰੀਤਿ | | | |
| 13. | ਮਾਰਜਨੀ | ਮੱਧਮ | ਮੱਧਮ | ਮੱਧਮ |
| 14. | ਸ਼ਿਕਤੀ | | | |
| 15. | ਰਕਤਾ | | | |
| 16. | ਸੰਦੀਪਨੀ | | ਪੰਚਮ | ਪੰਚਮ |
| 17. | ਆਲਾਪਿਨੀ | ਪੰਚਮ | | |
| 18. | ਮੰਦਤੀ | | | |
| 19. | ਰੋਹਿਣੀ | | | ਧੈਵਤ |
| 20. | ਰਮਯਾ | ਧੈਵਤ | ਧੈਵਤ | |
| 21. | ਉਗਰਾ | | | |
| 22. | ਕਸ਼ੋਭਿਣੀ | ਨਿਸ਼ਾਦ | ਨਿਸ਼ਾਦ | |

**ਨੋਟ :** ਭਾਵੇਂ ਪੁਰਾਤਨ ਗ੍ਰੰਥਾਂ ਵਿਚ ਵੀ ਵੱਖੋ-ਵੱਖਰੇ ਢੰਗਾਂ ਨਾਲ ਸ਼ਰੁਤੀਆਂ ਅਤੇ ਗ੍ਰਾਮ ਦੱਸੇ ਗਏ ਹਨ ਪਰ ਬਹੁਮਤ ਇਸੇ ਪੱਖ ਵਿਚ ਹੈ, ਜਿਵੇਂ ਉਪਰੋਕਤ ਚਿੱਤਰ ਵਿਚ ਦਰਸਾਇਆ ਗਿਆ ਹੈ। ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਸਾਡੇ ਪਹਿਲੇ ਗ੍ਰੰਥਕਾਰ ਗ੍ਰਾਮ ਯੋਜਨਾ ਨਾਲ ਆਪਣੇ ਸ਼ੁੱਧ ਅਤੇ ਵਿਕਰਤ ਸੁਰ ਕਾਇਮ ਕਰ ਕੇ ਵੱਖੋ-ਵੱਖਰੇ ਮੇਲ ਬਣਾਉਂਦੇ ਹੋਣਗੇ, ਪਰ ਗ੍ਰਾਮ ਰਚਨਾ ਦਾ ਇਹ ਢੰਗ ਅੱਜ ਦੀ ਬਾਰਾਂ ਸੁਰਾਂ ਦੀ ਪ੍ਰਣਾਲੀ 'ਤੇ ਲਾਗੂ ਨਹੀਂ ਹੁੰਦਾ। ਇਸ ਲਈ ਵਰਤਮਾਨ ਸੰਗੀਤਕਾਰ ਪੁਰਾਣੀ ਗ੍ਰਾਮ ਯੋਜਨਾ ਨੂੰ ਅੱਜ ਦੇ ਸੰਗੀਤ ਲਈ ਵਿਅਰਥ ਸਮਝਦੇ ਹਨ। ਸੰਗੀਤ ਦੇ ਕੁਝ ਆਧੁਨਿਕ ਗ੍ਰੰਥਾਂ ਵਿਚ ਭਿੰਨ ਭਿੰਨ ਗ੍ਰਾਮਾਂ ਦਾ ਨਕਸ਼ਾ ਵਰਤਮਾਨ ਬਾਰਾਂ ਸੁਰਾਂ ਦੇ ਹਿਸਾਬ ਨਾਲ ਇਸ ਪ੍ਰਕਾਰ ਦਿੰਦੇ ਹਨ।

## ਵਰਤਮਾਨ ਗ੍ਰਾਮ ਚੱਕਰ

| 1. | ਸੁਰ ਸੰਖਿਆ | 1 | 3 | 5 | 6 | 8 | 10 | 12 | 1 | 3 | 5 |
|---|---|---|---|---|---|---|---|---|---|---|---|
| 2. | ਸ਼ੜਜ ਗ੍ਰਾਮ | ਸਾ | ਰੇ | ਗ | ਮ | ਪ | ਧ | ਨੀ | | | |
| 3. | ਗੰਧਾਰ ਗ੍ਰਾਮ | | | ਸਾ | ਰੇ | ਗ | ਮ | ਪ | ਧ | ਨੀ | |
| 4. | ਮੱਧਮ ਗ੍ਰਾਮ | | | | ਸਾ | ਰੇ | ਗ | ਮ | ਪ | ਧ | ਨੀ |

**ਨੋਟ :** ਸੁਰਾਂ ਦੇ ਉਪਰ ਜੋ ਨੰਬਰ ਦਿੱਤੇ ਗਏ ਹਨ, ਉਹ ਹਾਰਮੋਨੀਅਮ ਦੇ ਪਰਦੇ ਮੰਨ ਲਏ ਜਾਣ ਤਾਂ ਇਸ ਗ੍ਰਾਮ ਚੱਕਰ ਨਾਲ ਸਾਡੇ ਸ਼ੁੱਧ ਅਤੇ ਵਿਕਰਤ ਬਾਰਾਂ ਸੁਰ ਆਸਾਨੀ ਨਾਲ ਨਿਕਲ ਆਉਂਦੇ ਹਨ। ਕਿਉਂਕਿ ਹਾਰਮੋਨੀਅਮ ਵਾਜੇ ਦੀ ਜਿਸ ਚਾਬੀ ਜਾਂ ਪਰਦੇ ਨੂੰ ਸ਼ੜਜ ਮੰਨ ਲਿਆ ਜਾਂਦਾ ਹੈ, ਤਾਂ ਉਸ ਤੋਂ ਤੀਸਰੇ ਨੂੰ ਸ਼ੁੱਧ ਰਿਸ਼ਭ, ਪੰਜਵੇਂ ਨੂੰ ਸ਼ੁੱਧ ਗੰਧਾਰ, ਛੇਵੇਂ ਨੂੰ ਸ਼ੁੱਧ ਮੱਧਮ, ਅੱਠਵੇਂ ਨੂੰ ਪੰਚਮ, ਦਸਵੇਂ ਨੂੰ ਸ਼ੁੱਧ ਧੈਵਤ ਅਤੇ ਬਾਰ੍ਹਵੇਂ ਪਰਦੇ ਨੂੰ ਸ਼ੁੱਧ ਨਿਸ਼ਾਦ ਮੰਨਿਆ ਜਾਂਦਾ ਹੈ। ਇਸ ਪ੍ਰਕਾਰ ਇਹਨਾਂ ਸੱਤ ਸ਼ੁੱਧ ਸੁਰਾਂ ਨੂੰ ਸਥਾਪਿਤ ਕਰਨ ਨਾਲ ਸ਼ੜਜ ਗ੍ਰਾਮ ਬਣ ਗਿਆ ਅਤੇ ਜਿਸ ਨੂੰ ਅਸੀਂ ਆਪਣਾ ਬਿਲਾਵਲ ਥਾਟ ਕਹਿ ਸਕਦੇ ਹਾਂ। ਇਸ ਤੋਂ ਬਾਅਦ ਸ਼ੜਜ ਗ੍ਰਾਮ ਦੇ ਪੰਜਵੇਂ ਨੰਬਰ ਦੇ ਸ਼ੁੱਧ ਗੰਧਾਰ ਨੂੰ ਸ਼ੜਜ ਮੰਨ ਕੇ ਸੁਰ ਖਿੱਚੇ ਤਾਂ ਸਾਨੂੰ ਭੈਰਵੀ ਥਾਟ ਦੇ ਸਾਰੇ ਕੋਮਲ ਸੁਰ ਮਿਲ ਗਏ। ਕਿਉਂਕਿ ਇਥੇ ਗੰਧਾਰ ਸੁਰ ਨੂੰ ਸ਼ੜਜ ਮੰਨਿਆ ਸੀ, ਇਸ ਲਈ ਇਹ ਗੰਧਾਰ ਗ੍ਰਾਮ ਹੋਇਆ। ਇਸ ਤੋਂ ਬਾਅਦ ਸ਼ੜਜ ਗ੍ਰਾਮ ਦੇ ਛੇਵੇਂ ਨੰਬਰ ਦੇ ਮੱਧਮ ਸੁਰ ਨੂੰ ਸ਼ੜਜ ਮੰਨ ਕੇ ਸੁਰ ਖਿੱਚੇ, ਤਾਂ ਇਸ ਸਪਤਕ ਤੋਂ ਸਾਨੂੰ ਤੀਬਰ ਮੱਧਮ ਮਿਲ ਗਿਆ, ਜਿਸ ਨੂੰ ਅਸੀਂ ਕਲਿਆਣ ਥਾਟ ਕਹਿ ਸਕਦੇ ਹਾਂ। ਸੋ ਇਹ ਅਸੀਂ ਮੱਧਮ ਨੂੰ ਸ਼ੜਜ ਮੰਨਿਆ ਸੀ, ਇਸ ਲਈ ਇਹ ਮੱਧਮ ਗ੍ਰਾਮ ਹੋਇਆ।

ਗ੍ਰਾਮਾਂ ਦਾ ਇਹ ਵਿਵੇਚਨ ਆਧੁਨਿਕ (ਸਕੇਲਚੈਂਜ) ਦੀ ਦ੍ਰਿਸ਼ਟੀ ਨਾਲ ਭਾਵੇਂ ਉਪਯੋਗੀ ਸਿੱਧ ਹੋ ਸਕਦਾ ਹੈ, ਪਰ ਬਰੀਕੀ ਨਾਲ ਦੇਖਿਆ ਜਾਵੇ ਅਤੇ ਸੁਰਾਂ ਦੇ ਅੰਦੋਲਨਾਂ ਦਾ ਹਿਸਾਬ ਲਗਾ ਕੇ ਸਵਰਾਂਤਰਾਂ ਦੀ ਜਾਂਚ ਕੀਤੀ ਜਾਵੇ, ਤਾਂ ਪੜਚੋਲ ਗਣਿਤ ਦੀ ਕਸੌਟੀ 'ਤੇ ਠੀਕ ਨਹੀਂ ਉਤਰੇਗੀ। ਪਰ ਫਿਰ ਵੀ ਵਾਜੇ ਦੇ ਉਪਰ ਦਿੱਤੇ ਨਿਯਮ ਦੁਆਰਾ ਸ਼ੁੱਧ ਅਤੇ ਵਿਕਰਤ ਸੁਰ ਕੱਢਣ ਦਾ ਸੌਖਾ ਢੰਗ ਹੈ।

# ਮੂਰਛਨਾ

ਪੁਰਾਤਨ ਸਮੇਂ ਵਿਚ ਗ੍ਰਾਮਾਂ ਤੋਂ ਹੀ ਮੂਰਛਨਾ ਦੀ ਉਤਪਤੀ ਹੁੰਦੀ ਸੀ। ਕਿਸੇ ਵੀ ਇਕ ਗ੍ਰਾਮ ਦੇ ਸੱਤੇ ਸੁਰਾਂ ਨੂੰ ਵਾਰੋ ਵਾਰੀ ਹਰ ਇਕ ਸੁਰ ਨੂੰ ਸ਼ੜਜ ਮੰਨ ਕੇ ਆਰੋਹ-ਅਵਰੋਹ ਕਰਨ ਨਾਲ ਵੱਖੋ-ਵੱਖਰੀਆਂ ਮੂਰਛਨਾਵਾਂ ਬਣਦੀਆਂ ਸਨ। ਜਿਵੇਂ ਸ਼ੜਜ ਗ੍ਰਾਮ ਦੇ ਹਰ ਇਕ ਸੁਰ ਨੂੰ ਵਾਰੋ-ਵਾਰੀ ਸ਼ੜਜ ਮੰਨ ਕੇ ਉਸ ਦਾ ਆਰੋਹ-ਅਵਰੋਹ ਕੀਤਾ ਜਾਵੇ ਅਰਥਾਤ ਪਹਿਲੀ ਮੂਰਛਨਾ ਸ਼ੜਜ ਤੋਂ ਸ਼ੁਰੂ ਹੋ ਕੇ ਆਰੋਹ-ਅਵਰੋਹ ਕਰਨ ਨਾਲ ਸ਼ੜਜ ਗ੍ਰਾਮ ਦੇ ਸੁਰਾਂ ਦੀ ਤਰ੍ਹਾਂ ਹੋਵੇਗੀ।

ਇਥੇ ਸਾਨੂੰ ਇਹ ਖ਼ਿਆਲ ਰੱਖਣਾ ਚਾਹੀਦਾ ਹੈ ਕਿ ਪ੍ਰਾਚੀਨ ਕਾਲ ਗ੍ਰੰਥਕਰਤਾ ਆਪਣੇ ਸੁਰ ਅੰਤਮ ਸ਼ਰੁਤੀਆਂ 'ਤੇ ਸਥਾਪਿਤ ਕਰਦੇ ਸਨ। ਇਸ ਨਾਲ ਸ਼ੜਜ ਦੇ ਸੱਤ ਸੁਰ ਆਧੁਨਿਕ ਕਾਫੀ ਥਾਟ ਦੇ ਸਮਾਨ ਹੁੰਦੇ ਸਨ। ਦੂਸਰੀ ਮੂਰਛਨਾ ਮੰਦਰ ਸਪਤਕ ਦੇ ਨਿਸ਼ਾਦ ਤੋਂ ਆਰੰਭ ਹੋ ਕੇ ਬਣੇਗੀ।

ਇਸ ਪ੍ਰਕਾਰ ਇਕ ਗ੍ਰਾਮ ਤੋਂ ਸੱਤ ਮੂਰਛਨਾਵਾਂ ਪ੍ਰਾਪਤ ਹੁੰਦੀਆਂ ਹਨ ਅਤੇ ਕੁਲ ਤਿੰਨ ਗ੍ਰਾਮ ਮੰਨੇ ਜਾਂਦੇ ਹਨ। ਸੋ, ਤਿੰਨ ਗ੍ਰਾਮਾਂ ਦੀਆਂ ਕੁਲ ਇੱਕੀ ਮੂਰਛਨਾਵਾਂ ਬਣਦੀਆਂ ਹਨ। ਪਰ ਪੁਰਾਤਨ ਵਿਦਵਾਨ ਵਿਵਹਾਰ ਵਿਚ ਦੋ ਗ੍ਰਾਮ ਮੰਨਦੇ ਸਨ ਅਤੇ ਦੋ ਗ੍ਰਾਮਾਂ ਦੀਆਂ ਚੌਦਾਂ ਮੂਰਛਨਾਵਾਂ ਪ੍ਰਯੋਗ ਵਿਚ ਲਿਆਉਂਦੇ ਸਨ। ਤਿੰਨ ਗ੍ਰਾਮਾਂ ਦੀਆਂ ਇੱਕੀ ਮੂਰਛਨਾਂ ਇਸ ਪ੍ਰਕਾਰ ਹਨ।

## ਸ਼ੜਜ ਗ੍ਰਾਮ ਦੀਆਂ ਮੂਰਛਨਾਵਾਂ

| ਕ੍ਰਮ | ਮੂਰਛਨਾ | ਆਰੋਹ | ਅਵਰੋਹ |
|---|---|---|---|
| 1. | ਉਤਰ ਮੰਦਰਾਂ | ਸਾ ਰੇ ਗ ਮ ਪ ਧ ਨੀ | ਨੀ ਧ ਪ ਮ ਗ ਰੇ ਸਾ |
| 2. | ਰਜਨੀ | ਨ਼ੀ ਸਾ ਰੇ ਗ ਮ ਪ ਧ | ਧ ਪ ਮ ਗ ਰੇ ਸਾ ਨ਼ੀ |
| 3. | ਉਤਰਾਯਤਾ | ਧ਼ ਨ਼ੀ ਸਾ ਰੇ ਗ ਮ ਪ | ਪ ਮ ਗ ਰੇ ਸਾ ਨ਼ੀ ਧ਼ |
| 4. | ਸ਼ੁੱਧ ਸ਼ੜਜ | ਪ਼ ਧ਼ ਨ਼ੀ ਸਾ ਰੇ ਗ ਮ | ਮ ਗ ਰੇ ਸਾ ਨ਼ੀ ਧ਼ ਪ਼ |
| 5. | ਮਤਸਰੀ ਕ੍ਰਿਤਾ | ਮ਼ ਪ਼ ਧ਼ ਨ਼ੀ ਸਾ ਰੇ ਗ | ਗ ਰੇ ਸਾ ਨ਼ੀ ਧ਼ ਪ਼ ਮ਼ |
| 6. | ਅਸ਼ਵ-ਕ੍ਰਾਂਨਤਾ | ਗ਼ ਮ਼ ਪ਼ ਧ਼ ਨ਼ੀ ਸਾ ਰੇ | ਰੇ ਸਾ ਨ਼ੀ ਧ਼ ਪ਼ ਮ਼ ਗ਼ |
| 7. | ਅਭਿਰੁਦਗਤਾ | ਰ਼ੇ ਗ਼ ਮ਼ ਪ਼ ਧ਼ ਨ਼ੀ ਸਾ | ਸਾ ਨ਼ੀ ਧ਼ ਪ਼ ਮ਼ ਗ਼ ਰ਼ੇ |

## ਮੱਧਮ ਗ੍ਰਾਮ ਦੀਆਂ ਮੂਰਛਨਾਵਾਂ

| ਕ੍ਰਮ | ਮੂਰਛਨਾ | ਆਰੋਹ | ਅਵਰੋਹ |
|---|---|---|---|
| 1. | ਸੌਵੀਰੀ | ਮ ਪ ਧ ਨੀ ਸਾਂ ਰੇਂ ਗਂ | ਗਂ ਰੇਂ ਸਾਂ ਨੀ ਧ ਪ ਮ |
| 2. | ਹਰਿਣਾਸ਼ਵੀ | ਗ ਮ ਪ ਧ ਨੀ ਸਾਂ ਰੇਂ | ਰੇਂ ਸਾਂ ਨੀ ਧ ਪ ਮ ਗ |
| 3. | ਕਲੋਪਨਤਾ | ਰੇ ਗ ਮ ਪ ਧ ਨੀ ਸਾਂ | ਸਾਂ ਨੀ ਧ ਪ ਮ ਗ ਰੇ |
| 4. | ਸ਼ੁੱਧ-ਮਧਜਾ | ਸਾ ਰੇ ਗ ਮ ਪ ਧ ਨੀ | ਨੀ ਧ ਪ ਮ ਗ ਰੇ ਸਾ |
| 5. | ਮਾਰਗੀ | ਨ਼ੀ ਸਾ ਰੇ ਗ ਮ ਪ ਧ | ਧ ਪ ਮ ਗ ਰੇ ਸਾ ਨ਼ੀ |
| 6. | ਪੌਰਵੀ | ਧ਼ ਨ਼ੀ ਸਾ ਰੇ ਗ ਮ ਪ | ਪ ਮ ਗ ਰੇ ਸਾ ਨ਼ੀ ਧ਼ |
| 7. | ਹਰਸ਼ਯਕਾ | ਪ਼ ਧ਼ ਨ਼ੀ ਸਾ ਰੇ ਗ ਮ | ਮ ਗ ਰੇ ਸਾ ਨ਼ੀ ਧ਼ ਪ਼ |

## ਗੰਧਾਰ ਗ੍ਰਾਮ ਦੀਆਂ ਮੂਰਛਨਾਵਾਂ

| ਕ੍ਰਮ | ਮੂਰਛਨਾ | ਆਰੋਹ | ਅਵਰੋਹ |
|---|---|---|---|
| 1. | ਨੰਦਾ | ਨੀ ਸਾਂ ਰੇਂ ਗਂ ਮਂ ਪਂ ਧਂ | ਧਂ ਪਂ ਮਂ ਗਂ ਰੇਂ ਸਾਂ ਨੀ |
| 2. | ਵਿਸ਼ਾਲਾ | ਧ ਨੀ ਸਾਂ ਰੇਂ ਗਂ ਮਂ ਪਂ | ਪਂ ਮਂ ਗਂ ਰੇਂ ਸਾਂ ਨੀ ਧ |
| 3. | ਸੁ-ਮੁਖੀ | ਪ ਧ ਨੀ ਸਾਂ ਰੇਂ ਗਂ ਮਂ | ਮਂ ਗਂ ਰੇਂ ਸਾਂ ਨੀ ਧ ਪ |
| 4. | ਵਿਚਿਤਰਾ | ਮ ਪ ਧ ਨੀ ਸਾਂ ਰੇਂ ਗਂ | ਗਂ ਰੇਂ ਸਾਂ ਨੀ ਧ ਪ ਮ |
| 5. | ਰੋਹਿਣੀ | ਗ ਮ ਪ ਧ ਨੀ ਸਾਂ ਰੇਂ | ਰੇਂ ਸਾਂ ਨੀ ਧ ਪ ਮ ਗ |
| 6. | ਸੁਖਾ | ਰੇ ਗ ਮ ਪ ਧ ਨੀ ਸਾਂ | ਸਾਂ ਨੀ ਧ ਪ ਮ ਗ ਰੇ |
| 7. | ਆਲਾਪਾ | ਸਾ ਰੇ ਗ ਮ ਪ ਧ ਨੀ | ਨੀ ਧ ਪ ਮ ਗ ਰੇ ਸਾ |

ਪੁਰਾਤਨ ਗ੍ਰੰਥਕਾਰਾਂ ਨੇ ਗੰਧਾਰ ਗ੍ਰਾਮ ਨੂੰ ਨਿਸ਼ਾਦ ਗ੍ਰਾਮ ਕਿਹਾ ਹੈ। ਇਸ ਲਈ ਇਸ ਗ੍ਰਾਮ ਦੀ ਪਹਿਲੀ ਮੂਰਛਨਾ ਨਿਸ਼ਾਦ ਸੁਰ ਤੋਂ ਸ਼ੁਰੂ ਹੁੰਦੀ ਹੈ। ਗੰਧਾਰ ਗ੍ਰਾਮ ਦੀਆਂ ਸੱਤ ਮੂਰਛਨਾਵਾਂ ਲਈ 'ਦਰਪਣ ਕਰਤਾ' ਕਹਿੰਦਾ ਹੈ ਕਿ ਇਹਨਾਂ ਦਾ ਪ੍ਰਯੋਗ ਸਵਰਗ-ਲੋਕ ਭਾਵ ਦੇਵ-ਲੋਕ ਵਿਚ ਹੁੰਦਾ ਹੈ। ਇਸ ਲਈ ਵਿਸ਼ੇਸ਼ ਵਰਣਨ ਨਹੀਂ ਕੀਤਾ ਗਿਆ।

ਭਾਵੇਂ ਅਸੀਂ ਇੱਕੀ ਮੂਰਛਨਾਵਾਂ ਦੀ ਕਲਪਨਾ ਕਰ ਸਕਦੇ ਹਾਂ, ਪਰ ਇਹ ਸਪੱਸ਼ਟ ਹੈ ਕਿ ਮਨੁੱਖ ਦੇ ਗਲੇ ਵਿੱਚੋਂ ਇਹਨਾਂ ਸਾਰੀਆਂ ਮੂਰਛਨਾਵਾਂ ਦਾ ਗਾਉਣਾ ਸੰਭਵ ਨਹੀਂ ਹੈ। ਹਾਂ, ਸਾਜ਼ਾਂ ਵਿਚ ਇਹਨਾਂ ਨੂੰ ਵਜਾਉਣਾ ਸੰਭਵ ਹੋ ਸਕਦਾ ਹੈ। ਬਾਕੀ ਪਹਿਲੀਆਂ ਚੌਦਾਂ ਮੂਰਛਨਾਵਾਂ ਨੂੰ ਵੀ ਕੋਈ ਵਿਰਲੇ ਹੀ ਗਾ ਸਕਦੇ ਹਨ। ਇਸੇ ਲਈ ਪਹਿਲੀਆਂ ਚੌਦਾਂ ਮੂਰਛਨਾਵਾਂ ਨੂੰ ਮਾਤ-ਲੋਕ ਨਾਲ ਅਤੇ ਅੰਤਮ ਸੱਤ ਮੂਰਛਨਾਵਾਂ ਨੂੰ ਦੇਵ-ਲੋਕ ਨਾਲ ਸੰਬੰਧਤ ਮੰਨਦੇ ਹਨ। ਜੇਕਰ ਕੋਈ ਤਾਰ ਸਪਤਕ ਦੀਆਂ ਸੱਤੇ ਮੂਰਛਨਾਵਾਂ ਗਾ ਸਕੇ ਤਾਂ ਉਹ ਜ਼ਰੂਰ ਕੋਈ ਅਲੌਕਿਕ ਸ਼ਕਤੀ ਵਾਲਾ ਗੰਧਰਵ ਹੀ ਹੋ ਸਕਦਾ ਹੈ। ਇਸੇ ਲਈ ਅਖ਼ੀਰਲੀਆਂ ਸੱਤ ਮੂਰਛਨਾਵਾਂ ਨੂੰ ਗੰਧਾਰ ਗ੍ਰਾਮ ਅਰਥਾਤ ਗੰਧਰਵ ਲੋਕ ਨਾਲ ਸੰਬੰਧਤ ਗ੍ਰਾਮ ਕਹਿੰਦੇ ਹਨ। 'ਦਰਪਣ ਕਰਤਾ' ਨੇ ਵੀ ਕੇਵਲ ਚੌਦਾਂ ਮੂਰਛਨਾਵਾਂ ਬਾਰੇ ਹੀ ਦੱਸਿਆ ਹੈ, ਭਾਵੇਂ ਨਾਮ ਇੱਕੀ ਮੂਰਛਨਾਵਾਂ ਦੇ ਦਿੱਤੇ ਹਨ।

ਮੂਰਛਨਾ ਦਾ ਪ੍ਰਯੋਗ ਪੁਰਾਤਨ ਕਾਲ ਵਿਚ ਹੁੰਦਾ ਸੀ। ਅੱਜ-ਕੱਲ ਵੀ ਇਸ ਦਾ ਪ੍ਰਯੋਗ ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਹੁੰਦਾ ਹੈ, ਪਰ ਇਹ ਪ੍ਰਯੋਗ ਮੂਰਛਨਾ ਨਹੀਂ ਕਹਾਉਂਦਾ।

ਪੁਰਾਤਨ ਕਾਲ ਵਿਚ ਗ੍ਰਾਮ ਦੇ ਕਿਸੇ ਵੀ ਸੁਰ ਨੂੰ ਸ਼ੜਜ ਮੰਨ ਕੇ ਆਰੋਹ-ਅਵਰੋਹ ਕਰਨੇ ਨੂੰ ਮੂਰਛਨਾ ਕਹਿੰਦੇ ਸਨ। ਇਸ ਪ੍ਰਕਾਰ ਇਕ ਗ੍ਰਾਮ ਦੀਆਂ ਸੱਤ ਅਤੇ ਤਿੰਨ ਗ੍ਰਾਮਾਂ ਦੀਆਂ ਇੱਕੀ ਮੂਰਛਨਾਵਾਂ ਹੁੰਦੀਆਂ ਸਨ। ਸ਼ੜਜ ਗ੍ਰਾਮ ਦੀਆਂ ਮੂਰਛਨਾਵਾਂ ਅਤੇ ਵਰਤਮਾਨ ਥਾਟਾਂ ਦੇ ਸੁਰਾਂ ਦਾ ਸ਼ਰੁਤੀ ਅੰਤਰ ਇਸ ਪ੍ਰਕਾਰ ਹੈ:

ਸਾ, ਮ, ਪ ਸੁਰਾਂ ਵਿਚ ਚਾਰ-ਚਾਰ ਸ਼ਰੁਤੀਆਂ, ਰੇ-ਧ ਸੁਰਾਂ ਵਿਚ ਤਿੰਨ-ਤਿੰਨ ਸ਼ਰੁਤੀਆਂ ਅਤੇ ਗ-ਨੀ ਸੁਰਾਂ ਵਿਚ ਦੋ-ਦੋ ਸ਼ਰੁਤੀਆਂ ਹੁੰਦੀਆਂ ਹਨ। ਕਿਸੇ ਵੀ ਸੁਰ ਵਿਚ ਚਾਰ ਜਾਂ ਤਿੰਨ ਸ਼ਰੁਤੀਆਂ ਦਾ ਅੰਤਰ ਹੋਣ ਨਾਲ ਸ਼ੁੱਧ ਸੁਰ ਅਤੇ ਦੋ ਜਾਂ ਇਕ ਸ਼ਰੁਤੀ ਦੇ ਅੰਤਰ ਨਾਲ ਕੋਮਲ ਸੁਰ ਹੁੰਦੇ ਹਨ।

ਪ੍ਰਾਚੀਨ ਤੇ ਮੱਧ ਕਾਲੀਨ ਗ੍ਰੰਥਕਾਰ ਆਪਣਾ ਹਰ ਇਕ ਸੁਰ ਅੰਤਮ ਸ਼ਰੁਤੀ 'ਤੇ ਸਥਾਪਤ ਕਰਦੇ ਸਨ। ਜਿਵੇਂ ਸ਼ੜਜ ਚੌਥੀ ਸ਼ਰੁਤੀ 'ਤੇ, ਰਿਸ਼ਭ ਸਤਵੀਂ ਸ਼ਰੁਤੀ 'ਤੇ, ਗੰਧਾਰ ਨੌਵੀਂ ਸ਼ਰੁਤੀ 'ਤੇ, ਮੱਧਮ ਤੇਰ੍ਹਵੀਂ ਸ਼ਰੁਤੀ 'ਤੇ, ਪੰਚਮ ਸਤਾਰ੍ਹਵੀਂ ਸ਼ਰੁਤੀ 'ਤੇ, ਧੈਵਤ ਵੀਹਵੀਂ ਸ਼ਰੁਤੀ 'ਤੇ, ਨਿਸ਼ਾਦ ਬਾਈਵੀਂ ਸ਼ਰੁਤੀ 'ਤੇ ਸਥਾਪਿਤ ਕਰਦੇ ਸਨ।

ਪਰ ਆਧੁਨਿਕ ਗ੍ਰੰਥਕਾਰ ਆਪਣਾ ਹਰ ਇਕ ਸ਼ੁੱਧ ਸੁਰ ਪਹਿਲੀ ਸ਼ਰੁਤੀ 'ਤੇ ਸਥਾਪਤ ਕਰਦੇ ਹਨ। ਜਿਵੇਂ ਸ਼ੜਜ ਪਹਿਲੀ ਸ਼ਰੁਤੀ 'ਤੇ, ਰਿਸ਼ਭ ਪੰਜਵੀਂ ਸ਼ਰੁਤੀ 'ਤੇ, ਗੰਧਾਰ ਅੱਠਵੀਂ ਸ਼ਰੁਤੀ 'ਤੇ, ਮੱਧਮ ਦਸਵੀਂ ਸ਼ਰੁਤੀ 'ਤੇ, ਪੰਚਮ ਚੌਦ੍ਹਵੀਂ ਸ਼ਰੁਤੀ 'ਤੇ, ਧੈਵਤ ਅਠਾਰ੍ਹਵੀਂ ਸ਼ਰੁਤੀ 'ਤੇ, ਨਿਸ਼ਾਦ ਵੀਹਵੀਂ ਸ਼ਰੁਤੀ 'ਤੇ ਸਥਾਪਿਤ ਹੁੰਦਾ ਹੈ। ਇਸ ਪ੍ਰਕਾਰ ਪੁਰਾਣੇ ਅਤੇ ਨਵੇਂ ਗ੍ਰੰਥਕਾਰਾਂ ਦੇ ਸੁਰਾਂ ਦੀ ਸਥਾਪਨਾ ਵਿਚ ਫ਼ਰਕ ਹੋਣ ਦੇ ਕਾਰਣ ਗ੍ਰਾਮਾਂ ਅਤੇ ਥਾਟਾਂ ਦੇ ਸ਼ਰੁਤੀ ਅੰਤਰ ਵਿਚ ਵੀ ਫ਼ਰਕ ਹੋ ਜਾਂਦਾ ਹੈ, ਜਿਹੜਾ ਕਿ ਅੱਗੇ ਦਿੱਤੇ ਗਏ ਨਕਸ਼ੇ ਤੋਂ ਪਤਾ ਲੱਗ ਜਾਂਦਾ ਹੈ।

## ਮੂਰਛਨਾ ਅਤੇ ਥਾਟਾਂ ਦਾ ਸ਼ਰੁਤੀ-ਅੰਤਰ

| *ਸ਼ਰੁਤੀ ਨੰ:* | *ਸ਼ਰੁਤੀ* | *ਪ੍ਰਾਚੀਨ ਸੁਰ* | *ਮੱਧਕਾਲੀਨ ਸੁਰ* | *ਵਰਤਮਾਨ ਸੁਰ* |
|---|---|---|---|---|
| 1, | ਤੀਵਰਾ | | | ਸ਼ੜਜ |
| 2. | ਕੁਮੁਦਤੀ | | | |
| 3. | ਮੰਦਾ | | | ਕੋਮਲ ਰਿਸ਼ਭ |
| 4. | ਛੰਦੋਵਤੀ | ਸ਼ੜਜ | ਸ਼ੜਜ | |
| 5. | ਦਯਾਵਤੀ | | | ਸ਼ੁੱਧ ਰਿਸ਼ਭ |
| 6. | ਰੰਜਨੀ | | | |
| 7. | ਰਕਤਿਕਾ | ਰਿਸ਼ਭ | ਰਿਸ਼ਭ | ਕੋਮਲ ਗੰਧਾਰ |
| 8. | ਰੌਦਰੀ | | | ਸ਼ੁੱਧ ਗੰਧਾਰ |
| 9. | ਕਰੋਧੀ | ਗੰਧਾਰ | ਗੰਧਾਰ | |
| 10. | ਵਜਿਰਕਾ | | | ਮੱਧਮ |
| 11. | ਪ੍ਰਸਾਰਿਣੀ | | | |
| 12. | ਪ੍ਰੀਤਿ | | | ਤੀਬਰ ਮੱਧਮ |
| 13. | ਮਾਰਜਨੀ | ਮੱਧਮ | ਮੱਧਮ | |
| 14. | ਸ਼ਿਕਤੀ | | | ਪੰਚਮ |
| 15. | ਰਕਤਾ | | | |
| 16. | ਸੰਦੀਪਨੀ | | | ਕੋਮਲ ਧੈਵਤ |
| 17. | ਆਲਾਪਿਨੀ | ਪੰਚਮ | ਪੰਚਮ | |
| 18. | ਮੰਦਤੀ | | | ਧੈਵਤ |
| 19. | ਰੋਹਿਣੀ | | | |
| 20. | ਰਮਯਾ | ਧੈਵਤ | ਧੈਵਤ | ਕੋਮਲ ਨਿਸ਼ਾਦ |
| 21. | ਉਗਰਾ | | | ਨਿਸ਼ਾਦ |
| 22. | ਕਸ਼ੋਭਿਣੀ | ਨਿਸ਼ਾਦ | ਨਿਸ਼ਾਦ | |

ਸੰਗੀਤ ਦੇ ਵਿਦਿਆਰਥੀਆਂ ਨੂੰ ਇਹ ਦੱਸ ਦੇਣਾ ਜ਼ਰੂਰੀ ਹੈ ਕਿ ਪੁਰਾਣੇ ਸੰਗੀਤ ਸ਼ਾਸਤਰਕਾਰਾਂ ਨੇ ਮੂਰਛਨਾਵਾਂ ਦੇ ਜੋ ਸੁਰ ਦਿੱਤੇ ਹਨ, ਉਨ੍ਹਾਂ ਨੂੰ ਕੇਵਲ ਆਰੋਹ-ਅਵਰੋਹ ਹੀ ਨਾ ਸਮਝ ਲੈਣ। ਇਸ ਦੇ ਅੰਦਰ ਵੀ ਇਕ ਗੁੱਝਾ ਭੇਦ ਛੁਪਿਆ ਹੋਇਆ ਹੈ। ਉਸ 'ਤੇ ਧਿਆਨ ਦੇ ਕੇ ਹੀ ਪੁਰਾਤਨ ਮੂਰਛਨਾਵਾਂ ਦੀ ਉਪਯੋਗਤਾ ਜਾਣੀ ਜਾ ਸਕਦੀ ਹੈ। ਉਹ ਭੇਦ ਕੀ ਹੈ ? ਇਹ ਕੁਝ ਉਦਾਹਰਣਾਂ ਦੇਣ ਨਾਲ ਭਲੀ ਪ੍ਰਕਾਰ ਨਾਲ ਜਾਣਿਆ ਜਾ ਸਕਦਾ ਹੈ।

## ਉਦਾਹਰਣ ਨੰਬਰ 1

ਜਿਸ ਪ੍ਰਕਾਰ ਆਧੁਨਿਕ ਕਾਲ ਵਿਚ ਰਾਗਾਂ ਦੀ ਉਤਪਤੀ ਥਾਟਾਂ ਤੋਂ ਮੰਨੀ ਜਾਂਦੀ ਹੈ, ਉਸੇ ਪ੍ਰਕਾਰ ਪ੍ਰਾਚੀਨ ਗ੍ਰੰਥਾਂ ਵਿਚ ਮੂਰਛਨਾਵਾਂ ਦੇ ਦੁਆਰਾ ਭਿੰਨ ਭਿੰਨ ਰਾਗ ਉਤਪੰਨ ਕਰ ਕੇ ਦੱਸੇ ਹਨ। ਪੁਰਾਣੇ ਗ੍ਰੰਥਕਾਰ ਆਪਣੇ ਕਿਸੇ ਵੀ ਰਾਗ ਦਾ ਵਰਣਨ ਕਰਨ ਸਮੇਂ

ਇਹ ਨਹੀਂ ਕਹਿੰਦੇ ਸਨ ਕਿ ਇਸ ਰਾਗ ਵਿਚ ਫਲਾਣਾ ਸੁਰ ਕੋਮਲ ਜਾਂ ਤੀਬਰ ਹੈ, ਬਲਕਿ ਉਹ ਕਹਿੰਦੇ ਸਨ ਕਿ ਇਸ ਰਾਗ ਵਿਚ ਫਲਾਣੀ ਮੂਰਛਨਾ ਹੈ। ਜਿਵੇਂ ਸ਼ੜਜ ਗ੍ਰਾਮ ਦੀ ਪਹਿਲੀ ਮੂਰਛਨਾ ਉਤਰਾ ਮੰਦਰਾ ਹੈ। ਇਸ ਵਿਚ 'ਸਾ ਰੇ ਗ ਮ ਪ ਧ ਨੀ' ਇਹ ਸੱਤੇ ਸੁਰ ਸ਼ੁੱਧ ਹਨ। ਅੱਜ-ਕੱਲ ਦੀ ਬੋਲ-ਚਾਲ ਵਿਚ ਅਸੀਂ ਇਸ ਨੂੰ ਆਪਣਾ ਸ਼ੁੱਧ ਥਾਟ ਬਿਲਾਵਲ ਕਹਾਂਗੇ ਅਤੇ ਇਸੇ ਬਿਲਾਵਲ ਥਾਟ ਦੇ ਅੰਦਰ ਜਦ ਕਿਸੇ ਰਾਗ ਵਿਚ ਸ਼ੁੱਧ ਸੁਰ ਲੱਗਦੇ ਹੋਣ ਜਿਵੇਂ ਕਿ ਰਾਗ ਦੇਸ਼ਕਾਰ, ਤਾਂ ਅਸੀਂ ਕਹਾਂਗੇ ਕਿ ਦੇਸ਼ਕਾਰ ਵਿਚ ਸਾਰੇ ਸੁਰ ਸ਼ੁੱਧ ਲੱਗਦੇ ਹਨ ਅਤੇ ਇਹ ਬਿਲਾਵਲ ਥਾਟ ਦਾ ਰਾਗ ਹੈ, ਪਰ ਇਹੋ ਜਿਹੇ ਰਾਗ ਦਾ ਵਰਣਨ ਕਰਨ ਸਮੇਂ ਪਹਿਲੇ ਸੰਗੀਤਕਾਰ ਕਹਿਣਗੇ ਕਿ ਦੇਸ਼ਕਾਰ ਵਿਚ ਸ਼ੜਜ ਗ੍ਰਾਮ ਦੀ ਪਹਿਲੀ ਮੂਰਛਨਾ ਹੈ।

## ਉਦਾਹਰਣ ਨੰਬਰ 2

ਹੁਣ ਦੂਸਰੀ ਮੂਰਛਨਾ ਰਜਨੀ ਹੈ। ਧਿਆਨ ਦਿਓ ਕਿ ਪਹਿਲੀ ਮੂਰਛਨਾ 'ਉਤਰਾ ਮੰਦਰਾ' ਦੇ 'ਸਾ' ਸੁਰ ਉੱਤੇ ਇਸ ਦਾ 'ਨੀ' ਸੁਰ, 'ਰੇ' ਸੁਰ ਉੱਤੇ 'ਸਾ' ਸੁਰ, 'ਗ' ਸੁਰ ਉੱਤੇ 'ਰੇ' ਸੁਰ ਹੈ ਅਤੇ ਇਸੇ ਕ੍ਰਮ ਅਨੁਸਾਰ ਬਾਕੀ ਦੇ ਸੁਰ ਹਨ। ਸੋ ਜਦ ਅਸੀਂ ਪਹਿਲੀ ਮੂਰਛਨਾ ਦੇ 'ਰੇ' ਸੁਰ ਨੂੰ 'ਸਾ' ਮੰਨ ਕੇ ਸੁਰ ਖਿੱਚੇ ਜਾਂ ਗਾਏ ਤਾਂ ਨਤੀਜਾ ਇਹ ਹੋਇਆ :

ਪਹਿਲੀ ਮੂਰਛਨਾ : ਸਾ ਰੇ ਗ ਮ ਪ ਧ ਨੀ।

ਦੂਸਰੀ ਮੂਰਛਨਾ : ਨ਼ੀ ਸਾ ਰੇ ਗ਼ ਮ ਪ ਧ।

ਇਸ ਵਿਚ ਸਾਨੂੰ 'ਗ਼' ਅਤੇ 'ਨ਼ੀ' ਸੁਰ ਕੋਮਲ ਮਿਲ ਗਏ ਅਤੇ ਅਸੀਂ ਇਸ ਨੂੰ ਕਾਫੀ ਥਾਟ ਕਹਾਂਗੇ ਅਤੇ ਪੁਰਾਤਨ ਸੰਗੀਤਕਾਰ ਇਸ ਨੂੰ 'ਰਜਨੀ' ਦੀ ਮੂਰਛਨਾ ਕਹਿ ਕੇ ਪੁਕਾਰਨਗੇ। ਇਸ ਪ੍ਰਕਾਰ ਉਹ ਮੂਰਛਨਾ ਦਾ ਪ੍ਰਯੋਗ ਕਰਦੇ ਸਨ। ਉਨ੍ਹਾਂ ਨੇ ਮੂਰਛਨਾਵਾਂ ਤੋਂ ਬਹੁਤ ਰਾਗ ਉਤਪੰਨ ਕੀਤੇ ਅਤੇ ਫਿਰ ਔੜਵ-ਛਾੜਵ-ਸੰਪੂਰਨ ਇਹੋ ਜਿਹੇ ਤਿੰਨ ਰੂਪ ਜਾਤੀਆਂ ਕਾਇਮ ਕੀਤੀਆਂ ਅਤੇ ਮੂਰਛਨਾਵਾਂ ਦੁਆਰਾ ਬਹੁ-ਗਿਣਤੀ ਵਿਚ ਰਾਗ ਪੈਦਾ ਹੋ ਗਏ।

ਆਦਿ ਕਾਲ ਤੋਂ ਬਾਅਦ ਮੱਧ ਕਾਲ ਦੇ ਸੰਗੀਤ ਪੰਡਿਤਾਂ ਨੇ ਮੂਰਛਨਾ ਦਾ ਰੂਪ ਹੀ ਬਦਲ ਦਿੱਤਾ। ਇਨ੍ਹਾਂ ਨੇ ਮੂਰਛਨਾ ਨੂੰ ਇਸ ਮਤਲਬ ਲਈ ਵਰਤਣਾ ਸ਼ੁਰੂ ਕੀਤਾ ਕਿ ਜਦ ਕਿਸੇ ਰਾਗ ਦੇ ਸੁਰ-ਵਿਸਥਾਰ ਦੀ ਤਾਨ ਕਿਸੇ ਗ੍ਰਹਿ ਸੁਰ ਤੋਂ ਆਰੰਭ ਕਰ ਕੇ ਲਈ ਜਾਂਦੀ ਸੀ ਅਤੇ ਵਰਜਿਤ, ਵਿਕਰਤ ਆਦਿਕ ਸੁਰਾਂ ਦਾ ਧਿਆਨ ਰੱਖਦੇ ਹੋਏ ਆਰੋਹ-ਅਵਰੋਹ ਕੀਤਾ ਜਾਂਦਾ ਸੀ ਤਾਂ ਉਸ ਨੂੰ ਮੂਰਛਨਾ ਦਾ ਨਾਮ ਦਿੱਤਾ ਜਾਂਦਾ ਸੀ। ਜਿਵੇਂ ਮਾਲਕੌਂਸ ਰਾਗ ਦਾ ਗ੍ਰਹਿ ਸੁਰ ਮੱਧਮ ਮੰਨ ਲਿਆ ਜਾਵੇ ਅਤੇ 'ਰੇ-ਪ' ਸੁਰ ਵਰਜਿਤ ਕਰਦੇ ਹੋਏ 'ਮ ਗ਼ ਮ ਧ਼ ਨ਼ੀ ਧ਼ ਸਾਂ'। ਇਸ ਪ੍ਰਕਾਰ ਸੁਰ ਖਿੱਚ ਕੇ ਆਰੋਹ-ਅਵਰੋਹ ਕੀਤਾ ਜਾਵੇ, ਤਾਂ ਉਨ੍ਹਾਂ ਦੀ ਭਾਸ਼ਾ ਵਿਚ ਇਹ ਮਾਲਕੌਂਸ ਦੀ ਮੂਰਛਨਾ ਹੋਈ।

ਇਸ ਤੋਂ ਬਾਅਦ ਵਰਤਮਾਨ ਕਾਲ ਵਿਚ ਮੂਰਛਨਾ ਦਾ ਅਰਥ ਕੁਝ ਹੋਰ ਹੀ ਹੋ ਗਿਆ, ਕਿਉਂਕਿ ਇਸ ਕਾਲ ਵਿਚ ਗ੍ਰਹਿ ਸੁਰ ਤਾਂ ਸਭ ਰਾਗਾਂ ਦਾ ਸ਼ੜਜ ਹੀ ਮੰਨਣ ਲੱਗੇ। ਕਰਨਾਟਕੀ ਸੰਗੀਤਕਾਰ ਕਿਸੇ ਰਾਗ ਦੇ ਆਰੋਹ-ਅਵਰੋਹ ਨੂੰ ਹੀ ਮੂਰਛਨਾ ਕਹਿਣ ਲੱਗੇ। ਜਿਵੇਂ :

ਆਰੋਹਾਵਰੋਹ : ਸਾ ਗ ਮੰ ਧ ਨੀ ਸਾਂ। ਸਾਂ ਨੀ ਧ ਮੰ ਗ ਸਾ।

ਇਸ ਆਰੋਹ-ਅਵਰੋਹੀ ਨੂੰ ਉਨ੍ਹਾਂ ਨੇ ਹਿੰਡੋਲ ਦੀ ਮੂਰਛਨਾ ਕਹਿ ਕੇ ਪੁਕਾਰਿਆ।

ਉੱਤਰੀ ਹਿੰਦੁਸਤਾਨੀ ਸੰਗੀਤ ਵਿਚ ਮੂਰਛਨਾ ਦਾ ਪ੍ਰਯੋਗ ਹੀ ਬੰਦ ਹੋ ਗਿਆ। ਪਰ ਕੋਈ ਕੋਈ ਸੰਗੀਤਕਾਰ ਕਿਸੇ ਰਾਗ ਦੇ ਸੁਰਾਂ ਦਾ ਕੰਪਨ ਦਿਖਾਉਂਦੇ ਸਮੇਂ ਕਹਿ ਦਿੰਦੇ ਹਨ ਕਿ ਇਹ ਇਸ ਰਾਗ ਦੀ ਮੂਰਛਨਾ ਹੈ ਜਾਂ ਕਿਸੇ ਸੁਰ 'ਤੇ ਰਗੜ ਕਰਨ ਦੀ ਕ੍ਰਿਆ ਨਾਲ ਦੂਸਰਾ ਸੁਰ ਦਿਖਾਇਆ ਜਾਂਦਾ ਹੈ ਤਾਂ ਉਸ ਕ੍ਰਿਆ ਨੂੰ ਆਧੁਨਿਕ ਉੱਤਰੀ ਸੰਗੀਤਕਾਰ ਮੂਰਛਨਾ ਕਹਿੰਦੇ ਹਨ।

ਸ੍ਰੀ ਭਾਤਖੰਡੇ ਜੀ ਨੇ ਆਪਣੀ ਹਿੰਦੁਸਤਾਨੀ ਸੰਗੀਤ ਪੱਧਤੀ ਥਿਊਰੀ ਮਰਾਠੀ ਦੇ ਪਹਿਲੇ ਹਿੱਸੇ ਵਿਚ ਵੀ ਇਸੇ ਅੰਤਮ ਰੂਪ ਨੂੰ ਹੀ ਮੂਰਛਨਾ ਸਵੀਕਾਰ ਕੀਤਾ ਹੈ। ਸੋ ਇਸ ਪੜਚੋਲ ਨਾਲ ਇਹ ਸਪੱਸ਼ਟ ਹੋ ਗਿਆ ਹੈ ਕਿ ਮੂਰਛਨਾ ਕਿਸ ਰੂਪ ਤੋਂ ਕਿਸ ਰੂਪ ਵਿਚ ਪਹੁੰਚ ਗਈ ਹੈ। ਸੰਖੇਪ ਵਿਚ ਤਿੰਨਾਂ ਕਾਲਾਂ ਦੀਆਂ ਮੂਰਛਨਾਵਾਂ ਦੀ ਤੁਲਨਾ ਇਸ ਪ੍ਰਕਾਰ ਹੈ।

## ਆਦਿ ਕਾਲ

ਆਦਿ ਕਾਲ ਵਿਚ ਮੂਰਛਨਾ ਦੁਆਰਾ ਭਿੰਨ ਭਿੰਨ ਰਾਗਾਂ ਦਾ ਨਿਰਮਾਣ ਉਸੇ ਪ੍ਰਕਾਰ ਹੁੰਦਾ ਸੀ, ਜਿਸ ਪ੍ਰਕਾਰ ਵਰਤਮਾਨ ਸੰਗੀਤ ਵਿਚ ਥਾਟਾਂ ਦੁਆਰਾ ਹੁੰਦਾ ਹੈ। ਇਸ ਲਈ ਆਦਿ ਕਾਲ ਦੀ ਮੂਰਛਨਾ ਆਧੁਨਿਕ ਥਾਟ ਜਾਂ ਮੇਲ ਦੇ ਸਮਾਨ ਸੀ।

## ਮੱਧ ਕਾਲ

ਮੱਧ ਕਾਲ ਵਾਲਿਆਂ ਦੀ ਮੂਰਛਨਾ ਇਕ ਨਿਸ਼ਚਿਤ ਗ੍ਰਹਿ ਸੁਰ ਤੋਂ ਆਰੰਭ ਕੀਤਾ ਹੋਇਆ ਕਿਸੇ ਖ਼ਾਸ ਰਾਗ ਦਾ ਆਰੋਹ-ਅਵਰੋਹ ਸੀ, ਜਿਸ ਨਾਲ ਉਸ ਰਾਗ ਦਾ ਸਰੂਪ ਪ੍ਰਗਟ ਹੁੰਦਾ ਸੀ।

## ਵਰਤਮਾਨ ਕਾਲ

ਵਰਤਮਾਨ ਸੰਗੀਤ ਵਿਚ ਮੂਰਛਨਾ ਦਾ ਰੂਪ ਇਸ ਪ੍ਰਕਾਰ ਹੈ ਜਦ ਕਿਸੇ ਇਕ ਸੁਰ ਉੱਤੇ ਕੰਪਨ ਜਾਂ ਰਗੜ ਦਿੰਦੇ ਹੋਏ ਕਿਸੇ ਦੂਸਰੇ ਸੁਰ ਨੂੰ ਦਿਖਾਉਣ ਦੀ ਕ੍ਰਿਆ ਕੀਤੀ ਜਾਂਦੀ ਹੈ ਤਾਂ ਉਸ ਕ੍ਰਿਆ ਨੂੰ ਮੂਰਛਨਾ ਕਹਿੰਦੇ ਹਨ।

# ਮੂਰਛਨਾ ਦਾ ਅਰਥ

ਪ੍ਰਾਚੀਨ ਸੰਗੀਤ ਸ਼ਾਸਤਰਕਾਰਾਂ ਨੇ ਆਪਣੇ ਸੁਰਾਂ ਦਾ ਸਥਾਨ ਨਿਸ਼ਚਿਤ ਕਰਨ ਦੇ ਬਾਅਦ ਮੂਰਛਨਾਵਾਂ ਦੀ ਰਚਨਾ ਕੀਤੀ ਅਤੇ ਸਾਰੇ ਗ੍ਰੰਥਕਾਰਾਂ ਨੇ ਇਹੋ ਹੀ ਕ੍ਰਮ ਅਪਨਾਇਆ।

ਮੂਰਛਨਾ ਸ਼ਬਦ 'ਮੂਰਛਾ' ਧਾਤੂ ਤੋਂ ਬਣਿਆ ਹੈ, ਜਿਸ ਦਾ ਅਰਥ ਹੈ 'ਚਮਕਣਾ' ਜਾਂ 'ਉਭਰਣਾ'। ਇਸ ਲਈ ਮੂਰਛਨਾ ਦਾ ਸ਼ਾਬਦਿਕ ਅਰਥ ਹੋਇਆ ਚਮਕਦੀ ਜਾਂ ਉਭਰਦੀ ਹੋਈ ਚੀਜ਼। ਪੰਡਿਤ ਓਂਕਾਰ ਨਾਥ ਠਾਕੁਰ ਦੇ ਮਤ ਅਨੁਸਾਰ ਮੂਰਛਨਾ ਦੇ ਬੀਜ ਸਾਮਗਾਨ ਪ੍ਰੰਪਰਾ ਵਿਚ 'ਪ੍ਰਾਤ-ਸਵਨ', 'ਮਾਧਿਅਮ-ਸਵਨ' ਅਤੇ 'ਸਾਂਝ-ਸਵਨ' ਦੇ ਰੂਪ ਵਿਚ ਪ੍ਰਾਪਤ ਹੁੰਦੇ ਸਨ। ਗ੍ਰਾਮ ਦੇ ਕਿਸੇ ਵੀ ਸੁਰ ਨੂੰ 'ਸਵਰਿਤ' ਮੰਨ ਕੇ ਗ੍ਰਾਮ ਦੇ ਹੀ ਸੁਰਾਂ 'ਤੇ ਤਰਤੀਬਵਾਰ ਆਰੋਹ-ਅਵਰੋਹ ਕਰਨ ਨੂੰ ਮੂਰਛਨਾ ਕਹਿੰਦੇ ਹਨ।

## ਮੂਰਛਨਾ ਦੇ ਲੱਛਣ ਜਾਂ ਨਿਯਮ

1. ਮੂਰਛਨਾ ਗ੍ਰਾਮ 'ਤੇ ਆਸ਼ਰਿਤ ਹੈ। ਗ੍ਰਾਮ ਪ੍ਰਾਪਤੀ ਦੇ ਬਾਅਦ ਹੀ ਮੂਰਛਨਾਵਾਂ ਬਣਾਈਆਂ ਗਈਆਂ। ਇਸ ਲਈ ਮੂਰਛਨਾ ਵਿਚ ਗ੍ਰਾਮ ਦੇ ਸੁਰ ਹੀ ਵੱਖੋ-ਵੱਖਰੇ ਰੂਪਾਂ ਵਿਚ ਮਿਲਣਗੇ। *ਸੰਗੀਤ ਰਤਨਾਕਰ* ਵਿਚ ਕਿਹਾ ਗਿਆ ਹੈ ਕਿ ਗ੍ਰਾਮ ਉਸ ਸੁਰ ਸਮੂਹ ਨੂੰ ਕਹਿੰਦੇ ਹਨ, ਜੋ ਕਿ ਮੂਰਛਨਾ ਦਾ ਆਸ਼ਰਿਤ ਹੋਵੇ ਜਾਂ ਮੂਰਛਨਾ ਨੂੰ ਆਸਰਾ ਦੇਣ ਵਾਲਾ ਹੋਵੇ।

2. ਮੂਰਛਨਾ ਦੇ ਸੁਰ ਤਰਤੀਬਵਾਰ ਹੁੰਦੇ ਹਨ। ਜੇਕਰ 'ਰੇ' ਸੁਰ ਤੋਂ ਮੂਰਛਨਾ ਸ਼ੁਰੂ ਕੀਤੀ ਜਾਵੇ ਤਾਂ ਉਸ ਦੇ ਬਾਅਦ ਕ੍ਰਮ-ਅਨੁਸਾਰ 'ਗ ਮ ਪ ਧ ਨੀ ਸਾਂ' ਸੁਰ ਹੀ ਆਉਣਗੇ। ਇਸੇ ਪ੍ਰਕਾਰ ਅਵਰੋਹ ਵੀ ਕ੍ਰਮਵਾਰ ਹੀ ਹੋਵੇਗਾ। ਭਰਤ ਕ੍ਰਿਤ *ਨਾਟਯ ਸ਼ਾਸਤਰ* ਵਿਚ ਕਿਹਾ ਗਿਆ ਹੈ ਕਿ ਸੱਤ ਸੁਰ ਕ੍ਰਮਵਾਰ ਹੋਣ ਨਾਲ ਮੂਰਛਨਾ ਕਹਿਲਾਂਦੇ ਹਨ।

3. ਮੂਰਛਨਾ ਦਾ ਸੰਪੂਰਨ ਹੋਣਾ ਜ਼ਰੂਰੀ ਹੈ। ਦੂਸਰੇ ਸ਼ਬਦਾਂ ਵਿਚ ਘੱਟ ਤੋਂ ਘੱਟ ਅਤੇ ਜ਼ਿਆਦਾ ਤੋਂ ਜ਼ਿਆਦਾ ਸੱਤ ਸੁਰ ਹੀ ਹੁੰਦੇ ਹਨ। ਸੋ ਮੂਰਛਨਾ ਵਿਚ ਸੱਤੇ ਸੁਰ ਲੱਗਣੇ ਚਾਹੀਦੇ ਹਨ। ਸ਼ਾਸਤਰਕਾਰਾਂ ਨੇ ਕਿਹਾ ਹੈ ਕਿ ਜੇਕਰ ਸੁਰਾਂ ਦੀ ਸੰਖਿਆ ਘੱਟ ਹੋਵੇਗੀ ਤਾਂ ਉਹ ਤਾਨ ਕਹਿਲਾਏਗੀ, ਉਸ ਨੂੰ ਮੂਰਛਨਾ ਨਹੀਂ ਕਹਾਂਗੇ। ਮਹਾਂਰਿਸ਼ੀ ਭਰਤ ਨੇ ਤਾਨਾਂ ਨੂੰ ਮੂਰਛਨਾ 'ਤੇ ਆਸ਼ਰਿਤ ਕਹਿ ਕੇ ਮੂਰਛਨਾ ਵਿੱਚੋਂ ਇਕ ਜਾਂ ਦੋ ਸੁਰ ਵਰਜਿਤ ਕਰ ਕੇ ਬਾਕੀ ਬਚੇ ਹੋਏ ਰੂਪ ਨੂੰ ਔੜਵ ਜਾਂ ਛਾੜਵ ਤਾਨ ਕਿਹਾ ਹੈ।

4. ਮੂਰਛਨਾ ਗ੍ਰਾਮ ਦੇ ਕਿਸੇ ਮੁੱਖ ਸੁਰ ਤੋਂ ਆਰੰਭ ਹੁੰਦੀ ਹੈ ਅਤੇ ਸੱਤ ਸੁਰਾਂ ਤਕ ਜਾ ਕੇ ਅਵਰੋਹ ਹੁੰਦੀ ਹੋਈ ਉਸੇ ਮੁੱਖ ਸੁਰ 'ਤੇ ਸਮਾਪਤ ਹੁੰਦੀ ਹੈ, ਜਿਸ ਸੁਰ ਤੋਂ ਆਰੰਭ ਹੋਈ ਸੀ। ਜਿਵੇਂ ਕਿ ਗੰਧਾਰ ਦੀ ਮੂਰਛਨਾ ਗੰਧਾਰ ਤੋਂ ਆਰੰਭ ਹੋ ਕੇ ਗੰਧਾਰ 'ਤੇ ਹੀ ਸਮਾਪਤ ਹੋਵੇਗੀ।

# ਮੂਰਛਨਾ ਅਤੇ ਆਰੋਹ-ਅਵਰੋਹ

ਕੁਝ ਲੋਕ ਮੂਰਛਨਾ ਅਤੇ ਆਰੋਹ-ਅਵਰੋਹ ਨੂੰ ਇਕ ਹੀ ਸਮਝ ਲੈਂਦੇ ਹਨ, ਪਰ ਦੋਹਾਂ ਵਿਚ ਬੜਾ ਫ਼ਰਕ ਹੈ। ਮੂਰਛਨਾ ਵਿਚ ਸ਼ਰੁਤੀ-ਅੰਤਰ ਬਦਲ ਜਾਂਦਾ ਹੈ। ਕਿਉਂਕਿ ਇਕ ਗ੍ਰਾਮ ਵਿੱਚੋਂ ਸੱਤ ਮੂਰਛਨਾਵਾਂ ਦੀ ਰਚਨਾ ਹੁੰਦੀ ਹੈ, ਇਸ ਲਈ ਇਹ ਸਪੱਸ਼ਟ ਹੈ ਕਿ ਉਹ ਸੱਤੇ ਹੀ ਸੁਰ ਇਕ ਦੂਸਰੇ ਤੋਂ ਵੱਖੋ-ਵੱਖਰੇ ਹੋਣਗੇ। ਜੇਕਰ ਵੱਖਰੇ ਨਾ ਹੁੰਦੇ ਤਾਂ ਮੂਰਛਨਾਵਾਂ ਦੀ ਗਿਣਤੀ ਸੱਤ ਨਾ ਹੁੰਦੀ, ਸਗੋਂ ਘੱਟ ਵੱਧ ਹੁੰਦੀ। ਪਰ ਆਰੋਹ-ਅਵਰੋਹ ਦਾ ਸ਼ਰੁਤੀ-ਅੰਤਰ ਹਮੇਸ਼ਾ ਨਿਸ਼ਚਿਤ ਹੁੰਦਾ ਹੈ। ਕਿਸੇ ਵੀ ਸੁਰ ਤੋਂ ਆਰੋਹ-ਅਵਰੋਹ ਸ਼ੁਰੂ ਕਰੋ ਤਾਂ ਉਸ ਦਾ ਸ਼ਰੁਤੀ-ਅੰਤਰ ਨਿਸ਼ਚਿਤ ਰਹੇਗਾ। ਪਰ ਮੂਰਛਨਾ ਸ਼ੁਰੂ ਕਰਨ ਵੇਲੇ ਮੂਰਛਨਾ ਦਾ ਸੁਰ ਬਦਲਣ ਨਾਲ ਉਸ ਦਾ ਸ਼ਰੁਤੀ-ਅੰਤਰ ਵੀ ਬਦਲ ਜਾਵੇਗਾ। ਜਿਵੇਂ ਰਿਸ਼ਭ ਦੀ ਮੂਰਛਨਾ ਦੇ ਸੁਰ ਗੰਧਾਰ ਦੀ ਮੂਰਛਨਾ ਤੋਂ ਵੱਖਰੇ ਹੋਣਗੇ।

## ਮੂਰਛਨਾ ਦੇ ਪ੍ਰਕਾਰ

ਮੂਰਛਨਾਵਾਂ ਚਾਰ ਪ੍ਰਕਾਰ ਦੀਆਂ ਮੰਨੀਆਂ ਗਈਆਂ ਹਨ। ਇਹਨਾਂ ਦੇ ਵਿਸ਼ੇ 'ਤੇ ਵਿਦਵਾਨਾਂ ਦੇ ਦੋ ਮਤ ਹਨ। ਪਹਿਲੇ ਮਤ ਦੇ ਪੱਖ ਵਿਚ 'ਦਤਿਲ' ਅਤੇ 'ਮਤੰਗ' ਹਨ, ਜਿਨ੍ਹਾਂ ਨੇ 'ਸੰਪੂਰਨ', 'ਛਾੜਵਾ', 'ਔੜਵਿਤਾ', 'ਸਾਧਾਰਣ' ਇਹ ਚਾਰ ਪ੍ਰਕਾਰ ਮੰਨੇ ਹਨ। ਦੂਸਰੇ ਮਤ ਦੇ ਪੱਖ ਵਿਚ ਸਾਰੰਗਦੇਵ ਹਨ, ਜਿਨ੍ਹਾਂ ਨੇ 'ਸ਼ੁਧਾ', 'ਅੰਤਰ ਸਹਿੰਤਾ', 'ਕਾਕਲੀ ਸਹਿੰਤਾ', 'ਸਹਿੰਤਾ' ਇਹ ਚਾਰ ਪ੍ਰਕਾਰ ਮੰਨੇ ਹਨ।

# ਮੂਰਛਨਾ ਅਤੇ ਥਾਟ

ਪੁਰਾਤਨ ਕਾਲ ਵਿਚ ਰਾਗ ਨਾਮ ਦੀ ਕੋਈ ਵਸਤੂ ਨਹੀਂ ਸੀ। ਰਾਗਾਂ ਦੀ ਜਗ੍ਹਾ 'ਤੇ ਉਸ ਵਕਤ ਜਾਤੀਆਂ ਗਾਈਆਂ ਜਾਂਦੀਆਂ ਸਨ ਅਤੇ ਇਹ ਜਾਤੀਆਂ ਮੂਰਛਨਾਵਾਂ ਤੋਂ ਉਤਪੰਨ ਹੁੰਦੀਆਂ ਸਨ। ਜਾਤੀਆਂ ਤੋਂ ਬਾਅਦ ਰਾਗਾਂ ਦਾ ਪ੍ਰਚਾਰ ਹੋਇਆ। ਉਸ ਸਮੇਂ ਰਾਗਾਂ ਦੀਆਂ ਵੀ ਮੂਰਛਨਾਵਾਂ ਮੰਨੀਆਂ ਜਾਂਦੀਆਂ ਸਨ। ਪਰ ਜਿਉਂ ਹੀ ਰਾਗ ਦਾ ਪ੍ਰਚਾਰ ਵਧਣ ਲੱਗਾ ਤਾਂ ਥਾਟ ਸ਼ਬਦ ਵਿਵਹਾਰ ਵਿਚ ਆ ਗਿਆ।

ਹੁਣ ਰਾਗਾਂ ਦੀ ਉਤਪਤੀ ਥਾਟਾਂ ਤੋਂ ਮੰਨੀ ਜਾਂਦੀ ਹੈ ਅਤੇ ਮੂਰਛਨਾ ਸ਼ਬਦ ਦਾ ਵਿਵਹਾਰ ਨਹੀਂ ਹੁੰਦਾ। ਕੁਝ ਲੋਕ ਇਸ ਸ਼ਬਦ ਦਾ ਅਰਥ ਕੰਪਨ ਨਾਲ ਕਰਦੇ ਹਨ। ਕਰਨਾਟਕੀ ਸੰਗੀਤ ਵਿਚ ਆਰੋਹ-ਅਵਰੋਹ ਨੂੰ ਮੂਰਛਨਾ ਕਿਹਾ ਗਿਆ ਹੈ। ਜੇਕਰ ਧਿਆਨ ਨਾਲ ਦੇਖਿਆ ਜਾਵੇ ਤਾਂ ਪ੍ਰਾਚੀਨ ਸਮੇਂ ਦੀਆਂ ਮੂਰਛਨਾਵਾਂ ਆਧੁਨਿਕ ਥਾਟਾਂ ਦੇ ਸਮਾਨ ਹੀ ਸਨ। ਮੂਰਛਨਾ ਅਤੇ ਆਧੁਨਿਕ ਥਾਟਾਂ ਵਿਚ ਤੁਲਨਾ ਕਰਨ ਤੋਂ ਪਹਿਲਾਂ ਇਹ ਜਾਣ ਲੈਣਾ ਜ਼ਰੂਰੀ ਹੈ ਕਿ ਦੋ ਸ਼ਰੁਤੀਆਂ ਦੇ ਅੰਤਰ ਨੂੰ 'ਅਰਧ ਸੁਰ' (ਸੇਮੀਟੋਨ) ਅਤੇ ਤਿੰਨ ਜਾਂ ਚਾਰ ਸ਼ਰੁਤੀਆਂ ਦੇ ਅੰਤਰ ਨੂੰ 'ਪੂਰਣ ਸੁਰ' (ਹੋਲਟੋਨ) ਦਾ ਪਰਿਚਾਇਕ ਹੈ। ਸੋ ਪਹਿਲਾਂ ਸ਼ੜਜ ਗ੍ਰਾਮ ਦੀਆਂ ਮੂਰਛਨਾਵਾਂ ਨੂੰ ਵੇਖਾਂਗੇ।

## ਸ਼ੜਜ ਗ੍ਰਾਮ ਦੀਆਂ ਮੂਰਛਨਾਵਾਂ

1. ਪਹਿਲੀ ਮੂਰਛਨਾ ਸ਼ੜਜ ਤੋਂ ਸ਼ੁਰੂ ਹੋਵੇਗੀ ਅਤੇ ਇਸ ਮੂਰਛਨਾ ਦੇ ਸੁਰ ਇਸ ਪ੍ਰਕਾਰ ਹੋਣਗੇ—ਸ਼ੜਜ ਚੌਥੀ ਸ਼ਰੁਤੀ 'ਤੇ, ਰਿਸ਼ਭ ਸੱਤਵੀਂ ਸ਼ਰੁਤੀ 'ਤੇ, ਗੰਧਾਰ ਨੌਂਵੀਂ ਸ਼ਰੁਤੀ 'ਤੇ, ਮੱਧਮ ਤੇਰ੍ਹਵੀਂ ਸ਼ਰੁਤੀ 'ਤੇ, ਪੰਚਮ ਸਤਾਰ੍ਹਵੀਂ ਸ਼ਰੁਤੀ 'ਤੇ, ਧੈਵਤ ਵੀਹਵੀਂ ਸ਼ਰੁਤੀ 'ਤੇ, ਨਿਸ਼ਾਦ ਬਾਈਵੀਂ ਸ਼ਰੁਤੀ 'ਤੇ ਆਵੇਗਾ। ਸੋ ਗੰਧਾਰ ਅਤੇ ਨਿਸ਼ਾਦ ਸੁਰ ਆਪਣੇ ਪਿਛਲੇ ਰਿਸ਼ਭ ਅਤੇ ਧੈਵਤ ਸੁਰਾਂ ਤੋਂ ਕ੍ਰਮਵਾਰ ਦੋ-ਦੋ ਸ਼ਰੁਤੀ ਉੱਚੇ ਹਨ। ਇਸ ਲਈ ਦੋਵੇਂ ਸੁਰ ਕੋਮਲ ਹੋ ਜਾਣਗੇ ਅਤੇ ਇਹ ਮੂਰਛਨਾ ਕਾਫੀ ਥਾਟ ਦੇ ਸਮਾਨ ਹੋਵੇਗੀ।

2. ਦੂਸਰੀ ਮੂਰਛਨਾ ਵਿਚ ਨਿਸ਼ਾਦ ਸੁਰ ਨੂੰ ਸ਼ੜਜ ਮੰਨ ਕੇ ਸ਼ੜਜ-ਗ੍ਰਾਮ ਦੇ ਸੁਰਾਂ ਤੋਂ ਕ੍ਰਮਵਾਰ ਆਰੋਹ-ਅਵਰੋਹ ਕਰਨ ਨਾਲ ਇਹ ਸੱਤੇ ਸੁਰ ਸ਼ੜਜ ਬਾਈਵੀਂ ਸ਼ਰੁਤੀ 'ਤੇ, ਰਿਸ਼ਭ ਚੌਥੀ ਸ਼ਰੁਤੀ 'ਤੇ, ਗੰਧਾਰ ਸੱਤਵੀਂ ਸ਼ਰੁਤੀ 'ਤੇ, ਮੱਧਮ ਨੌਂਵੀਂ ਸ਼ਰੁਤੀ 'ਤੇ, ਪੰਚਮ ਤੇਰ੍ਹਵੀਂ ਸ਼ਰੁਤੀ 'ਤੇ, ਧੈਵਤ ਸਤਾਰ੍ਹਵੀਂ ਸ਼ਰੁਤੀ 'ਤੇ, ਨਿਸ਼ਾਦ ਵੀਹਵੀਂ ਸ਼ਰੁਤੀ 'ਤੇ ਸਥਾਪਿਤ ਹੋਵੇਗਾ। ਅਰਥਾਤ ਸੱਤੇ ਸੁਰ ਕ੍ਰਮਵਾਰ—ਦੋ-ਚਾਰ-ਤਿੰਨ-ਦੋ-ਚਾਰ-ਚਾਰ ਅਤੇ ਤਿੰਨ ਸ਼ਰੁਤੀਆਂ ਦੇ ਅੰਤਰ 'ਤੇ ਹੋਣਗੇ। ਕਿਉਂਕਿ ਇਸ ਵਿਚ ਕੋਈ ਸੁਰ ਵਿਕਰਤ ਨਹੀਂ ਹੈ, ਕੇਵਲ ਮੱਧਮ ਦੀਆਂ ਦੋ ਸ਼ਰੁਤੀਆਂ ਹਨ ਅਤੇ ਮੱਧਮ ਨੂੰ ਕੋਮਲ ਹੋਣਾ ਚਾਹੀਦਾ ਹੈ, ਪਰ ਮੱਧਮ ਕੋਮਲ ਨਹੀਂ ਹੁੰਦਾ।

3. ਤੀਸਰੀ ਮੂਰਛਨਾ ਵਿਚ ਮੰਦਰ ਧੈਵਤ ਨੂੰ ਸ਼ੜਜ ਮੰਨ ਕੇ ਆਰੋਹ-ਅਵਰੋਹ ਕਰਨ ਨਾਲ ਸੱਤੇ ਸੁਰ ਕ੍ਰਮਵਾਰ ਤਿੰਨ-ਦੋ-ਚਾਰ-ਤਿੰਨ-ਦੋ-ਚਾਰ-ਚਾਰ ਸ਼ਰੁਤੀਆਂ ਦੇ ਅੰਤਰ 'ਤੇ ਹੋਣਗੇ, ਭਾਵ ਕਿ ਸ਼ੜਜ ਵੀਹਵੀਂ ਸ਼ਰੁਤੀ 'ਤੇ, ਰਿਸ਼ਭ ਬਾਈਵੀਂ ਸ਼ਰੁਤੀ 'ਤੇ, ਗੰਧਾਰ ਚੌਥੀ ਸ਼ਰੁਤੀ 'ਤੇ, ਮੱਧਮ ਸੱਤਵੀਂ ਸ਼ਰੁਤੀ 'ਤੇ, ਪੰਚਮ ਨੌਵੀਂ ਸ਼ਰੁਤੀ 'ਤੇ, ਧੈਵਤ ਤੇਰ੍ਹਵੀਂ ਸ਼ਰੁਤੀ 'ਤੇ, ਨਿਸ਼ਾਦ ਸਤਾਰ੍ਹਵੀਂ ਸ਼ਰੁਤੀ 'ਤੇ ਸਥਾਪਿਤ ਹੋਵੇਗਾ। ਇਸ ਵਿਚ ਰਿਸ਼ਭ ਕੋਮਲ ਅਤੇ ਪੰਚਮ ਤੀਬਰ ਮੱਧਮ ਹੋ ਜਾਵੇਗਾ। ਕਿਉਂਕਿ ਰਿਸ਼ਭ ਅਤੇ ਪੰਚਮ ਆਪਣੇ ਨਿਕਟਵਰਤੀ ਸੁਰਾਂ ਤੋਂ ਕ੍ਰਮਵਾਰ ਕੇਵਲ ਦੋ-ਦੋ ਸ਼ਰੁਤੀ ਉੱਚੇ ਹਨ। ਰਿਸ਼ਭ ਕੋਮਲ ਹੋਣ ਨਾਲ ਚਾਰ ਸ਼ਰੁਤੀਆਂ 'ਤੇ ਗੰਧਾਰ ਵੀ ਸ਼ੁੱਧ ਨਾ ਹੋ ਕੇ ਕੋਮਲ ਹੋ ਜਾਵੇਗਾ। ਕਿਉਂਕਿ ਗੰਧਾਰ, ਕੋਮਲ ਰਿਸ਼ਭ ਤੋਂ ਚਾਰ ਸ਼ਰੁਤੀ ਉੱਚਾ ਹੈ। ਇਸੇ ਪ੍ਰਕਾਰ ਧੈਵਤ ਅਤੇ ਨਿਸ਼ਾਦ ਵੀ ਸ਼ੁੱਧ ਨਾ ਹੋ ਕੇ ਕੋਮਲ ਹੋ ਜਾਣਗੇ।

ਤੀਬਰ ਮੱਧਮ ਤੋਂ ਚਾਰ ਸ਼ਰੁਤੀ ਉੱਚਾ ਸੁਰ ਕੋਮਲ ਧੈਵਤ ਅਤੇ ਕੋਮਲ ਧੈਵਤ ਤੋਂ ਚਾਰ ਸ਼ਰੁਤੀ ਉੱਚਾ ਸੁਰ ਕੋਮਲ ਨਿਸ਼ਾਦ ਹੋ ਜਾਵੇਗਾ। ਇਸ ਵਿਵਸਥਾ ਵਿਚ ਰੇ, ਗੁ, ਧੁ, ਨੀ, ਸੁਰ ਕੋਮਲ ਦੋਨੋਂ ਮੱਧਮ, ਪੰਚਮ ਵਰਜਿਤ ਹੋਣ ਨਾਲ ਇਹ ਮੂਰਛਨਾ ਆਧੁਨਿਕ ਕਿਸੇ ਵੀ ਥਾਟ ਦੇ ਸਮਾਨ ਨਹੀਂ ਬਣਦੀ।

4. ਚੌਥੀ ਮੂਰਛਨਾ ਮੰਦਰ ਪੰਚਮ ਤੋਂ ਸ਼ੁਰੂ ਹੋਵੇਗੀ ਅਤੇ ਇਸ ਦੇ ਸੱਤੇ ਸੁਰ ਕ੍ਰਮਵਾਰ ਚਾਰ-ਤਿੰਨ-ਦੋ-ਚਾਰ-ਤਿੰਨ-ਦੋ-ਚਾਰ ਸ਼ਰੁਤੀਆਂ ਦੇ ਅੰਤਰ 'ਤੇ ਹੋਣਗੇ, ਭਾਵ ਕਿ ਸ਼ੜਜ ਸਤਾਰ੍ਹਵੀਂ ਸ਼ਰੁਤੀ 'ਤੇ, ਰਿਸ਼ਭ ਵੀਹਵੀਂ ਸ਼ਰੁਤੀ 'ਤੇ, ਗੰਧਾਰ ਬਾਈਵੀਂ ਸ਼ਰੁਤੀ 'ਤੇ, ਮੱਧਮ ਚੌਥੀ ਸ਼ਰੁਤੀ 'ਤੇ, ਪੰਚਮ ਸੱਤਵੀਂ ਸ਼ਰੁਤੀ 'ਤੇ, ਧੈਵਤ ਨੌਵੀਂ ਸ਼ਰੁਤੀ 'ਤੇ, ਨਿਸ਼ਾਦ ਤੇਰ੍ਹਵੀਂ ਸ਼ਰੁਤੀ 'ਤੇ ਸਥਾਪਿਤ ਹੋਵੇਗਾ। ਇਸ ਵਿਵਸਥਾ ਵਿਚ ਇਸ ਮੂਰਛਨਾ ਦੇ ਗੰਧਾਰ, ਧੈਵਤ ਅਤੇ ਨਿਸ਼ਾਦ ਸੁਰ ਕੋਮਲ ਹੋਣਗੇ। ਇਸ ਲਈ ਇਹ ਮੂਰਛਨਾ ਆਸਾਵਰੀ ਥਾਟ ਦੇ ਸਮਾਨ ਹੋਵੇਗੀ।

5. ਪੰਜਵੀਂ ਮੂਰਛਨਾ ਮੰਦਰ ਮੱਧਮ ਤੋਂ ਸ਼ੁਰੂ ਕਰਨ ਨਾਲ ਸੱਤੇ ਸੁਰ ਕ੍ਰਮਵਾਰ ਚਾਰ-ਚਾਰ-ਤਿੰਨ-ਦੋ-ਚਾਰ-ਤਿੰਨ-ਦੋ ਸ਼ਰੁਤੀ-ਅੰਤਰ 'ਤੇ ਹੋਣਗੇ, ਭਾਵ ਕਿ ਸ਼ੜਜ ਤੇਰ੍ਹਵੀਂ ਸ਼ਰੁਤੀ 'ਤੇ, ਰਿਸ਼ਭ ਸਤਾਰ੍ਹਵੀਂ ਸ਼ਰੁਤੀ 'ਤੇ, ਗੰਧਾਰ ਵੀਹਵੀਂ ਸ਼ਰੁਤੀ 'ਤੇ, ਮੱਧਮ ਬਾਈਵੀਂ ਸ਼ਰੁਤੀ 'ਤੇ, ਪੰਚਮ ਚੌਥੀ ਸ਼ਰੁਤੀ 'ਤੇ, ਧੈਵਤ ਸੱਤਵੀਂ ਸ਼ਰੁਤੀ 'ਤੇ, ਨਿਸ਼ਾਦ ਨੌਵੀਂ ਸ਼ਰੁਤੀ 'ਤੇ ਸਥਾਪਿਤ ਹੋਵੇਗਾ। ਇਸ ਵਿਚ ਕੇਵਲ ਨਿਸ਼ਾਦ ਦੀਆਂ ਦੋ-ਦੋ ਸ਼ਰੁਤੀਆਂ ਹਨ ਅਤੇ ਮੱਧਮ ਸੁਰ ਕੋਮਲ ਨਹੀਂ ਹੁੰਦਾ। ਇਸ ਲਈ ਸਿਰਫ਼ ਨਿਸ਼ਾਦ ਸੁਰ ਕੋਮਲ ਹੋ ਜਾਵੇਗਾ ਅਤੇ ਇਹ ਮੂਰਛਨਾ ਆਧੁਨਿਕ ਖਮਾਜ਼ ਥਾਟ ਦੇ ਸਮਾਨ ਹੋਵੇਗੀ।

6. ਛੇਵੀਂ ਮੂਰਛਨਾ ਮੰਦਰ ਗੰਧਾਰ ਤੋਂ ਆਰੰਭ ਹੋਵੇਗੀ ਅਤੇ ਉਸ ਦੇ ਸੁਰ ਕ੍ਰਮਵਾਰ ਦੋ-ਚਾਰ-ਚਾਰ-ਤਿੰਨ-ਦੋ-ਚਾਰ-ਤਿੰਨ ਸ਼ਰੁਤੀਆਂ ਦੇ ਅੰਤਰ 'ਤੇ ਹੋਣਗੇ, ਭਾਵ ਕਿ ਸ਼ੜਜ ਨੌਵੀਂ ਸ਼ਰੁਤੀ 'ਤੇ, ਰਿਸ਼ਭ ਤੇਰ੍ਹਵੀਂ ਸ਼ਰੁਤੀ 'ਤੇ, ਗੰਧਾਰ ਸਤਾਰ੍ਹਵੀਂ ਸ਼ਰੁਤੀ 'ਤੇ, ਮੱਧਮ ਵੀਹਵੀਂ ਸ਼ਰੁਤੀ 'ਤੇ, ਪੰਚਮ ਬਾਈਵੀਂ ਸ਼ਰੁਤੀ 'ਤੇ, ਧੈਵਤ ਚੌਥੀ ਸ਼ਰੁਤੀ 'ਤੇ, ਨਿਸ਼ਾਦ ਸੱਤਵੀਂ ਸ਼ਰੁਤੀ 'ਤੇ ਸਥਾਪਿਤ ਹੋਵੇਗਾ। ਇਸ ਮੂਰਛਨਾ ਵਿਚ ਮੱਧਮ ਸੁਰ ਤੀਬਰ ਹੋ ਜਾਵੇਗਾ, ਕਿਉਂਕਿ ਇਹ ਸ਼ੁੱਧ ਗੰਧਾਰ ਤੋਂ ਤਿੰਨ ਸ਼ਰੁਤੀਆਂ ਉੱਚਾ ਹੈ। ਸੋ ਇਹ ਮੂਰਛਨਾ ਆਧੁਨਿਕ ਕਲਿਆਣ ਥਾਟ ਦੇ ਸਮਾਨ ਹੋਵੇਗੀ।

7. ਸੱਤਵੀਂ ਮੂਰਛਨਾ ਮੰਦਰ ਰਿਸ਼ਭ ਤੋਂ ਆਰੰਭ ਹੋਵੇਗੀ ਅਤੇ ਉਸ ਦੇ ਸੁਰ ਕ੍ਰਮਵਾਰ ਤਿੰਨ-ਦੋ-ਚਾਰ-ਚਾਰ-ਤਿੰਨ-ਦੋ-ਚਾਰ, ਸ਼ਰੁਤੀ ਅੰਤਰ 'ਤੇ ਹੋਣਗੇ, ਭਾਵ ਕਿ ਸ਼ੜਜ ਸੱਤਵੀਂ

ਸ਼ਰੁਤੀ 'ਤੇ, ਰਿਸ਼ਭ ਨੌਵੀਂ ਸ਼ਰੁਤੀ 'ਤੇ, ਗੰਧਾਰ ਤੇਰ੍ਹਵੀਂ ਸ਼ਰੁਤੀ 'ਤੇ, ਮੱਧਮ ਸਤਾਰ੍ਹਵੀਂ ਸ਼ਰੁਤੀ 'ਤੇ, ਪੰਚਮ ਵੀਹਵੀਂ ਸ਼ਰੁਤੀ 'ਤੇ, ਧੈਵਤ ਬਾਈਵੀਂ ਸ਼ਰੁਤੀ 'ਤੇ, ਨਿਸ਼ਾਦ ਚੌਥੀ ਸ਼ਰੁਤੀ 'ਤੇ ਸਥਾਪਿਤ ਹੋਵੇਗਾ।

ਇਸ ਮੂਰਛਨਾ ਵਿਚ ਰਿਸ਼ਭ, ਗੰਧਾਰ, ਧੈਵਤ, ਨਿਸ਼ਾਦ, ਸੁਰ ਕੋਮਲ ਹੋਣਗੇ। ਭਾਵੇਂ ਗੰਧਾਰ ਸੁਰ ਵੀ ਚਾਰ ਸ਼ਰੁਤੀ ਉੱਚਾ ਹੈ ਪਰ ਉਹ ਕੋਮਲ ਰਿਸ਼ਭ ਤੋਂ ਉੱਚਾ ਹੈ। ਇਸ ਲਈ ਗੰਧਾਰ ਵੀ ਕੋਮਲ ਹੋ ਜਾਵੇਗਾ ਅਤੇ ਇਹ ਮੂਰਛਨਾ ਆਧੁਨਿਕ ਭੈਰਵੀ ਥਾਟ ਦੇ ਸਮਾਨ ਹੋਵੇਗੀ।

# ਮੂਰਛਨਾ ਦੇ ਅਰਥਾਂ ਵਿਚ ਪਰਿਵਰਤਨ

## ਮੱਧ ਕਾਲ

ਸਾਰੰਗਦੇਵ ਦੇ ਸਮੇਂ ਤੋਂ ਹੀ ਮੂਰਛਨਾ ਦੇ ਅਰਥਾਂ ਵਿਚ ਪਰਿਵਰਤਨ ਹੋਣ ਦਾ ਸੰਕੇਤ ਮਿਲਦਾ ਹੈ। ਭਰਤ ਨੇ ਮੂਰਛਨਾਵਾਂ ਵਿਚ ਕੋਈ ਤਬਦੀਲੀ ਨਹੀਂ ਕੀਤੀ। ਉਨ੍ਹਾਂ ਨੇ ਨਾ ਤਾਂ ਸੁਰਾਂ ਦੇ ਨਾਮ ਬਦਲੇ ਅਤੇ ਨਾ ਹੀ ਉਨ੍ਹਾਂ ਦੀ ਜਗ੍ਹਾ ਬਦਲੀ। ਜਿਵੇਂ ਕਿ ਧੈਵਤ ਦੀ ਮੂਰਛਨਾ ਮੰਦਰ ਧੈਵਤ ਤੋਂ ਸ਼ੁਰੂ ਹੋਈ ਅਤੇ ਉਸ ਦੇ ਸੁਰ 'ਧ ਨ਼ੀ ਸਾ ਰੇ ਗ ਮ ਪ' ਹੋ ਗਏ। ਪਰ ਸਾਰੰਗਦੇਵ ਨੇ ਹਰ ਇਕ ਸੁਰ ਨੂੰ ਮੱਧ ਸਪਤਕ ਵਿਚ ਖਿਸਕਾ ਦਿੱਤਾ। *ਮਤੰਗ* ਅਤੇ *ਰਤਨਾਗਰ* ਦੇ ਟੀਕਾਕਾਰ ਕਾਲੀ ਨਾਥ ਨੇ ਵੀ ਇਸ ਦੇ ਵੱਲ ਇਸ਼ਾਰਾ ਕੀਤਾ ਹੈ ਕਿ ਸਾਰੰਗਦੇਵ ਦੀ ਪੱਧਤੀ ਵਿਚ ਧੈਵਤ ਦੀ ਇਹ ਮੂਰਛਨਾ ਮੱਧ ਸਪਤਕ ਵਿਚ ਲਿਆਈ ਜਾਵੇਗੀ।

ਉਦਾਹਰਣ ਦੇ ਤੌਰ 'ਤੇ ਮੰਦਰ ਧੈਵਤ ਮੱਧ ਸ਼ੜਜ 'ਤੇ ਅਤੇ ਫਿਰ ਮੱਧ ਧੈਵਤ ਤਾਰ ਸ਼ੜਜ 'ਤੇ ਖਿਸਕ ਜਾਣਗੇ। ਇਸ ਦਾ ਸ਼ਰੁਤੀ-ਅੰਤਰ ਧੈਵਤ ਮੂਰਛਨਾ ਦੇ ਸਮਾਨ ਹੋਵੇਗਾ, ਜੋ ਕਿ ਸ਼ੜਜ-ਮੂਰਛਨਾ ਤੋਂ ਵੱਖਰਾ ਹੋਵੇਗਾ। ਇਸੇ ਪ੍ਰਕਾਰ ਹਰ ਇਕ ਸੁਰ ਨੂੰ ਮੱਧ ਸਪਤਕ ਵਿਚ ਖਿਸਕਾ ਦਿੱਤਾ।

ਵਾਸਤਵ ਵਿਚ ਸਾਰੰਗਦੇਵ ਦੀਆਂ ਮੂਰਛਨਾਵਾਂ ਨੂੰ ਗ੍ਰਾਮ ਦੇ ਵੱਖੋ-ਵੱਖਰੇ ਪ੍ਰਕਾਰ ਅਥਵਾ ਉਪ-ਗ੍ਰਾਮ ਕਹਿਣਾ ਚਾਹੀਦਾ ਹੈ। ਇਸ ਪ੍ਰਕਾਰ ਮੱਧਕਾਲ ਵਿਚ ਮੂਰਛਨਾ ਤੋਂ ਇਕ ਅਨੋਖਾ ਸ਼ਰੁਤੀ-ਅੰਤਰ ਦਾ ਬੋਧ ਹੁੰਦਾ ਹੈ।

ਸੋ ਇਸ ਦੇ ਭਾਵ ਵਿਚ ਪਰਿਵਰਤਨ ਦਾ ਇਹ ਫਲ ਹੋਇਆ ਕਿ ਸਾਰੰਗਦੇਵ ਨੇ ਭਰਤ ਦੇ ਅੰਤਰ-ਗੰਧਾਰ ਅਤੇ ਕਾਕਲੀ-ਨਿਸ਼ਾਦ ਤੋਂ ਇਲਾਵਾ ਕਈ ਵਿਕਰਤ ਸੁਰਾਂ ਦੀ ਪਰਖ ਪਹਿਲੇ-ਪਹਿਲ ਕੀਤੀ ਅਤੇ ਹੌਲੀ-ਹੌਲੀ ਇਸ ਦੇ ਅਰਥਾਂ ਵਿਚ ਹੋਰ ਵੀ ਪਰਿਵਰਤਨ ਹੋਏ। ਮੂਰਛਨਾ ਦਾ ਅਰਥ ਕਿਸੇ ਰਾਗ ਦੀ ਸ਼ੁਰੂ ਹੋਈ ਤਾਨ ਤੋਂ ਲਿਆ ਜਾਣ ਲੱਗਾ, ਜਿਸ ਵਿਚ ਗ੍ਰਹਿ ਸੁਰ ਤੋਂ ਆਰੋਹ-ਅਵਰੋਹ ਕੀਤਾ ਜਾਂਦਾ ਸੀ।

## ਆਧੁਨਿਕ ਕਾਲ

ਆਧੁਨਿਕ ਕਾਲ ਵਿਚ ਇਸ ਦਾ ਪ੍ਰਯੋਗ ਬਿਲਕੁਲ ਬੰਦ ਹੋ ਗਿਆ ਹੈ। ਕੁਝ ਪੁਰਾਣੇ ਸੰਗੀਤਕਾਰ ਹੀ ਇਸ ਦਾ ਥੋੜ੍ਹਾ ਬਹੁਤ ਪ੍ਰਯੋਗ ਕਰਦੇ ਹਨ ਅਤੇ ਇਸ ਦਾ ਭਾਵ ਆਰੋਹ-ਅਵਰੋਹ ਤੋਂ ਲੈਂਦੇ ਹਨ। ਕੋਈ ਕੋਈ ਇਸ ਦਾ ਅਰਥ ਕੰਪਨ ਦੱਸਦੇ ਹਨ।

ਉੱਤਰੀ ਭਾਰਤੀਯ ਸੰਗੀਤ ਵਿਚ ਇਸ ਦਾ ਪ੍ਰਯੋਗ ਬੰਦ ਹੋਣ ਦਾ ਮੁੱਖ ਕਾਰਣ ਇਹ ਹੈ ਕਿ ਹਰ ਇਕ ਰਾਗ ਦਾ ਗ੍ਰਹਿ ਸੁਰ ਸ਼ੜਜ ਮੰਨਿਆ ਜਾਂਦਾ ਹੈ। ਕਰਨਾਟਕੀ ਸੰਗੀਤ ਵਿਚ ਮੂਰਛਨਾ ਦਾ ਪ੍ਰਯੋਗ ਹੁੰਦਾ ਹੈ।

# ਰਾਗ ਸ੍ਰੀ

ਸ੍ਰੀ ਰਾਗ ਇਕ ਬਹੁਤ ਹੀ ਪੁਰਾਤਨ ਅਤੇ ਪ੍ਰਸਿੱਧ ਰਾਗ ਹੈ। ਪ੍ਰਾਚੀਨ ਕਾਲ ਤੋਂ ਵੀ ਪਹਿਲਾਂ ਅਤੀ ਪ੍ਰਾਚੀਨ ਕਾਲ ਦਾ ਰਾਗ ਸਮਝਿਆ ਜਾਂਦਾ ਹੈ ਅਤੇ ਸਾਰੇ ਹੀ ਪੁਰਾਤਨ ਅਤੇ ਨਵੀਨ ਸੰਗੀਤਕਾਰ ਇਸ ਨੂੰ ਅੱਜ ਵੱਖੋ-ਵੱਖਰੇ ਢੰਗ ਨਾਲ ਗਾਉਂਦੇ ਆਏ ਹਨ। ਇਸ ਨੂੰ ਕਦੀ ਬਿਲਾਵਲ ਥਾਟ ਵਿਚ, ਕਦੀ ਕਾਫੀ ਥਾਟ ਵਿਚ ਗਾਉਂਦੇ ਸਨ ਪਰ ਅੱਜ-ਕੱਲ ਇਹ ਪੂਰਵੀ ਥਾਟ ਵਿਚ ਪ੍ਰਚਲਿਤ ਮੰਨਿਆ ਜਾਂਦਾ ਹੈ।

ਉੱਤਰੀ ਹਿੰਦੁਸਤਾਨੀ ਪੱਧਤੀ ਵਿਚ ਇਹ ਇਕ ਅਤਿਅੰਤ ਮਧੁਰ ਅਤੇ ਸੁਤੰਤਰ ਪ੍ਰਕਾਰ ਹੈ। ਬਹੁਤ ਸਾਰੇ ਕੁਸ਼ਲ ਅਤੇ ਪ੍ਰਸਿੱਧ ਗਾਇਕ ਇਸ ਨੂੰ ਗਾਉਂਦੇ ਹਨ। ਇਥੇ ਇਹ ਗੱਲ ਬੜੀ ਅਸਚਰਜ ਵਾਲੀ ਹੈ ਕਿ ਸ੍ਰੀ ਰਾਗ ਦਾ ਥਾਟ ਪੂਰਵੀ ਹੈ। ਇਸ ਨੂੰ ਗ੍ਰੰਥਾਂ ਦੇ ਆਧਾਰ 'ਤੇ ਸਿੱਧ ਕਰਨ ਵਾਲੇ ਵਿਦਵਾਨ ਸੌ ਵਿੱਚੋਂ ਪੰਜ ਵੀ ਨਹੀਂ ਮਿਲਣਗੇ, ਕਿਉਂਕਿ ਸਾਡੇ ਬਹੁਤ ਸਾਰੇ ਗ੍ਰੰਥਕਾਰ ਸ੍ਰੀ ਰਾਗ ਦੇ ਲਕਸ਼ਣ ਵਿਚ 'ਸਧਾਰਣ ਗੰਧਾਰ' ਅਤੇ 'ਕੈਸ਼ਿਕ ਨਿਸ਼ਾਦ' ਹੋਣਾ ਮੰਨਦੇ ਹਨ ਅਤੇ ਇਹ ਸੁਰ ਸਾਡੇ 'ਕੋਮਲ ਗੰਧਾਰ' ਅਤੇ 'ਕੋਮਲ ਨਿਸ਼ਾਦ' ਹਨ ਜੋ ਕਿ ਕਾਫੀ ਥਾਟ ਦੇ ਸਮਾਨ ਸਿੱਧ ਹੁੰਦਾ ਹੈ, ਅਰਥਾਤ ਅਹੋਬਲੀ ਕਾਫੀ ਹੀ ਸਮਝੀ ਜਾਵੇਗੀ।

ਇਥੇ ਇਕ ਇਹ ਵੀ ਪ੍ਰਸ਼ਨ ਉਤਪੰਨ ਹੁੰਦਾ ਹੈ ਕਿ ਸਾਡੀ ਸੁਰ ਰਚਨਾ ਵਿਚ '266 ਦਾ ਰਿਸ਼ਭ', ਅਤੇ '400 ਦਾ ਧੈਵਤ' ਦੇ ਲਈ ਗ੍ਰੰਥਾਂ ਦਾ ਪ੍ਰਮਾਣ ਨਹੀਂ ਹੈ, ਇਹੋ ਜਿਹਾ ਵੀ ਕਹਿਣ ਵਾਲੇ ਕਈ ਹਨ।

ਪਰ ਸ੍ਰੀ ਰਾਗ ਦਾ ਥਾਟ ਕਾਫੀ ਮੰਨਣ ਵਾਲੇ ਗ੍ਰੰਥਕਾਰ ਜ਼ਿਆਦਾਤਰ ਦੱਖਣ ਦੇ ਹੀ ਹਨ। ਉਥੇ ਅੱਜ ਵੀ ਪ੍ਰਚਲਿਤ ਸੰਗੀਤ ਉਹਨਾਂ ਗ੍ਰੰਥਾਂ ਦੇ ਹੀ ਅਨੁਸਾਰ ਹੈ ਅਤੇ ਉੱਤਰ ਵੱਲ ਸ੍ਰੀ ਰਾਗ ਕੇਵਲ ਪੂਰਵੀ ਥਾਟ ਦੇ ਸੁਰਾਂ ਵਿਚ ਹੀ ਗਾਉਣ ਦਾ ਰਿਵਾਜ ਹੈ। ਇਹ ਪ੍ਰਚਾਰ ਇਧਰ ਕਦੋਂ ਅਤੇ ਕਿਸ ਤਰ੍ਹਾਂ ਸ਼ੁਰੂ ਹੋਇਆ ਹੈ, ਇਹ ਇਕ ਬੜੀ ਮਨੋਰੰਜਕਤਾ ਵਾਲੀ ਗੱਲ ਹੈ, ਇਸ 'ਤੇ ਵੀ ਥੋੜਾ ਜਿਹਾ ਵਿਚਾਰ ਅਸਾਂ ਨੇ ਇਥੇ ਕਰਨਾ ਹੈ।

ਇਹ ਧਿਆਨ ਵਿਚ ਰੱਖਣਾ ਜ਼ਰੂਰੀ ਹੈ ਕਿ ਉੱਤਰੀ ਪੱਧਤੀ ਦੇ ਆਧਾਰ ਗ੍ਰੰਥ *ਸੰਗੀਤ ਪਾਰਿਜਾਤ* ਅਤੇ *ਰਾਗ ਤਰੰਗਣੀ* ਹਨ ਅਤੇ ਇਹਨਾਂ ਦੋਹਾਂ ਗ੍ਰੰਥਾਂ ਦੇ ਮਤ 'ਤੇ ਹੀ ਸਾਨੂੰ ਵਿਚਾਰ ਕਰਨਾ ਪਵੇਗਾ। ਇਹੋ ਜਿਹੇ ਵਿਸ਼ੇ 'ਤੇ ਸ਼ਾਂਤ-ਚਿੱਤ ਨਾਲ ਹੀ ਵਿਚਾਰ ਕੀਤਾ ਜਾਵੇ ਤਾਂ ਪੂਰੀ ਸਮਝ ਪੈਂਦੀ ਹੈ।

ਦੱਖਣ ਵੱਲ 'ਕਾਫੀ ਥਾਟ' ਨੂੰ 'ਖਰ-ਹਰ ਪ੍ਰਿਯਾ' ਦੇ ਨਾਮ ਨਾਲ ਪੁਕਾਰਦੇ ਹਨ। ਇਹ ਨਾਮ *ਰਾਗ ਲਕਸ਼ਣ* ਨਾਮਕ ਗ੍ਰੰਥ ਵਿਚ ਸਪੱਸ਼ਟ ਹੈ। ਬਾਕੀ ਦੇ ਗ੍ਰੰਥਕਾਰ, ਜਿਵੇਂ ਰਾਮਾ-ਮਾਤਯ, ਸੋਮਨਾਥ, ਵਿਅੰਕਟ ਮੁਖੀ, ਤੁਲਾ ਜੀ, ਪੁੰਡਰੀਕ ਆਦਿਕ ਇਸ ਥਾਟ ਨੂੰ 'ਸ੍ਰੀ ਰਾਗ ਮੇਲ' ਕਹਿੰਦੇ ਹਨ।

ਦੱਖਣੀ ਪੱਧਤੀ ਵਿਚ ਸ੍ਰੀ ਰਾਗ ਦੇ ਸੁਰਾਂ ਦੇ ਸੰਬੰਧ ਵਿਚ ਕੋਈ ਮਤਭੇਦ ਦਿਖਾਈ

ਨਹੀਂ ਦਿੰਦਾ ਅਤੇ ਉੱਤਰ ਪ੍ਰਾਂਤ ਦੇ ਗਾਇਕਾਂ ਵਿਚ ਸ੍ਰੀ ਰਾਗ ਦਾ ਥਾਟ ਪੂਰਵੀ ਮੰਨਣ ਦੇ ਵਿਸ਼ੇ ਵਿਚ ਕੋਈ ਖ਼ਾਸ ਮਤਭੇਦ ਨਹੀਂ ਹੈ। ਕਈ ਅਤੀ ਕੋਮਲ ਦੀ ਗੱਲ ਵੀ ਕਹਿੰਦੇ ਹਨ ਪਰ ਇਸ ਪਾਸੇ ਸਾਨੂੰ ਧਿਆਨ ਨਹੀਂ ਦੇਣਾ ਚਾਹੀਦਾ ਕਿਉਂਕਿ ਜਿਹੜਾ ਰੂਪ ਅਸੀਂ ਗਾਉਂਦੇ ਜਾਂ ਸੁਣਦੇ ਹਾਂ, ਉਹ ਬਹੁਤ ਹੀ ਮਨੋਹਰ ਤੇ ਸੁੰਦਰ ਹੈ ਅਤੇ ਇਸ ਨੂੰ ਹਰ ਕੋਈ ਸਵੀਕਾਰ ਕਰਦਾ ਹੈ।

ਦੱਖਣ ਦੇ ਪੰਡਿਤ ਸ੍ਰੀ ਰਾਗ ਦਾ ਆਰੋਹ ਅਤੇ ਅਵਰੋਹ ਇਸ ਪ੍ਰਕਾਰ ਮੰਨਦੇ ਹਨ:

ਆਰੋਹਾਵਰੋਹ 'ਸਾ ਰੇ ਮ ਪ ਨ਼ੀ ਸਾਂ। ਸਾਂ ਨ਼ੀ ਪ, ਧ ਨ਼ੀ ਪ, ਮ ਰੇ ਗੁ ਰੇ ਸਾ।'

ਉਹ ਆਪਣੇ ਨਿਯਮ ਅਨੁਸਾਰ ਆਰੋਹ ਵਿਚ ਗੰਧਾਰ ਅਤੇ ਧੈਵਤ ਵਰਜਿਤ ਅਤੇ ਅਵਰੋਹ ਵਕਰ ਸੰਪੂਰਨ ਕਰਦੇ ਹਨ। ਪੂਰਵੀ ਥਾਟ ਵਿਚ ਸ੍ਰੀ ਰਾਗ ਗਾਉਣ ਵਾਲੇ ਉੱਤਰ ਦੇ ਗਾਇਕ ਵੀ ਆਰੋਹ ਵਿਚ ਤਾਂ ਗੰਧਾਰ ਅਤੇ ਧੈਵਤ ਵਰਜਿਤ ਕਰਦੇ ਹਨ, ਪਰ ਅਵਰੋਹ ਸਿੱਧਾ ਤੇ ਸੰਪੂਰਨ ਰੱਖਦੇ ਹਨ।

ਸ੍ਰੀ ਰਾਗ ਦੇ ਸਮਾਨ ਦਿਖਾਈ ਦੇਣ ਵਾਲਾ ਭਾਵ ਕਿ ਜਿਸ ਨਾਲ ਸ੍ਰੀ ਰਾਗ ਦਾ ਭਰਮ ਹੋ ਸਕੇ, ਉਹ ਪੂਰਵੀ ਥਾਟ ਦੀ ਗਉੜੀ ਹੈ। ਸਾਡੇ ਗਾਇਕਾਂ ਵਿਚ ਸ੍ਰੀ ਅਤੇ ਗਉੜੀ ਰਾਗ ਦੇ ਲਕਸ਼ਣਾਂ ਦੇ ਵਿਸ਼ੇ 'ਤੇ ਬਾਰ ਬਾਰ ਵਿਵਾਦ ਉਤਪੰਨ ਹੁੰਦਾ ਹੈ। ਰਾਗ ਗਉੜੀ ਦਾ ਵਿਚਾਰ ਅਸੀਂ ਅੱਗੇ ਜਾ ਕੇ ਕਰਾਂਗੇ।

ਦੱਖਣ ਦਾ ਸ੍ਰੀ ਰਾਗ ਉੱਤਰ ਦੇ ਸਾਰੰਗ ਰਾਗ ਦੇ ਸਮਾਨ ਲੱਗਦਾ ਹੈ। ਸਾਡੇ ਸਮਾਜ ਦੇ ਇਕ ਗਾਇਕ ਨੇ ਦੱਖਣ ਦੇ ਸ੍ਰੀ ਰਾਗ ਦੀ ਕਥਾ ਇਕ ਵਾਰ ਸਾਨੂੰ ਸੁਣਾਈ ਸੀ, ਉਸ ਨੇ ਕਿਹਾ ਕਿ ਮੈਂ ਕੁਝ ਸਾਲ ਹੋਏ ਦੁਸਹਿਰੇ ਦੇ ਮੇਲੇ 'ਤੇ ਮੈਸੂਰ ਗਿਆ ਸੀ। ਉਥੇ ਉਸ ਉਤਸਵ ਵਿਚ ਸਾਡੇ ਉੱਤਰ ਦੇ ਵੱਡੇ ਵੱਡੇ ਗੁਣੀਂ ਲੋਕ ਹਰ ਸਾਲ ਜਾਂਦੇ ਰਹਿੰਦੇ ਸਨ ਅਤੇ ਉਥੇ ਦੇ ਮਹਾਰਾਜੇ ਵੱਲੋਂ ਉਨ੍ਹਾਂ ਦਾ ਬੜਾ ਯਥਾ-ਯੋਗ ਆਦਰ ਸਨਮਾਨ ਹੁੰਦਾ ਸੀ। ਮਹਾਰਾਜੇ ਦੇ ਕੋਲ ਵੀ ਸੰਗੀਤ ਕੁਸ਼ਲ ਗੁਣੀਂ ਲੋਕ ਰਹਿੰਦੇ ਸਨ। ਨਿਯਮਾਂ ਦੇ ਅਨੁਸਾਰ ਇਕ ਦਿਨ ਮੇਰਾ ਮੁਜਰਾ ਹੋਇਆ। ਸਭਾ ਵਿਚ ਮੈਨੂੰ ਸ੍ਰੀ ਰਾਗ ਗਾਉਣ ਦੀ ਫ਼ਰਮਾਇਸ਼ ਹੋਈ।

ਮੈਂ ਤੁਰੰਤ ਹੀ "ਗਜ਼ਰਬਾ ਬਾਜੇ," ਇਹ ਸਥਾਈ ਸ਼ੁਰੂ ਕੀਤੀ। ਉਸ ਨੂੰ ਸਮਾਪਤ ਕਰ ਕੇ ਫਿਰ "ਏ ਰੀ, ਹੂੰ ਤੋਂ ਆਸਨ ਗਈਲੀ ਪਾਸ ਨਾ," ਇਹ ਗਾਈ, ਪਰ ਉਥੇ ਦੇ ਲੋਕ ਰਜ਼ਾਮੰਦ ਜਿਹੇ ਮਾਲੂਮ ਨਹੀਂ ਹੋਏ।

ਮੈਂ ਆਪਣੇ ਨਿਯਮ, ਧਰਮ, ਅਨੁਸਾਰ ਆਪਣੀ ਵੱਲੋਂ ਅੱਛੀ ਫਿਰਤ ਕੀਤੀ ਸੀ ਪਰ ਉਸ ਦਾ ਪਰਿਣਾਮ ਠੀਕ ਦਿਖਾਈ ਨਾ ਦਿੱਤਾ। ਇਤਨੇ ਵਿਚ ਮੇਰੇ ਕੋਲ ਉਥੋਂ ਦੇ ਇਕ ਪ੍ਰਸਿੱਧ ਬੀਨਕਾਰ ਬੈਠੇ ਸਨ, ਉਨ੍ਹਾਂ ਨੇ ਮੈਨੂੰ ਹੌਲੀ ਜਹੀ ਇਸ਼ਾਰਾ ਕੀਤਾ ਕਿ ਖ਼ਾਂ ਸਾਹਿਬ, ਤੁਸੀਂ ਆਪਣਾ ਬ੍ਰਿੰਦਾਬਨੀ ਸਾਰੰਗ ਸ਼ੁਰੂ ਕਰੋ ਤਾਂ ਤੁਹਾਡਾ ਕੰਮ ਠੀਕ ਹੋਵੇਗਾ।

ਇਹ ਸੂਚਨਾ ਪਾਉਂਦੇ ਹੀ ਮੈਂ ਜਲਦੀ ਨਾਲ ਸਾਰੰਗ ਸ਼ੁਰੂ ਕੀਤਾ, ਤਾਂ ਕੀ ਵੇਖਦਾ ਹਾਂ ਕਿ ਉਥੇ ਦੇ ਸਾਰੇ ਤਿਲੰਗੀ ਅਨੰਦ ਨਾਲ ਝੂਮਣ ਲੱਗੇ ਅਤੇ ਮਹਾਰਾਜੇ ਨੇ ਵੀ ਮੈਨੂੰ ਅੱਛੀ ਬਖ਼ਸ਼ਿਸ਼ ਦਿੱਤੀ। ਸੋ ਕਹਿਣ ਦਾ ਮਤਲਬ ਇਹੋ ਹੀ ਹੈ ਕਿ ਦੱਖਣ ਦਾ ਸ੍ਰੀ ਰਾਗ ਆਪਣੇ ਇਕ ਅੱਧ ਸਾਰੰਗ ਪ੍ਰਕਾਰ ਦੇ ਸਮਾਨ ਹੀ ਦਿਖਾਈ ਦਿੰਦਾ ਹੈ। ਪੂਰਵੀ ਥਾਟ ਦੇ ਰਾਗਾਂ ਵਿਚ ਮੁੱਖ ਦੋ ਅੰਗ ਦਿਖਾਈ ਦਿੰਦੇ ਹਨ:

(1) ਸ੍ਰੀ ਅੰਗ, (2) ਪੂਰਵੀ ਅੰਗ।

ਇਸ ਥਾਟ ਦੇ ਰਾਗਾਂ ਨੂੰ ਸਥੂਲ ਦ੍ਰਿਸ਼ਟੀ ਨਾਲ ਦੇਖਦੇ ਹੋਏ ਭਾਤਖੰਡੇ ਜੀ ਨੇ ਦੋ ਹੀ ਵਰਗ ਕੀਤੇ ਸਨ, ਕਿਉਂਕਿ ਸਾਡੇ ਕੁਝ ਗ੍ਰੰਥਕਾਰਾਂ ਨੇ ਵੀ ਮਾਲਵੀ, ਤ੍ਰਿਵੇਣੀ, ਗੌਰੀ, ਟੰਕੀ, ਇਹਨਾਂ ਨੂੰ ਸ੍ਰੀ ਰਾਗ ਦੀਆਂ ਪਤਨੀਆਂ ਵਿਚ ਗਿਣਿਆ ਹੈ[1] ਅਤੇ ਮਾਲਵੀ, ਤ੍ਰਿਵੇਣੀ ਆਦਿਕ ਰਾਗਾਂ ਵਿਚ ਥੋੜਾ ਜਿਹਾ ਸ੍ਰੀ ਅੰਗ ਦਿਖਲਾਇਆ ਜਾਂਦਾ ਹੈ; ਪਰ ਉਹਨਾਂ ਰਾਗਾਂ ਦੇ ਨਿਯਮ ਬਿਲਕੁਲ ਸੁਤੰਤਰ ਹਨ।

ਸ੍ਰੀ ਰਾਗ ਦੀ ਪ੍ਰਕ੍ਰਿਤੀ ਹਮੇਸ਼ਾ ਗੰਭੀਰ ਰੱਖਣੀ ਚਾਹੀਦੀ ਹੈ। ਇਸ ਰਾਗ ਦੇ ਆਰੋਹ ਵਿਚ ਗੰਧਾਰ ਤੇ ਧੈਵਤ ਸੁਰ ਵਰਜਿਤ ਕਰਨੇ ਦਾ ਪ੍ਰਚਾਰ ਹੈ। ਰਿਸ਼ਭ ਅਤੇ ਪੰਚਮ ਇਹਨਾਂ ਦੋ ਸੁਰਾਂ 'ਤੇ ਇਸ ਰਾਗ ਦੀ ਸਾਰੀ ਖ਼ੂਬੀ ਹੈ। ਇਸ ਰਾਗ ਦਾ ਵਿਸਥਾਰ ਕਰਦੇ ਹੋਏ ਪ੍ਰਸਿੱਧ ਗਾਇਕ ਸ਼ੜਜ, ਰਿਸ਼ਭ ਅਤੇ ਪੰਚਮ, ਇਹਨਾਂ ਸੁਰਾਂ 'ਤੇ ਮੁਕਾਮ ਕਰਦੇ ਹੋਏ ਬਾਰ ਬਾਰ ਪਾਏ ਜਾਂਦੇ ਹਨ ਅਤੇ ਠੀਕ ਵੀ ਹੁੰਦਾ ਹੈ, ਕਿਉਂਕਿ ਇਸ ਵਿਚ ਧੈਵਤ ਸੁਰ ਤਾਂ ਵੱਧ ਨਹੀਂ ਸਕਦਾ ਅਤੇ ਮੱਧਮ ਅਤੇ ਨਿਸ਼ਾਦ ਸਹਾਇਕ ਸੁਰ ਰਹਿੰਦੇ ਹਨ। ਸੋ ਸ੍ਰੀ ਰਾਗ ਸਿੱਖਦੇ ਹੋਏ ਵਿਦਿਆਰਥੀ-ਗਣਾਂ ਨੂੰ 'ਸਾਰੇ, ਗਰੇ, ਸਾ', 'ਪਧ, ਨੀਧ, ਪ,' ਇਹਨਾਂ ਦੋਹਾਂ ਸੁਰ ਸਮੁਦਾਇਆਂ ਨੂੰ ਖ਼ੂਬ ਰਟ ਕੇ ਤਿਆਰ ਕਰ ਲੈਣਾ ਚਾਹੀਦਾ ਹੈ, ਕਿਉਂਕਿ ਇਹਨਾਂ ਸੁਰ ਸਮੁਦਾਇਆਂ 'ਤੇ ਹੀ ਸਾਰਾ ਰਾਗ ਨਿਰਭਰ ਹੈ।

ਜਿਵੇਂ ਪਹਿਲੇ ਰਿਸ਼ਭ ਦੇ ਸ਼ੁਰੂ ਵਿਚ ਸ਼ੜਜ ਦਾ ਕਣ ਹੈ ਅਤੇ ਦੂਸਰੇ ਰਿਸ਼ਭ 'ਤੇ ਗੰਧਾਰ ਦਾ ਕਣ ਹੈ, ਉਸੇ ਪ੍ਰਮਾਣ ਨਾਲ ਪਹਿਲੇ ਧੈਵਤ 'ਤੇ ਪੰਚਮ ਦਾ ਕਣ ਹੈ ਅਤੇ ਦੂਸਰੇ ਧੈਵਤ 'ਤੇ ਨਿਸ਼ਾਦ ਦਾ ਕਣ ਹੈ। ਸੋ ਜਿਸ ਨੇ ਵੀ ਇਹ ਸਮੁਦਾਇ ਸਾਧ ਲਏ, ਉਸ ਨੂੰ ਹੀ ਸ੍ਰੀ ਰਾਗ ਆ ਗਿਆ। ਸੋ ਜਿਥੇ ਵੀ ਇਹ ਦੋਨੋਂ ਸੁਰ ਸਮੁਦਾਇ ਮੀਂਡ ਨਾਲ, ਜਿਵੇਂ ਕਿ ਰੇ ਰੇ ਸਾ ਧ ਧ ਪ, ਇਸ ਪ੍ਰਕਾਰ ਜੋੜ ਕੇ ਆਇਆ ਕਿ ਉਥੇ ਹੀ ਸ੍ਰੀ ਰਾਗ ਲੁਪਤ ਹੋ ਕੇ ਭੈਰਵ ਉਤਪੰਨ ਹੋ ਗਿਆ। ਭੈਰਵ ਦੇ ਰਿਸ਼ਭ ਉੱਤੇ ਉਪਰ ਦਾ ਕਣ ਹੁੰਦਾ ਹੈ ਅਤੇ ਇਹ ਸਵੀਕਾਰ ਵੀ ਹੈ ਪਰ ਉਹ ਮੀਂਡ ਸ੍ਰੋਤਾਵਾਂ ਨੂੰ ਭਰਮ ਵਿਚ ਪਾ ਦਿੰਦੀ ਹੈ।

ਕਈ ਸਿਆਣੇ ਵਿਦਵਾਨ ਇਹ ਵੀ ਕਹਿੰਦੇ ਹਨ ਕਿ ਭੈਰਵ ਵਿਚ ਰਿਸ਼ਭ ਤੇ ਧੈਵਤ ਦਾ ਅੰਦੋਲਨ ਬਿਲਕੁਲ ਸਪੱਸ਼ਟ ਰਾਗ ਵਾਚਕ ਹੈ। ਉਸ ਨੂੰ ਸਾਵਕਾਸ਼ ਕਰ ਕੇ ਸ੍ਰੀ ਰਾਗ ਨੂੰ ਬਚਾਉਂਦੇ ਹਨ। ਸੋ ਉਨ੍ਹਾਂ ਦੇ ਇਸ ਕਥਨ ਵਿਚ ਵੀ ਕੁਝ ਸਾਰ ਹੈ।

ਕੁਝ ਲੋਕ ਸ੍ਰੀ ਰਾਗ ਵਿਚ 'ਰੇ ਧ' ਅਤੀ ਕੋਮਲ ਮੰਨਦੇ ਹਨ ਪਰ ਸ੍ਰੀ ਰਾਗ ਦੇ ਪਹਿਚਾਨਣ ਵਿਚ ਇਤਨੇ ਝੰਜਟ ਦੀ ਲੋੜ ਨਹੀਂ। ਭੈਰਵ ਵਿਚ 'ਮਗ ਰੇ, ਸਾ' ਇਹ ਟੁਕੜਾ ਮਧੁਰ ਅਤੇ ਸੁਤੰਤਰ ਹੈ ਅਤੇ ਸ੍ਰੀ ਰਾਗ ਵਿਚ 'ਪ, ਮੰ, ਰੇ ਰੇ ਸਾ' ਇਹ ਟੁਕੜਾ ਮਹੱਤਵਪੂਰਣ ਹੈ। ਇਸ ਟੁਕੜੇ ਵਿਚ ਮੱਧਮ ਤੋਂ ਮੀਂਡ ਦੁਆਰਾ ਰਿਸ਼ਭ ਦਾ ਸਪਰਸ਼ ਨਹੀਂ ਕੀਤਾ, ਕਿਉਂਕਿ ਇਸ ਤਰ੍ਹਾਂ ਕਰਨ ਨਾਲ ਰਿਸ਼ਭ ਦਾ ਕਣ ਅੱਛਾ ਨਹੀਂ ਲੱਗੇਗਾ।

'ਸਾ, ਰੇ ਰੇ ਸਾ, ਧ ਪ,' ਇਹ ਸੁਰਾਂ ਦਾ ਟੁਕੜਾ ਭੈਰਵ ਅਤੇ ਸ੍ਰੀ ਰਾਗ ਦੋਨਾਂ ਵਿਚ ਲੱਗਦਾ ਹੈ, ਪਰ ਲੱਗਣ ਦਾ ਢੰਗ ਵੱਖਰਾ ਕਰਨ ਨਾਲ ਹੀ ਰਾਗ ਦਾ ਸਰੂਪ ਬਦਲ ਜਾਂਦਾ ਹੈ। ਜਿਵੇਂ 'ਸਾ, ਰੇ, ਰੇ, ਸਾ ਧ ਪ,' ਇਸ ਪ੍ਰਕਾਰ ਬਿਸਰਾਮ ਦੇ ਕੇ ਗਾਉਣ ਨਾਲ ਰਾਗ ਭੈਰਵ ਬਣ ਜਾਂਦਾ ਹੈ ਅਤੇ ਸਾ, ਰੇ ਰੇ ਸਾ, ਧ ਧ ਪ ਇਸ ਪ੍ਰਕਾਰ ਬਿਸਰਾਮ ਦੇਣ ਨਾਲ ਸ੍ਰੀ ਰਾਗ ਬਣ ਗਿਆ। ਹੁਣ ਅੱਗੇ ਸ਼ੜਜ ਨਾਲ ਮਿਲਣ ਦਾ ਪ੍ਰਕਾਰ ਸੁਤੰਤਰ ਹੀ ਹੈ।

---

1. ਗੁਰਮਤਿ ਅਨੁਸਾਰ ਸ੍ਰੀ ਰਾਗ ਦੀਆਂ ਪਤਨੀਆਂ ਦੇ ਨਾਮ ਇਸ ਪ੍ਰਕਾਰ ਦੱਸੇ ਗਏ ਹਨ—ਬੈਰਾਗੀ, ਕਰਨਾਟੀ, ਗਵਰੀ, ਆਸਾਵਰੀ, ਸਿੰਧਵੀ, ਆਦਿਕ।

ਜਿਵੇਂ 'ਮ ਪ ਧ, ਨੀ ਸਾ,' ਇਸ ਪ੍ਰਕਾਰ ਭੈਰਵ ਅਤੇ 'ਮੇ, ਪ, ਨੀ,' ਸਾ,' ਇਸ ਪ੍ਰਕਾਰ ਸ੍ਰੀ ਰਾਗ ਵਿਚ ਹੋਵੇਗਾ।

ਮਨੁੱਖੀ ਹਿਰਦਾ ਇਹੋ ਜਿਹਾ ਚਮਤਕਾਰਕ ਹੈ ਕਿ ਉਸ 'ਤੇ ਮੁੱਖ ਰਾਗ ਦੀ ਛਾਪ ਇਕ ਵਾਰ ਪਈ ਤੇ ਉਹ ਦ੍ਰਿੜ੍ਹ ਹੋ ਕੇ ਬੈਠ ਗਈ। ਇਸੇ ਲਈ ਤਾਂ ਸਾਡੇ ਗਾਇਕ ਹਮੇਸ਼ਾ ਇਸ ਤਰ੍ਹਾਂ ਕਰਦੇ ਹਨ ਕਿ ਜਿਸ ਹਿੱਸੇ ਵਿਚ ਵਾਦੀ ਸੁਰ ਸਪੱਸ਼ਟ ਹੋਵੇ ਅਤੇ ਰਾਗ ਦਰਸਾਉਣ ਯੋਗ ਸੁਰਾਵਲੀ ਹੋਵੇ, ਉਹ ਹਿੱਸਾ ਜਿਤਨੀ ਜਲਦੀ ਲਿਆਇਆ ਜਾ ਸਕੇ, ਉਤਨੀ ਹੀ ਜਲਦੀ ਸ੍ਰੋਤਾਵਾਂ ਦੇ ਸਾਹਮਣੇ ਲੈ-ਆਉਂਦੇ ਹਨ। ਇਹ ਕਸਬ ਦਾ ਹਿੱਸਾ ਹੈ। ਕੋਈ ਕੋਈ ਤਾਂ ਵਾਦੀ ਸੁਰ ਤੋਂ ਹੀ ਰਾਗ ਨੂੰ ਆਰੰਭ ਕਰਦੇ ਹੋਏ ਮਿਲਣਗੇ।

# ਸ੍ਰੀ ਰਾਗ ਸ਼ੁਰੂ ਕਿਵੇਂ ਕਰੀਏ

ਸ੍ਰੀ ਰਾਗ ਵਿਚ 'ਸਾ, ਰੇ੍ਰ, ਪ,' ਇਹਨਾਂ ਤਿੰਨਾਂ ਸੁਰਾਂ 'ਤੇ ਹੀ ਮੁਕਾਮ ਹੁੰਦਾ ਹੈ। ਮੱਧਮ ਅਤੇ ਨਿਸ਼ਾਦ ਪੂਰਨ ਸ਼ਕਤੀਦਾਇਕ ਨਾ ਹੋਣ ਕਰਕੇ ਇਹਨਾਂ ਸੁਰਾਂ 'ਤੇ ਠਹਿਰਾਵ ਨਹੀਂ ਦਿੱਤਾ ਜਾ ਸਕਦਾ। ਇਹਨਾਂ ਸੁਰਾਂ 'ਤੇ ਤਾਨ ਲੈਂਦੇ ਹੋਏ ਥੋੜ੍ਹਾ ਜਿਹਾ ਭਾਵੇਂ ਠਹਿਰ ਸਕਦੇ ਹਾਂ; ਪਰ ਮਧਯਮਾਤ ਜਾਂ ਨਿਸ਼ਾਦਾਤ ਤਾਨਾਂ ਸੋਭਾ ਨਹੀਂ ਦਿੰਦੀਆਂ। ਜਿਵੇਂ 'ਮੰ ਪ ਨੀ, ਸਾ,' ਇਸ ਪ੍ਰਕਾਰ ਨਿਸ਼ਾਦ 'ਤੇ ਥੋੜ੍ਹਾ ਜਿਹਾ ਠਹਿਰ ਕੇ ਸ਼ੜਜ ਨਾਲ ਮਿਲਿਆ ਜਾਵੇ ਤਾਂ ਠੀਕ ਰਹੇਗਾ।

ਸ੍ਰੀ ਰਾਗ ਦੇ ਅਵਰੋਹ ਵਿਚ ਗੰਧਾਰ ਸਪੱਸ਼ਟ ਲਗਾਇਆ ਜਾਂਦਾ ਹੈ, ਪਰ ਉਸ ਦੇ ਲਗਾਉਣ ਵਿਚ ਵੀ ਕੁਛ ਗਾਇਕ ਬੜੀ ਖ਼ੂਬੀ ਦਿਖਾਉਂਦੇ ਹਨ। ਜਿਵੇਂ 'ਸਾ ਰੇ ਰੇ, ਸਾ,' ਇਹ ਸੁਰ ਕਿਸ ਪ੍ਰਕਾਰ ਲੱਗੇ ਹਨ, ਸੋ ਦੇਖੋ, ਜੇਕਰ ਇਹੋ ਹੀ ਸੁਰ ਮੱਧਮ ਦਾ ਕਣ ਲਗਾ ਕੇ ਗਾਈਏ ਤਾਂ ਨਤੀਜਾ ਵੱਖਰਾ ਹੋਵੇਗਾ। ਸੋ ਇਹਨਾਂ ਕਣਾਂ ਦੇ ਵਿਵਾਦ-ਗ੍ਰਸਤ ਝੰਜਟ ਵਿਚ ਵੀ ਨਹੀਂ ਪੈਣਾ ਚਾਹੀਦਾ, ਕਿਉਂਕਿ ਕੋਈ ਸ੍ਰੀ ਰਾਗ ਵਿਚ ਗੰਧਾਰ 'ਤੇ ਨੀਚੇ ਦਾ ਕਣ ਲਗਾਉਂਦੇ ਹਨ ਅਤੇ ਕੋਈ ਇਸ ਤੋਂ ਉਲਟ ਲਗਾਉਂਦੇ ਹਨ। ਇਸ ਰਾਗ ਵਿਚ ਰਿਸ਼ਭ ਅਤੇ ਪੰਚਮ ਦੀ ਸੰਗਤੀ ਕਰਨ ਵਿਚ ਆਉਂਦੀ ਹੈ ਅਤੇ ਉਹ ਬਹੁਤ ਅੱਛੀ ਲੱਗਦੀ ਹੈ। ਜਿਵੇਂ 'ਰੇ ਰੇ ਪ, ਮੰ ਧੁ, ਪ, ਮੰ ਗ ਰੇ, ਪ ਮੰ ਗ ਰੇ, ਗ ਰੇ ਸਾ, ਸਾ ਰੇ ਸਾ।'

ਇਸ ਦਾ ਵਾਦੀ ਸੁਰ ਰਿਸ਼ਭ ਅਤੇ ਸੰਵਾਦੀ ਸੁਰ ਪੰਚਮ ਹੈ। ਕੋਈ ਕੋਈ ਪੰਚਮ ਨੂੰ ਵੀ ਵਾਦੀ ਮੰਨਦੇ ਹਨ। ਇਕ ਗਾਇਕ ਨੇ ਸੰਵਾਦੀ ਧੈਵਤ ਲਗਾ ਕੇ ਗੌਰੀ ਤੋਂ ਸ੍ਰੀ ਰਾਗ ਨੂੰ ਵੱਖਰਾ ਕਰ ਕੇ ਦਿਖਾਇਆ ਸੀ। ਪਰ ਅਸੀਂ 'ਰੇ ਪ' ਸੰਵਾਦ ਨੂੰ ਹੀ ਜ਼ਿਆਦਾ ਮੰਨਦੇ ਹਾਂ। ਸ੍ਰੀ ਰਾਗ ਦੇ ਆਰੋਹ ਵਿਚ ਧੈਵਤ ਵਰਜਿਤ ਕਰਨ ਨਾਲ ਜਲਦ ਤਾਨਾਂ ਲੈਣ ਵਾਲਿਆਂ ਨੂੰ ਬੜੀ ਮੁਸ਼ਕਲ ਪੈਂਦੀ ਹੈ। ਇਸ ਲਈ ਅਨੇਕਾਂ ਗਾਇਕ ਇਸ ਨਿਯਮ ਦਾ ਉਲੰਘਣ ਕਰਦੇ ਹੋਏ ਮਿਲਣਗੇ ਅਤੇ ਉਸ ਗਾਇਕ ਨੇ ਵੀ ਇਹ ਸਮਝਿਆ ਕਿ ਸੰਧਿਆ ਕਾਲ ਦਾ ਸਮਾਂ ਜਾਣ ਕੇ ਸ੍ਰੋਤਾਵਾਂ ਦਾ ਧਿਆਨ ਰਿਸ਼ਭ ਅਤੇ ਪੰਚਮ ਵੱਲ ਲੱਗਿਆ ਹੋਣ ਕਰਕੇ ਸਾਡੇ ਲਈ ਧੈਵਤ ਦਾ ਸਪਰਸ਼ 'ਪ੍ਰਚਛਾਦਿਤ' ਸੁਰ ਦੇ ਨਾਤੇ ਅਥਵਾ 'ਮਨਾਕਸਪਰਸ਼' ਦੇ ਰੂਪ ਵਿਚ ਖੀਚਾ-ਤਾਣੀ ਚੱਲ ਸਕਦੀ ਹੈ। ਪਰ ਜੇਕਰ ਉਹ ਥੋੜ੍ਹਾ ਜਿਹਾ ਧੈਵਤ ਲਗਾਉਂਦੇ ਹਨ ਤਾਂ ਗੰਧਾਰ ਨੂੰ ਨਿਯਮਾਂ ਅਨੁਸਾਰ ਵਰਜਿਤ ਕਰਦੇ ਹਨ; ਤਦ ਸ੍ਰੀ ਅਤੇ ਗੌਰੀ, ਇਹਨਾਂ ਦੋਹਾਂ ਰਾਗਾਂ ਵਿਚ ਕਿਹੜੀ ਗੜਬੜੀ ਰਹਿ ਜਾਵੇਗੀ।

ਸੋ ਸਾਡਾ ਤਾਂ ਵਿਚਾਰ ਇਹੋ ਹੈ ਕਿ ਰਾਗ ਨਿਯਮ ਸੰਭਾਲ ਕਰ ਕੇ ਉੱਤਮ ਰੀਤੀ ਨਾਲ ਗਾਉਣਾ ਹੀ ਜ਼ਿਆਦਾ ਮੁਲਯਵਾਨ ਮੰਨਿਆ ਜਾਂਦਾ ਹੈ। ਇਸ ਲਈ ਇਸ ਥਾਟ ਦੇ ਰਾਗਾਂ ਦੇ ਆਰੋਹ ਵਿਚ ਗੰਧਾਰ ਵਰਜਿਤ ਨਹੀਂ ਹੈ। ਇਸ ਲਈ ਉਹ 'ਮੰ ਪ ਧੁ ਨੀ ਸਾਂ,' ਇਹੋ ਜਹੀ ਤਾਨ ਸ੍ਰੀ ਰਾਗ ਵਿਚ ਕਦੀ ਨਹੀਂ ਲਗਾਉਂਦੇ। ਇਹ ਵੀ ਧਿਆਨ ਵਿਚ ਰੱਖਣਾ ਚਾਹੀਦਾ ਹੈ ਕਿ ਕਦੀ ਕਦੀ 'ਮੰ ਧ ਨੀ ਸਾਂ,' ਇਸ ਤਰ੍ਹਾਂ ਕਰ ਕੇ ਲਗਾਇਆ ਜਾਂਦਾ ਹੈ। ਪਰ ਧੈਵਤ ਦਾ ਨਤੀਜਾ ਆਂਕਣ ਲਈ ਤਾਰ ਰਿਸ਼ਭ 'ਤੇ ਖ਼ਾਸ ਕਰਕੇ ਥੋੜ੍ਹਾ

ਜਿਹਾ ਠਹਿਰ ਜਾਂਦੇ ਹਨ ਅਤੇ ਉਥੋਂ ਹੀ ਫਿਰ 'ਰੇਂ, ਸਾਂ, ਨੀ, ਰੇਂ ਨੀ ਧੁ ਪ, ਪ, ਮੰ ਧੁ ਮੰ ਗ ਰੁ, ਰੁ, ਸਾ,' ਇਸ ਪ੍ਰਕਾਰ ਨਾਲ ਨੀਚੇ ਉਤਰਦੇ ਹਨ।

ਸ੍ਰੀ ਰਾਗ ਦਾ ਵਿਸਥਾਰ ਪਹਿਲਾਂ ਛੋਟੀਆਂ ਛੋਟੀਆਂ ਤਾਨਾਂ ਨਾਲ ਕੀਤਾ ਜਾਂਦਾ ਹੈ। ਇਸ ਰਾਗ ਵਿਚ ਰਿਸ਼ਭ ਦੀਆਂ ਤਾਨਾਂ ਰਾਗ ਵਾਚਕ ਹੁੰਦੀਆਂ ਹਨ। ਇਸ ਲਈ ਉਨ੍ਹਾਂ ਨੂੰ ਅੱਛੀ ਤਰ੍ਹਾਂ ਸਾਧ ਲੈਣਾ ਚਾਹੀਦਾ ਹੈ। ਜਿਵੇਂ 'ਸਾ ਰੁ, ਸਾ, ਗ ਰੁ, ਮੰ ਗ ਰੁ, ਸਾ, ਨ਼ੀ ਰੁ ਸਾ, ਸਾ, ਪ, ਪ, ਮੰ ਧੁ ਪ, ਧੁ ਮੰ ਗ ਰੁ, ਮੰ ਗ ਰੁ, ਗ ਰੁ ਸਾ; ਰੁ ਰੁ ਗ ਰੁ, ਸਾ, ਰੁ, ਮੰ ਪ, ਮੰ ਧੁ ਮੰ ਗ ਰੁ, ਮੰ ਗ ਰੁ, ਸਾ।'

ਇਹ ਤਾਨ ਦੋ ਚਾਰ ਵਾਰ ਚੰਗੀ ਤਰ੍ਹਾਂ ਗਾ ਲੈਣ ਨਾਲ ਗਲੇ ਵਿਚ ਬੈਠ ਜਾਵੇਗੀ। ਇਸ ਰਾਗ ਦੀ ਫਿਰਤ ਮੰਦਰ ਸਪਤਕ ਵਿਚ ਹੀ ਚੰਗੀ ਤਰ੍ਹਾਂ ਹੋ ਸਕਦੀ ਹੈ, ਪਰ ਤੀਬਰ ਮੱਧਮ ਤੋਂ ਨੀਚੇ ਜਾਣ ਲਈ ਤੁਹਾਨੂੰ ਬਹੁਤ ਯਤਨ ਕਰਨਾ ਪਵੇਗਾ। ਕੁਸ਼ਲ ਗਾਇਕ ਵੀ ਕਦਾਚਿਤ ਹੀ ਉਸ ਸੁਰ ਤੋਂ ਹੇਠਾਂ ਉਤਰਦੇ ਹਨ। ਹਾਂ, ਤੰਤਕਾਰ ਇਹ ਕੰਮ ਸਹਿਜ ਨਾਲ ਹੀ ਕਰ ਸਕਦੇ ਹਨ।

ਮੰਦਰ ਸਪਤਕ ਦੀਆਂ ਤਾਨਾਂ ਜ਼ਿਆਦਾ ਕਰਕੇ ਮੱਧ ਸਪਤਕ ਦੇ ਉਤਰਾਂਗ ਦੀਆਂ ਹੀ ਤਾਨਾਂ ਹੁੰਦੀਆਂ ਹਨ। ਸੋ ਤੰਤਕਾਰਾਂ ਨੂੰ ਛੋੜ ਕੇ ਸਭ ਗਾਇਕਾਂ ਦੀ ਮੰਦਰ ਸਪਤਕ ਦੀ ਮਰਯਾਦਾ ਤਕਰੀਬਨ ਮੰਦਰ ਸਪਤਕ ਦੇ ਮੱਧਮ ਤਕ ਹੀ ਰਹਿੰਦੀ ਹੈ। ਗੰਧਾਰ 'ਤੇ ਜਾਣ ਲਈ ਕਾਫ਼ੀ ਮਿਹਨਤ ਤੇ ਸੂਖਮ ਬਿਰਤੀ ਦੀ ਲੋੜ ਹੁੰਦੀ ਹੈ। ਸਾਡੇ ਪ੍ਰਾਚੀਨ ਪੰਡਿਤਾਂ ਨੇ ਵੀ ਗਾਇਕਾਂ ਦੀ ਸੁਵਿਧਾ ਨੂੰ ਦੇਖ ਕੇ ਹੀ ਮਰਯਾਦਾ ਕਾਇਮ ਕੀਤੀ ਹੈ। ਸੋ ਜੇਕਰ ਕਿਸੇ ਵੀ ਸੁ-ਸੰਸਕ੍ਰਿਤ ਜਾਂ ਵੱਡੇ ਸੰਗੀਤਕਾਰ ਨੂੰ ਮੰਦਰ ਸਥਾਨ ਦੇ ਸਾਰੇ ਸੁਰ ਕੁਸ਼ਲਤਾ-ਪੂਰਵਕ ਲਗਾਉਣੇ ਆਉਣ ਤਾਂ ਉਹ ਲਗਾ ਸਕਦੇ ਹਨ, ਕਿਉਂਕਿ ਉਮਰ ਦੇ ਲਿਹਾਜ਼ ਨਾਲ ਆਵਾਜ਼ ਉੱਚੀ ਜਾਂ ਨੀਵੀਂ ਹੋ ਜਾਂਦੀ ਹੈ।

ਸ੍ਰੀ ਰਾਗ ਦਾ ਥੋੜਾ ਥੋੜਾ ਵਿਸਥਾਰ ਇਸ ਪ੍ਰਕਾਰ ਕਰਨਾ ਚਾਹੀਦਾ ਹੈ ਕਿ ਪਹਿਲੇ ਰਾਗ ਦਾ ਮੁੱਖ ਅੰਗ ਕਾਇਮ ਕਰ ਕੇ ਗਾਓ, ਉਸ ਤੋਂ ਬਾਅਦ ਕ੍ਰਮ ਅਨੁਸਾਰ ਮੱਧ ਸਪਤਕ ਦੇ ਪੰਚਮ 'ਤੇ ਜਾ ਕੇ ਸ੍ਰੀ ਅੰਗ ਦਾ ਜੋੜ-ਆਲਾਪ ਸਮਾਪਤ ਕਰਨਾ ਚਾਹੀਦਾ ਹੈ। ਫਿਰ ਮੰਦਰ ਸਪਤਕ ਵਿਚ ਪ੍ਰਵੇਸ਼ ਕਰਕੇ ਛੋਟੀਆਂ ਛੋਟੀਆਂ ਤਾਨਾਂ ਦੋ-ਦੋ, ਤਿੰਨ-ਤਿੰਨ, ਚਾਰ-ਚਾਰ ਸੁਰਾਂ ਦੀਆਂ ਕ੍ਰਮਵਾਰ ਫਿਰ ਕ੍ਰਮ ਛੱਡ ਕੇ ਵਿਸਥਾਰ ਕਰੋ। ਇਸ ਤਰ੍ਹਾਂ ਦੇ ਵਿਸਥਾਰ ਨੂੰ ਕਈ ਗਾਇਕ 'ਖੰਡ ਮੇਰੁ' ਦੀਆਂ ਤਾਨਾਂ ਵੀ ਕਹਿੰਦੇ ਹਨ। ਸੋ ਜੇਕਰ ਇਕ ਵਾਰ ਪੂਰਾ ਨਿਯਮ ਸਮਝ ਵਿਚ ਆ ਜਾਵੇ ਤਾਂ ਕੁਸ਼ਲ ਵਿਦਿਆਰਥੀਆਂ ਨੂੰ ਇਹੋ ਜਹੀਆਂ ਗੱਲਾਂ ਸਮਝਣ ਵਿਚ ਕਿਤਨੀ ਦੇਰ ਲੱਗਦੀ ਹੈ।

ਬਾਕੀ ਜਿਹੜੇ ਗਾਇਕ ਧੈਵਤ ਦੇ ਨਿਯਮ ਵੱਲ ਥੋੜਾ ਬਹੁਤ ਦੁਰਲਕਸ਼ਯ ਭਾਵ ਅਨਗਹਿਲੀ ਕਰਦੇ ਹਨ, ਉਹ 'ਸਾ, ਰੁ ਰੁ ਸਾ, ਮੰ ਪ, ਧੁ ਪ, ਮੰ ਧੁ ਨੀ ਧੁ ਪ, ਸਾਂ ਨੀ ਧੁ ਪ, ਮੰ ਪ ਧੁ ਮੰ ਗ ਰੁ, ਪ ਮੰ ਗ ਰੁ, ਗ ਰੁ, ਸਾ ਨ਼ੀ ਰੁ ਸਾ।' ਇਸ ਪ੍ਰਕਾਰ ਸੁਰ ਲਗਾਉਂਦੇ ਹਨ। ਹੁਣ ਇਥੇ ਰਿਸ਼ਭ ਦਾ ਕਿਹੋ ਜਿਹਾ ਵਿਲਕਸ਼ਣ ਪਰਿਣਾਮ ਨਿਕਲਿਆ ਹੈ, ਕਿਉਂਕਿ ਧੈਵਤ ਆਰੋਹ ਵਿਚ ਲੱਗਿਆ ਤਾਂ ਵੀ ਰਾਗ ਦੀ ਛਾਪ ਓਹੋ ਜਹੀ ਹੀ ਕਾਇਮ ਰਹਿ ਗਈ। ਇਥੇ ਇਕ ਖ਼ੂਬੀ ਇਹ ਵੀ ਧਿਆਨ ਵਿਚ ਰੱਖਣੀ ਚਾਹੀਦੀ ਹੈ ਕਿ ਵਾਦੀ ਸੁਰ ਜਿਸ ਅੰਗ ਵਿਚ ਹੋਵੇ ਅਤੇ ਉਸ ਅੰਗ ਵਿਚ ਚੱਲ ਸਕੇ ਤਾਂ ਸੁਸਤੀ ਨਾ ਕਰਨ ਦੀ ਸਾਵਧਾਨੀ ਜ਼ਰੂਰ ਰੱਖਣੀ ਚਾਹੀਦੀ ਹੈ।

ਇਸ ਨਾਲ ਇਹਨਾਂ ਅੰਗਾਂ ਦੇ ਛੋਟੇ ਮੋਟੇ ਦੋਸ਼ ਦੇਖੇ ਜਾ ਸਕਦੇ ਹਨ ਅਤੇ ਇਸੇ

ਸਮਝ ਨਾਲ ਹੀ ਸਾਡੇ ਗਾਇਕ ਵੀ ਆਰੋਹ ਵਿਚ ਧੈਵਤ ਕਿਥੇ ਕਿਥੇ ਰੱਖਦੇ ਹਨ। ਜੇਕਰ ਤੁਹਾਨੂੰ ਇਹ ਪ੍ਰਕਾਰ ਪਸੰਦ ਹੋਵੇ ਤਾਂ ਤੁਸੀਂ ਵੀ ਧੈਵਤ ਦਾ ਪ੍ਰਯੋਗ ਮਰਯਾਦਾ ਵਿਚ ਰਹਿ ਕੇ ਕਰ ਸਕਦੇ ਹੋ। ਪਰ ਜੋ ਕੁਝ ਕਰੋ ਉਸ ਨੂੰ ਸੋਚ ਸਮਝ ਕੇ ਹੀ ਕਰਨਾ ਉਚਿਤ ਹੈ। ਜੇਕਰ ਇਕ ਅੱਧ ਵਾਰ ਧੈਵਤ ਦਾ ਪ੍ਰਯੋਗ ਜ਼ਿਆਦਾ ਹੁੰਦਾ ਦਿਖਾਈ ਦੇਵੇ ਤਾਂ ਜਲਦੀ ਹੀ ਪੰਚਮ 'ਤੇ ਠਹਿਰ ਕੇ ਪੂਰਵੀ ਰਾਗ ਦੀ ਰਾਗ-ਵਾਚਕ ਤਾਨ ਸ਼ੁਰੂ ਕਰ ਦੇਣੀ ਚਾਹੀਦੀ ਹੈ। ਇਸ ਤਰ੍ਹਾਂ ਕਰਨ ਨਾਲ ਸ੍ਰੋਤਾਵਾਂ ਨੂੰ ਵਿਸੰਗਤੀ ਮਾਲੂਮ ਨਹੀਂ ਦੇਵੇਗੀ। ਜਿਵੇਂ 'ਧ੍ਰ ਧ੍ਰ ਪ, ਮੰ ਪ ਧ੍ਰ ਪ, ਮੰ ਧ੍ਰ ਨੀ ਧ੍ਰ, ਪ, ਰੁੇਂ ਨੀ ਧ੍ਰ ਪ, ਪ, ਪ ਮੰ ਧ੍ਰ ਮੰ ਗ ਰੁੇ, ਮੰ ਗ ਰੁੇ, ਗ ਰੁੇ, ਰੁੇ, ਸਾ ਨੀ਼ ਰੁੇ ਸਾ।' ਇਸ ਪ੍ਰਕਾਰ ਸੁਰ ਲਗਾ ਦਿਓ।

ਹੁਣ ਇਹ ਸਪੱਸ਼ਟ ਹੀ ਹੈ ਕਿ ਜੇਕਰ ਕੋਈ ਆਰੋਹ ਵਿਚ ਧੈਵਤ ਲਗਾਉਣਾ ਪਸੰਦ ਨਾ ਕਰੇ ਤਾਂ ਉਸ ਨੂੰ ਮਿਹਨਤ ਘੱਟ ਕਰਨੀ ਪਵੇਗੀ। ਸੋ ਇਹ ਆਪਣੀ ਸੁਵਿਧਾ ਉਪਰ ਹੀ ਨਿਰਭਰ ਹੈ। ਕਈ ਗਾਇਕ ਆਪਣੇ ਗਾਉਣ ਦੀ ਸੁਵਿਧਾ ਲਈ ਕਦੀ ਕਦੀ ਰਾਗ ਭੈਰਵ ਦੇ ਆਰੋਹ ਵਿਚ ਰਿਸ਼ਭ ਛੱਡ ਦਿੰਦੇ ਹਨ। ਜਿਵੇਂ 'ਸਾ, ਗ, ਮ ਪ ਧ੍ਰ, ਪ,' ਸੋ ਭੈਰਵ ਦੀ ਇਹ ਪ੍ਰਸਿੱਧ ਉਠਾਨ ਚੰਗੀ ਵੀ ਲੱਗਦੀ ਹੈ।

ਕਈ ਵਿਦਿਆਰਥੀ ਜਾਂ ਸੰਗੀਤਕਾਰ ਇਹ ਵੀ ਪ੍ਰਸ਼ਨ ਕਰਦੇ ਹਨ ਕਿ ਸ੍ਰੀ ਰਾਗ ਦੇ ਆਰੋਹ ਵਿਚ ਰਿਸ਼ਭ ਜ਼ਰੂਰ ਲੱਗਦੀ ਹੈ, ਤਾਂ ਫਿਰ ਇਥੇ, 'ਨੀ਼ ਸਾ ਰੁੇ ਮੰ ਪ,' ਇਹੋ ਜਿਹੀ ਸਰਲ ਤੇ ਸ਼ੀਘਰ ਤਾਨ ਲਈ ਜਾਵੇ ਤਾਂ ਕਿਸ ਤਰ੍ਹਾਂ ਰਹੇਗੀ। ਪਰ ਸ੍ਰੀ ਰਾਗ ਵਿਚ ਇਹੋ ਜਿਹੀਆਂ ਜਲਦੀ ਦੀਆਂ ਤਾਨਾਂ ਆਪਣੇ ਗਾਇਕ ਜ਼ਿਆਦਾ ਕਰਕੇ ਨਹੀਂ ਲਗਾਉਂਦੇ, ਸਗੋਂ ਉਹ ਉਸ ਦੇ ਟੁਕੜੇ ਕਰਦੇ ਹਨ। ਜਿਵੇਂ 'ਸਾ ਰੁੇ ਸਾ,' ਜਾਂ 'ਨੀ਼ ਸਾ, ਰੁੇ, ਸਾ, ਰੁੇ' ਇਹ ਇਕ ਟੁਕੜਾ ਹੈ। ਇਹ ਟੁਕੜਾ ਗਾ ਕੇ ਉਹ ਕੁਝ ਚਿਰ ਠਹਿਰਦੇ ਹਨ ਅਤੇ ਫਿਰ 'ਮੰ, ਪ, ਪ ਧ੍ਰ ਪ' ਇਸ ਪ੍ਰਕਾਰ ਸੁਰ ਲਗਾਉਂਦੇ ਹਨ ਅਤੇ ਇਹੋ ਹੀ ਟੁਕੜਾ ਸ੍ਰੀ ਰਾਗ ਦੀ ਜਾਨ ਹੈ।

ਭੈਰਵ ਵਿਚ ਆਰੋਹ ਕਰਦੇ ਹੋਏ ਭਾਵੇਂ ਕਦੀ ਕਦੀ ਰਿਸ਼ਭ ਛੋੜਿਆ ਜਾਂਦਾ ਹੈ ਪਰ ਇਹ ਸੁਰ ਵਰਜਿਤ ਨਹੀਂ ਮੰਨਿਆ ਜਾਂਦਾ। 'ਨੀ਼ ਰੁੇ ਗ ਮ ਪ ਧ੍ਰ ਨੀ ਸਾਂ' ਇਹ ਤਾਨ ਭੈਰਵ ਵਿਚ ਬਾਰ-ਬਾਰ ਦਿਖਾਈ ਦਿੰਦੀ ਹੈ। ਸ੍ਰੀ ਰਾਗ ਵਿਚ, 'ਸਾ, ਰੁੇ, ਰੁੇ ਸਾ, ਮੰ ਪ,' ਇਹ ਸੁਰ ਚੰਗੀ ਤਰ੍ਹਾਂ ਸਾਧ ਕੇ ਅਤੇ ਯੋਗ ਰੀਤੀ ਨਾਲ ਉਚਾਰਣ ਕੀਤੇ ਜਾਣ ਤਾਂ ਹੀ ਰਾਗ ਦਾ ਸਰੂਪ ਸਪੱਸ਼ਟ ਦਿਖਾਈ ਦਿੰਦਾ ਹੈ ਅਤੇ ਭੈਰਵ ਵਿਚ ਇਸ ਦੇ ਉਲਟ ਕਰਨ ਨਾਲ ਰਾਗ ਸਪੱਸ਼ਟ ਹੋਵੇਗਾ। ਜਿਵੇਂ 'ਪ, ਮ ਗ ਰੁੇ, ਰੁੇ, ਸਾ' ਅਰਥਾਤ ਇਕ ਰਾਗ ਆਰੋਹ ਵਿਚ ਜ਼ਾਹਿਰ ਹੋਵੇਗਾ ਅਤੇ ਦੂਸਰਾ ਅਵਰੋਹ ਵਿਚ ਸਪੱਸ਼ਟ ਦਿਖਾਈ ਦੇਵੇਗਾ।

ਸ੍ਰੀ ਰਾਗ ਦਾ ਵਿਸਥਾਰ ਜ਼ਿਆਦਾਤਰ ਮੱਧ ਅਤੇ ਮੰਦਰ ਸਪਤਕ ਵਿਚ ਹੀ ਕਰਨਾ ਚਾਹੀਦਾ ਹੈ। ਤਾਰ ਸ਼ੜਜ ਤੋਂ ਅੱਗੇ ਰਿਸ਼ਭ ਤਕ ਜਾ ਕੇ ਫਿਰ ਜਦ ਮੱਧ ਪੰਚਮ 'ਤੇ ਗਾਇਕ ਆ ਕੇ ਠਹਿਰਦਾ ਹੈ, ਤਦ ਬਹੁਤ ਹੀ ਸੁੰਦਰ ਦਿਖਾਈ ਦਿੰਦਾ ਹੈ। ਜਿਵੇਂ 'ਮੰ ਪ, ਨੀ, ਸਾਂ, ਰੁੇਂ ਰੁੇਂ ਸਾਂ, ਨੀ ਧ੍ਰ ਪ, ਮੰ ਪ, ਧ੍ਰ ਮੰ ਗ ਰੁੇ, ਰੁੇ, ਸਾ।' ਇਹ ਤਾਨ ਸ੍ਰੀ ਰਾਗ ਵਿਚ ਬਹੁਤ ਹੀ ਸ਼ੋਭਾ ਦਿੰਦੀ ਹੈ।

ਕਈ ਕਹਿੰਦੇ ਹਨ ਕਿ ਰਾਗ ਗਉੜੀ ਦੇ 'ਰੁੇ, ਧ੍ਰ' ਸੁਰ ਸ੍ਰੀ ਰਾਗ ਦੇ 'ਰੁੇ, ਧ੍ਰ' ਸੁਰਾਂ ਦੀ ਉਪੇਕਸ਼ਾ ਜ਼ਿਆਦਾ ਕੋਮਲ ਹੁੰਦੇ ਹਨ, ਪਰ ਇਹ ਖਟਪਟ ਅੱਜ ਦੇ ਵਿਦਿਆਰਥੀ ਲਈ ਸੰਭਵ ਨਹੀਂ, ਕਿਉਂਕਿ ਇਸ ਵਿਸ਼ੇ 'ਤੇ ਇਕ ਵਿਦਵਾਨ ਇਸ ਪ੍ਰਕਾਰ ਲਿਖਦਾ ਹੈ :

"Right singing must depend upon right 'Intonation' ਪਰ Which is the right in to nation ? Which will be your model ?"

ਇਹ ਵਿਵਾਦ ਖੜ੍ਹਾ ਹੋ ਜਾਵੇਗਾ। ਇਥੇ ਕੋਈ ਇਹ ਕਹੇਗਾ ਕਿ ਇਸ ਪ੍ਰਸ਼ਨ ਦਾ ਉੱਤਰ ਆਧੁਨਿਕ ਨਾਦ-ਸ਼ਾਸਤਰ ਦੇਵੇਗਾ, ਪਰ ਇਥੇ ਫਿਰ ਆਪਣੇ ਪੁਰਾਣੇ ਗ੍ਰੰਥ ਅਤੇ ਗਾਇਕਾਂ ਨੂੰ ਸੰਕਟ ਵਿਚ ਪੈਣ ਦਾ ਪ੍ਰਸੰਗ ਉਤਪੰਨ ਹੋ ਜਾਵੇਗਾ ਅਤੇ ਕਦਾਚਿਤ ਨਵੀਨ-ਸੰਗੀਤ, ਨਿਯਮ ਸਥਾਪਤ ਕਰਨ ਦੀ ਵੀ ਜ਼ਰੂਰਤ ਉਤਪੰਨ ਹੋ ਜਾਵੇਗੀ।

ਸੋ ਸਾਡਾ ਵਿਸ਼ਾ 'ਲਕਸ਼ ਸੰਗੀਤ' ਹੈ, 'ਭਾਵੀ ਸੰਗੀਤ' ਨਹੀਂ। ਸੋ ਅਸੀਂ ਹਾਲੀ ਬਾਰਾਂ ਸੁਰਾਂ ਦੇ ਆਧਾਰ 'ਤੇ ਹੀ ਚੱਲਾਂਗੇ ਅਤੇ ਜਲਦੀ ਦੇ ਲਈ ਉਹੋ ਹੀ ਸੁਵਿਧਾਜਨਕ ਹੋਣਗੇ।

ਰਾਗ ਸ੍ਰੀ ਅੰਦਰ ਸ਼ੁਰੂ ਸ਼ੁਰੂ ਵਿਚ ਧੜਾ-ਧੜ ਤਾਨ ਕਦੀ ਵੀ ਨਹੀਂ ਲੈਣੀ ਚਾਹੀਦੀ, ਕਿਉਂਕਿ ਇਹ ਰਾਗ ਅ-ਪ੍ਰਸਿੱਧ ਜਾਂ ਦੁਰਲੱਭ ਨਹੀਂ ਹੈ। ਇਸ ਲਈ ਇਸ ਰਾਗ ਨੂੰ ਗਾਉਣ ਵਿਚ ਬਹੁਤ ਧਿਆਨ ਦੇਣਾ ਚਾਹੀਦਾ ਹੈ। ਇਸ ਵਿਚ ਜ਼ਿਆਦਾਤਰ ਵੱਡੇ ਘਰਾਣਿਆਂ ਦੇ ਗਾਇਕ ਧ੍ਰੁਪਦ ਹੀ ਗਾਉਂਦੇ ਹਨ।

# ਸ੍ਰੀ ਰਾਗ ਦਾ ਥਾਟ ਪੂਰਵੀ ਜਾਂ ਕਾਫੀ

ਸ੍ਰੀ ਰਾਗ ਨੂੰ ਪੂਰਵੀ ਥਾਟ ਵਿਚ ਕਿਸ ਨੇ ਅਤੇ ਕਦੋਂ ਪ੍ਰਚਲਿਤ ਕੀਤਾ, ਇਹ ਸਵਾਲ ਬੜਾ ਹੀ ਬਿਖੜਾ ਹੈ ਪਰ ਇਹ ਰਾਗ ਇਸ ਥਾਟ ਵਿਚ ਬਹੁਤ ਹੀ ਸ਼ੋਭਾ ਦਿੰਦਾ ਹੈ, ਇਸ ਵਿਚ ਕੋਈ ਸੰਦੇਹ ਨਹੀਂ। ਅਸਚਰਜਤਾ ਤਾਂ ਇਹ ਹੈ ਕਿ ਸਾਡੇ *ਪਾਰਿਜਾਤ* ਅਤੇ *ਤਰੰਗਿਣੀ* ਆਦਿਕ ਗ੍ਰੰਥਾਂ ਵਿਚ ਵੀ ਸ੍ਰੀ ਰਾਗ ਦਾ ਥਾਟ ਪੂਰਵੀ ਨਹੀਂ ਹੈ। ਹੁਣ ਇਹ ਪਤਾ ਨਹੀਂ ਲੱਗਦਾ ਕਿ ਇਹ ਪਰਿਵਰਤਨ ਕਦੋਂ, ਕਿਸ ਤਰ੍ਹਾਂ ਅਤੇ ਕਿਸ ਨੇ ਕੀਤਾ ? ਇਸ ਪ੍ਰਸ਼ਨ ਦਾ ਉੱਤਰ ਕੁਝ ਕਠਿਨ ਹੀ ਹੈ।

ਜੇਕਰ ਦੰਦ-ਕਥਾ 'ਤੇ ਵਿਸ਼ਵਾਸ ਕੀਤਾ ਜਾਵੇ ਤਾਂ ਅਕਬਰ ਬਾਦਸ਼ਾਹ ਦੇ ਸਮੇਂ ਤਕ ਤਾਂ ਦੀਪਕ ਰਾਗ ਪ੍ਰਚਾਰ ਵਿਚ ਹੋਣਾ ਚਾਹੀਦਾ ਹੈ, ਕਿਉਂਕਿ ਉਸੇ ਦੀ ਆਗਿਆ ਨਾਲ ਕੋਈ ਗਾਇਕ ਰਾਗ ਦੀਪਕ ਨਾਲ ਸੜ ਕੇ ਮਰਿਆ, ਇਹੋ ਜਿਹੀ ਦੰਦ-ਕਥਾ ਅਸੀਂ ਸੁਣਦੇ ਹਾਂ। ਹੁਣ ਇਸ ਵਿਚ ਕਿਤਨੀ ਸੱਚਾਈ ਹੈ, ਇਹ ਸ਼ਾਇਦ ਸਾਨੂੰ *ਆਇਨੇ ਅਕਬਰੀ* ਵਿਚ ਹੀ ਮਿਲੇ, ਪਰ ਸਾਨੂੰ ਇਸ ਪੰਚਾਇਤ ਜਾਂ ਬਖੇੜੇ ਵਿਚ ਨਹੀਂ ਪੈਣਾ ਚਾਹੀਦਾ।

ਸ੍ਰੀ ਰਾਗ ਪੂਰਵੀ ਥਾਟ ਵਿਚ ਕਦੋਂ ਅਤੇ ਕਿਸ ਤਰ੍ਹਾਂ ਕਿਸ ਦੇ ਦੁਆਰਾ ਆਇਆ, ਇਹ ਸਾਡਾ ਮੁੱਖ ਵਿਸ਼ਾ ਸੀ। ਹੁਣ ਕੋਈ ਕਹੇਗਾ ਕਿ ਸ੍ਰੀ ਰਾਗ ਦਾ ਥਾਟ ਪਹਿਲੇ ਕਾਫੀ ਥਾਟ ਵਿਚ ਨਿਰਧਾਰਤ ਕਰਨ ਵੇਲੇ ਕੋਈ ਗ਼ਲਤੀ ਹੋ ਗਈ ਹੋਵੇ, ਸੰਭਵ ਹੈ ਭਾਵੇਂ ਇਸੇ ਤਰ੍ਹਾਂ ਹੀ ਹੋਇਆ ਹੋਵੇ, ਪਰ ਇਸ ਤਰ੍ਹਾਂ ਕਹਿਣ ਵਾਲਿਆਂ ਨੂੰ ਗ੍ਰੰਥਾਂ ਦੇ ਵਾਕਾਂ ਦਾ ਸਰਲ ਅਤੇ ਯਥਾਰਥ ਬੋਧ ਕਰ ਕੇ ਦਿਖਾਉਣਾ ਪਵੇਗਾ।

ਹੁਣ ਸਮੱਸਿਆ ਇਹ ਹੈ ਕਿ ਕਿਹੜੇ ਗ੍ਰੰਥਾਂ ਦੀ ਉਦਾਹਰਣ ਲਈ ਜਾਵੇ; ਕਿਉਂਕਿ ਦੱਖਣ ਦੇ ਗ੍ਰੰਥਾਂ ਵਿਚ ਤਾਂ ਆਧਾਰ ਮਿਲੇਗਾ ਨਹੀਂ ਅਤੇ ਉੱਤਰ ਦੇ ਗ੍ਰੰਥ *ਪਾਰਿਜਾਤ* ਅਤੇ *ਤਰੰਗਿਣੀ* ਹਨ ਅਤੇ ਇਹਨਾਂ ਸੰਸਕ੍ਰਿਤ ਗ੍ਰੰਥਾਂ ਵਿੱਚੋਂ ਸਾਨੂੰ ਕੋਈ ਵੀ ਉਲੇਖ ਨਹੀਂ ਮਿਲਦਾ, ਪਰ ਹਿੰਦੀ ਅਤੇ ਮੁਸਲਮਾਨੀ ਗ੍ਰੰਥਾਂ ਵਿਚ ਸ੍ਰੀ ਰਾਗ ਪੂਰਵੀ ਥਾਟ ਵਿਚ ਜ਼ਰੂਰ ਮਿਲੇਗਾ। ਭਾਵੇਂ ਉਨ੍ਹਾਂ ਗ੍ਰੰਥਾਂ ਦਾ ਆਧਾਰ ਸੰਸਕ੍ਰਿਤ ਗ੍ਰੰਥ ਹੀ ਹਨ।

ਕਿਉਂਕਿ ਮੁਸਲਮਾਨੀ ਗ੍ਰੰਥਾਂ ਵਿਚ ਸੂਖਮ ਸੁਰ ਸਾਨੂੰ ਕਿਤੇ-ਕਿਤੇ ਲਿਖੇ ਹੋਏ ਮਿਲ ਜਾਂਦੇ ਹਨ। ਸੋ, ਨਵੀਨ ਕਲਪਨਾ ਨਾਲ ਸਾਡਾ ਕੋਈ ਵਿਵਾਦ ਨਹੀਂ ਹੈ ਅਤੇ ਸੰਸਕ੍ਰਿਤ ਗ੍ਰੰਥਾਂ ਵਿਚ ਇਹੋ ਜਿਹੀ ਕੋਈ ਗੜਬੜੀ ਨਹੀਂ ਹੈ, ਇਹੋ ਹੀ ਸਾਡਾ ਕਹਿਣਾ ਹੈ, ਹੋਰ ਕੁਝ ਨਹੀਂ।

ਬਾਕੀ ਦੱਖਣ ਦੇ ਗ੍ਰੰਥਾਂ ਵਿਚ ਤਾਂ ਸ੍ਰੀ ਰਾਗ ਨੂੰ ਪੂਰਵੀ ਥਾਟ ਵਿਚ ਲਿਆਉਣ ਦਾ ਕੋਈ ਆਧਾਰ ਨਹੀਂ ਮਿਲਦਾ, ਇਹ ਅਸੀਂ ਪਹਿਲੇ ਵੀ ਦੱਸ ਚੁੱਕੇ ਹਾਂ। ਹੁਣ ਰਹਿ ਗਈ ਉੱਤਰ ਪ੍ਰਾਂਤ ਦੇ ਗ੍ਰੰਥਾਂ ਦੀ ਪੜਚੋਲ। ਸੋ ਉਹਨਾਂ ਗ੍ਰੰਥਾਂ ਦਾ ਸ਼ੁੱਧ ਥਾਟ ਕਾਫੀ ਹੈ ਅਤੇ ਉਨ੍ਹਾਂ ਦੇ ਲਕਛਣਾਂ ਵਿਚ 'ਰੇ-ਧੁ' ਕੋਮਲ ਅਤੇ 'ਗ ਮ ਨੀ' ਤੀਬਰ, ਇਹੋ ਹੀ ਸੁਰ ਸਿੱਧ ਕਰਨੇ ਚਾਹੀਦੇ ਹਨ।

ਹੁਣ ਜੇਕਰ *ਪਾਰਿਜਾਤ* ਗ੍ਰੰਥ ਵਿਚ ਦੇਖਿਆ ਜਾਵੇ ਤਾਂ ਅਹੋਬਲ ਨੇ ਸ੍ਰੀ ਰਾਗ ਦਾ ਵਰਣਨ ਕੁਝ ਵਿਲਕਸ਼ਣ ਹੀ ਕਰ ਰੱਖਿਆ ਹੈ। ਜਿਵੇਂ :

> 'ਰਿਤ੍ਰੀਯੋ ਦੂਗ੍ਰਾਹ ਸੰਯੁਕਤ, ਸ਼ੜਜੋ ਦ੍ਰਗ੍ਰਾਹੋऽਥਵਾ ਮਤਃ।
> ਸ੍ਰੀ ਰਾਗ ਸਤੀਬ੍ਰ ਗੰਧਾਰ ਆਰੋਹੇ ਗੰਧਾਵਰਜਿਤ।'

ਹੁਣ ਇਸ ਸਲੋਕ ਵਿਚ 'ਰੇ-ਧ' ਸੁਰ ਸ਼ੁੱਧ ਗੰਧਾਰ ਤੀਬਰ ਪਰ ਨਿਸ਼ਾਦ ਸ਼ੁੱਧ ਕਿਹਾ ਹੈ। ਸੋ ਇਸ ਦਾ ਸ੍ਰੀ ਰਾਗ ਦਾ ਥਾਟ ਖਮਾਜ ਵਰਗਾ ਬਣ ਗਿਆ। ਜਿਹੜਾ ਕਿ ਇਹ ਮਤ ਦੱਖਣ ਦੇ ਪੰਡਿਤਾਂ ਨੂੰ ਵੀ ਮਨਜ਼ੂਰ ਨਹੀਂ ਹੋ ਸਕਦਾ ਅਤੇ ਇਹ ਸਥਿਤੀ ਅਤੀ ਪ੍ਰਾਚੀਨ ਵੀ ਨਹੀਂ ਕਹੀ ਜਾ ਸਕਦੀ, ਕਿਉਂਕਿ ਅਹੋਬਲ ਬਹੁਤ ਪ੍ਰਾਚੀਨ ਵੀ ਨਹੀਂ ਹੈ। ਸਾਡੇ ਦੇਖਣ ਵਿਚ ਜੋ ਵੀ ਗ੍ਰੰਥ ਆਏ ਹਨ, ਉਹਨਾਂ ਵਿਚ ਸ੍ਰੀ ਰਾਗ ਦਾ ਥਾਟ ਪੂਰਵੀ ਕਿਤੇ ਵੀ ਦਿਖਾਈ ਨਹੀਂ ਦਿੰਦਾ।

*ਸੰਗੀਤ ਰਤਨਾਕਰ* ਵਿਚ ਪੰਜ ਗੀਤਾਂ ਵਿਚ ਵੰਡੇ ਹੋਏ ਗ੍ਰਾਮ ਰਾਗਾਂ ਵਿਚ ਸ੍ਰੀ ਰਾਗ ਨਹੀਂ ਹੈ। ਉਥੇ ਰਾਗ ਸਿਰਲੇਖ ਦੇ ਥੱਲੇ ਜੋ ਵੀਹ ਰਾਗ ਕਹੇ ਹਨ, ਉਨ੍ਹਾਂ ਵਿਚ ਸ੍ਰੀ ਦਾ ਨਾਮ ਮਿਲਦਾ ਹੈ।

ਇਥੇ ਇਹ ਸਿੱਧ ਕੀਤਾ ਗਿਆ ਹੈ ਕਿ ਸ੍ਰੀ ਰਾਗ ਇਕ ਰੂਪ, ਇਕ ਥਾਟ, ਇਕ ਸਰੂਪ, ਇਕ ਸ਼ਰੁਤੀ ਦੁਆਰਾ ਨਹੀਂ ਗਾਇਆ ਗਿਆ। ਜਿਸ ਜਿਸ ਤਰ੍ਹਾਂ ਸਮੇਂ ਬਦਲਦੇ ਹਨ, ਰੁਖ਼ ਬਦਲਦੇ ਗਏ, ਜੁਗ ਬਦਲਦੇ ਗਏ, ਪ੍ਰਾਣੀਆਂ ਦੇ ਮਨ ਬਦਲਦੇ ਗਏ, ਉਸੇ ਤਰ੍ਹਾਂ ਹੀ ਰਾਗਾਲਾਪ, ਰੂਪਕਾਲਾਪ, ਆਲਾਪਿਤ ਗਾਨ ਆਪੋ ਆਪਣਾ ਸਰੂਪ ਬਦਲਦੇ ਗਏ।

ਕਦੀ ਤਾਂ ਇਹ ਰਾਗ ਕਾਫ਼ੀ ਥਾਟ ਵਿਚ ਗਾਇਆ ਜਾਂਦਾ ਰਿਹਾ, ਕਦੀ ਖਮਾਜ ਥਾਟ ਵਿਚ; ਪਰ ਤਾਨਸੈਨ ਜੀ ਦੇ ਬਚਨਾਂ ਤੋਂ ਸਿੱਧ ਹੁੰਦਾ ਹੈ ਕਿ ਇਹ ਬਾਰ੍ਹਵੀਂ, ਚੌਦ੍ਹਵੀਂ ਤੇ ਸਤਾਰ੍ਹਵੀਂ ਸਦੀ ਤੋਂ ਪਹਿਲਾਂ ਵੀ ਪੂਰਵੀ ਥਾਟ ਵਿਚ ਗਾਇਆ ਜਾਂਦਾ ਰਿਹਾ ਹੈ।

ਕਾਫ਼ੀ ਥਾਟ ਅਤੇ ਖਮਾਜ ਥਾਟ ਵਿਚ ਜੋ ਸ੍ਰੀ ਰਾਗ ਗਾਇਆ ਜਾਂਦਾ ਰਿਹਾ ਹੋਵੇਗਾ ਤਾਂ ਇਸ ਦਾ ਸਮਾਂ ਈਸਵੀ ਦੇ ਸੰਨ ਤੋਂ ਪਹਿਲਾਂ ਦਾ ਹੀ ਹੋਵੇਗਾ। ਮੇਰਾ ਆਪਣਾ ਨਿੱਜੀ ਵਿਚਾਰ ਤਾਂ ਇਹ ਹੈ ਕਿ ਪ੍ਰਾਚੀਨ ਤੇ ਵੈਦਿਕ ਕਾਲ ਦੇ ਸਮੇਂ ਵਿਚ ਹੀ ਕਾਫ਼ੀ ਅਤੇ ਖਮਾਜ ਥਾਟ ਵਿਚ ਸ੍ਰੀ ਰਾਗ ਗਾਉਂਦੇ ਹੋਣਗੇ ਅਤੇ ਮੱਧ-ਕਾਲੀਨ ਤੋਂ ਪਹਿਲਾਂ ਸ੍ਰੀ ਰਾਗ ਪੂਰਵੀ ਥਾਟ ਵਿਚ ਲਿਆਂਦਾ ਗਿਆ ਹੋਵੇਗਾ ਪਰ ਪੂਰਵੀ ਥਾਟ ਵਿਚ ਸ੍ਰੀ ਰਾਗ ਬਾਰੇ ਵਿਚਾਰ ਸਾਨੂੰ ਕਿਸੇ ਵੀ ਪੁਰਾਤਨ ਗ੍ਰੰਥਾਂ ਵਿਚ ਉਲੇਖ ਨਹੀਂ ਮਿਲਦਾ। ਹਾਂ, ਕੁਝ ਨਵੀਨ ਗ੍ਰੰਥਾਂ ਵਿੱਚੋਂ ਜ਼ਰੂਰ ਮਿਲਦਾ ਹੈ।

ਸ੍ਰੀ ਰਾਗ ਨਾਮ, ਨਿਸ਼ਾਨ ਅਤੇ ਅਸਥਾਨ ਕਿਉਂ ਬਦਲਦਾ ਰਿਹਾ ? ਅਤੇ ਕਿਸ ਕਰਕੇ ? ਸੋ ਉਹ ਇਸ ਲਈ ਕਿ ਜੋ ਸ੍ਰੀ ਰਾਗ ਹੈ ਇਹ ਹਰ ਸਮੇਂ ਗਾਉਣ ਵਾਲਾ ਅਤੇ ਪ੍ਰਸੰਨਤਾ ਦੇਣ ਵਾਲਾ, ਸ੍ਰਿਸ਼ਟੀ ਦੇ ਸਾਜਨ ਤੋਂ ਪਹਿਲਾਂ ਅਤੇ ਲੈਅ ਹੋਣ ਤੋਂ ਉਪਰੰਤ ਵੀ ਅਮਰ ਰਹਿਣ ਵਾਲਾ ਰਾਗ ਹੈ। ਸੋ ਜਿਸ ਤਰ੍ਹਾਂ ਦੇ ਲੋਕ ਆਪਣੇ ਮਨ ਦੀ ਅਵਸਥਾ ਰਾਹੀਂ ਇਸ ਨੂੰ ਗਾਇਨ ਸ਼ੈਲੀ ਦਾ ਰੂਪ ਦਿੰਦੇ ਰਹੇ, ਇਹ ਰਾਗ ਉਸੇ ਤਰ੍ਹਾਂ ਦਾ ਹੀ ਆਪਣੀ ਕਲਾ ਦੁਆਰਾ ਸਰੂਪ ਧਾਰ ਕੇ ਭਗਤ ਜਨਾਂ ਦੇ ਸਾਹਮਣੇ ਆ ਕੇ ਦਰਸ਼ਨ ਦਿੰਦਾ ਰਿਹਾ ਹੈ। ਜਿਵੇਂ ਅਮਰ ਪੁਰਸ਼ ਆਪਣੀ ਅਮਰ ਅਵਸਥਾ ਰਾਹੀਂ ਕਦੀ ਉਹ ਸਵਰਗ ਲੋਕ ਵਿਚ ਪਹੁੰਚ ਜਾਂਦਾ ਹੈ ਅਤੇ ਕਦੀ ਪਾਤਾਲ ਦੀ ਦੁਨੀਆ ਅੰਦਰ ਜਾ ਵਿਸ਼ਰਾਮ ਕਰਦਾ ਹੈ ਅਤੇ ਮਾਤ-ਲੋਕ, ਪਾਤਾਲ-ਲੋਕ, ਸੁਰ-ਲੋਕ ਵੱਲ ਜਾਣ ਵਿਚ ਵੀ ਉਨ੍ਹਾਂ ਨੂੰ ਸੈਕਿੰਡ ਦਾ ਹੀ

ਸਮਾਂ ਲੱਗਦਾ ਹੈ। ਬ੍ਰਹਮ ਗਿਆਨੀ ਵੀ ਬ੍ਰਹਮ ਸ਼ਕਤੀ ਦੇ ਨਾਲ ਪਰਮੇਸ਼੍ਵਰ ਅਵਸਥਾ ਨਾਲ ਅਭੇਦ ਹੋ ਕੇ ਬ੍ਰਹਮਤਾ ਦੀ ਅਲੌਕਿਕ ਗਿਆਨਤਾ ਸ਼ਕਤੀ ਪ੍ਰਾਪਤ ਕਰ ਲੈਂਦਾ ਹੈ ਅਤੇ "ਜਹ ਜਹ ਪੇਖਉ ਤਹ ਹਜੂਰਿ" ਵਾਲੀ ਗੱਲ ਆ ਉਤਰਦੀ ਹੈ।

ਇਸੇ ਤਰ੍ਹਾਂ ਹੀ ਸ੍ਰੀ ਰਾਗ ਵੀ ਬ੍ਰਹਮ ਅਲੌਕਿਕ ਸ਼ਕਤੀ ਅਭੇਦਤਾ ਰੱਖਣ ਦੇ ਕਾਰਣ ਅਵਤਾਰ ਸ਼ਕਤੀ ਨੂੰ ਜਿਸ ਤਰ੍ਹਾਂ ਦੇ ਰੂਪ ਵਿਚ ਭਗਤ ਜਨ ਯਾਦ ਕਰਦੇ ਹਨ, ਉਸੇ ਤਰ੍ਹਾਂ ਦੇ ਰੂਪ ਵਿਚ ਬਣ ਕੇ ਬੈਠ ਜਾਂਦਾ ਹੈ। ਸਤਜੁਗੀ ਪੁਰਸ਼ ਜਿਸ ਲਿਹਾਜ਼ ਨਾਲ ਸ੍ਰੀ ਰਾਗ ਦਾ ਸਹੀ ਸਰੂਪ ਬਣਾਉਂਦੇ, ਤ੍ਰੇਤੇ ਜੁਗ ਦੇ ਲੋਕ ਜਿਸ ਤਰ੍ਹਾਂ ਸ੍ਰੀ ਰਾਗ ਦੀ ਅਰਾਧਨਾ ਕਰਦੇ, ਦੁਆਪਰ ਦੇ ਭਗਵਾਨ ਕ੍ਰਿਸ਼ਨ ਖਮਾਜ ਥਾਟ ਰਾਹੀਂ ਪੇਸ਼ ਕਰਦੇ। ਦੁਰਭਾਸ਼ਾ ਰਿਸ਼ੀ ਜੋ ਉਹ ਕਾਫੀ ਥਾਟ ਨਾਲ ਪੇਸ਼ ਕਰਦੇ, ਕਲਜੁਗ ਦੇ ਸ਼ੁਰੂਆਤ ਵਿਚ ਜਿਤਨੇ ਲੋਕਾਂ ਦੇ ਵੱਖੋ-ਵੱਖਰੇ ਖ਼ਿਆਲ ਹੋਏ, ਵੱਖੋ-ਵੱਖਰੇ ਰੂਪਾਂ ਨੂੰ ਆਲਾਪ-ਗਾਇਨ ਰਾਹੀਂ ਬਹੁਬਿਧਿ ਅਨਿਕ ਪ੍ਰਕਾਰ ਸ੍ਰੀ ਰਾਗ ਹੋ ਉਤਰਿਆ। ਵਿਆਪਕ ਪੂਰਕ ਰਾਹੀਂ ਜਿਸ ਤਰ੍ਹਾਂ ਵੀ ਸ੍ਰੀ ਰਾਗ ਨੂੰ ਗਾਇਆ, ਉਸੇ ਤਰ੍ਹਾਂ ਹੀ ਸਾਰਿਆਂ ਦੀ ਇੱਛਾ ਪੂਰੀ ਕਰਦਾ ਰਿਹਾ। ਸੋ ਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਹੁਰੂਪ ਹੋ ਉਤਰਨ ਵਾਲੇ ਰਾਗ ਨੂੰ ਅਪਣਾਇਆ ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਭ ਤੋਂ ਪਹਿਲਾ ਸਥਾਨ ਦਿੱਤਾ।

# ਸ੍ਰੀ ਰਾਗ ਪ੍ਰਚਲਿਤ ਨਾ ਹੋਣ ਦਾ ਕਾਰਣ

ਇਹ ਜ਼ਰੂਰੀ ਗੱਲ ਹੈ ਕਿ ਆਮ ਰਾਗਾਂ ਦੀ ਤਰ੍ਹਾਂ ਸ੍ਰੀ ਰਾਗ ਦੀ ਗਾਇਨ ਸ਼ੈਲੀ ਵੱਖਰੀ ਹੈ। ਇਸ ਨੂੰ ਗਾਇਨ ਕਰਨਾ ਹੋਵੇ ਤਾਂ ਮੀਂਡ ਦੁਆਰਾ ਆਲਾਪ ਕਰ ਕੇ ਹੀ ਸਿੱਧ ਕੀਤਾ ਜਾ ਸਕਦਾ ਹੈ। ਪਰ ਸਿੱਧ ਵੀ ਉਹੋ ਪੁਰਸ਼ ਹੀ ਕਰ ਸਕਦਾ ਹੈ ਜਿਸ ਨੇ ਗੁਰੂ ਉਪਦੇਸ਼ ਧਾਰ ਪੂਰੇ ਨਿਯਮਾਂ ਅਨੁਸਾਰ, ਮਨੋਂ ਤਨੋਂ ਹੋ ਕੇ ਸੁਰ ਸਾਧਨਾ ਕਰ ਵਿੱਦਿਆ ਪ੍ਰਾਪਤ ਕੀਤੀ ਹੋਵੇ, ਉਹੋ ਹੀ ਸ੍ਰੀ ਰਾਗ ਨੂੰ ਮੀਂਡ ਦੁਆਰਾ ਆਲਾਪ ਕਰ ਸਕਦਾ ਹੈ। ਕਿਉਂਕਿ ਇਕ ਤਾਂ ਇਹ ਰਾਗ ਵਿਕਰਤ ਸੁਰਾਂ ਵਾਲੇ ਪੂਰਵੀ ਥਾਟ ਦਾ ਹੈ ਅਤੇ ਦੂਸਰਾ ਇਸ ਰਾਗ ਵਿਚ ਪੰਚਮ ਤੇ ਕੋਮਲ ਰਿਸ਼ਭ ਦਾ ਸੰਵਾਦ ਹੈ। ਇਸ ਲਈ ਸ੍ਰੀ ਰਾਗ ਦਾ ਗਾਇਨ ਕਰਨਾ ਕਠਿਨ ਹੁੰਦਾ ਹੈ।

ਸ੍ਰੀ ਰਾਗ ਆਮ ਲੋਕਾਂ ਵਿਚ ਪ੍ਰਚਲਿਤ ਕਿਉਂ ਨਹੀਂ ਹੋਇਆ ? ਸੋ ਇਸ ਦੇ ਕਈ ਕਾਰਣ ਹਨ। ਸੋ ਪਹਿਲਾ ਕਾਰਣ ਤਾਂ ਇਹ ਹੈ ਕਿ ਪੂਰਵੀ ਥਾਟ ਵਿਚ ਸਾਰੇ ਸੁਰ ਵਿਕਰਤ ਹੋਣ ਕਰਕੇ ਬਹੁਤ ਬਿਖੜਾ ਹੈ। ਦੂਸਰਾ ਸ੍ਰੀ ਰਾਗ ਦਾ ਚਲਨ ਵੀ ਬੜਾ ਬਿਖੜਾ ਹੈ। ਭਾਵੇਂ ਇਹ ਵੀ ਔੜਵ-ਸੰਪੂਰਨ ਜਾਤੀ ਦਾ ਰਾਗ ਹੈ ਅਤੇ ਔੜਵ-ਸੰਪੂਰਨ ਹੁੰਦਾ ਹੋਇਆ ਵੀ ਇਸ ਦਾ ਰੂਪ ਕਠਿਨ ਹੈ। ਕਿਉਂਕਿ 'ਸਾ, ਗ, ਮੇ, ਪ, ਨੀ ਸਾਂ, ਸਾਂ ਨੀ ਧ ਪ ਮੇ ਗ ਰੇ' ਆਦਿਕ ਕੇਵਲ ਆਰੋਹ-ਅਵਰੋਹ ਨਾਲ ਹੀ ਰਾਗ ਦੀ ਬਣਤਰ ਨਹੀਂ ਬਣਦੀ।

ਕਿਉਂਕਿ ਇਸ ਵਿਚ ਪੰਚਮ ਦੇ ਨਾਲ ਕੋਮਲ ਰਿਸ਼ਭ ਦਾ ਸੰਵਾਦ ਰੱਖਿਆ ਹੋਇਆ ਹੈ ਅਤੇ ਹਮੇਸ਼ਾ 'ਪ-ਰੇ' ਅਤੇ 'ਰੇ-ਪ' ਦਾ ਜੋ ਸੰਵਾਦ ਹੈ ਇਹ ਇਕ ਗਾਇਕ ਨੂੰ ਬੜਾ ਚੇਤੰਨ ਕਰ ਦਿੰਦਾ ਹੈ। ਜਿਹੜਾ ਵੀ ਗਾਇਕ ਸੁਸਤ ਹੋਵੇ, ਉਹ ਕੋਮਲ ਰਿਸ਼ਭ ਅਤੇ ਪੰਚਮ ਦੀ ਮੀਂਡ ਲੈ ਕੇ ਰਾਗ ਦਾ ਸਰੂਪ ਪੇਸ਼ ਨਹੀਂ ਕਰ ਸਕਦਾ।

ਤੀਸਰਾ ਸ੍ਰੀ ਰਾਗ ਦਾ ਆਮ ਲੋਕਾਂ ਵਿਚ ਪ੍ਰਚਲਿਤ ਨਾ ਹੋਣ ਦਾ ਸਭ ਤੋਂ ਵੱਡਾ ਕਾਰਣ ਇਹ ਵੀ ਹੈ ਕਿ ਇਸ ਦੇ ਅੰਦਰ ਭਾਉ-ਭਗਤੀ, ਪ੍ਰੇਮ, ਸ਼ਰਧਾ, ਸ਼ਾਂਤੀ, ਗੰਭੀਰਤਾ ਕੁੱਟ ਕੁੱਟ ਕੇ ਭਰੀ ਹੋਈ ਹੈ। ਪਰ ਆਮ ਸੰਸਾਰਿਕ ਲੋਕ ਚਪਲ, ਚੰਚਲ, ਰਾਗ ਰੰਗ, ਸ਼ਿੰਗਾਰ-ਰਸ, ਜਲਦ-ਪਨ, ਮਨ-ਮੋਹਣਾ, ਮਨ ਦੀ ਲੋਭਾਵਿਕ ਚੀਜ਼ ਨੂੰ ਹੀ ਜ਼ਿਆਦਾ ਪਸੰਦ ਕਰਦੇ ਹਨ।

ਪਰ ਅੱਜ ਦਾ ਜਿਹੜਾ ਵੀ ਗਾਇਕ ਉਠਦਾ ਹੈ, ਵਾਜੇ ਜਾਂ ਤਾਨਪੂਰੇ ਦੁਆਰਾ ਗਾਉਣ ਵਜਾਉਣ ਲਈ ਸ਼ੁਰੂ ਹੁੰਦਾ ਹੈ, ਤਾਂ ਉਹ ਜੰਗਲਾ ਭੈਰਵੀ, ਪਹਾੜੀ ਝਿੰਝੋਟੀ ਮਾਂਡ ਸਿੰਧੜਾ ਆਦਿਕ ਸੁਰਾਂ ਵਿਚ ਜ਼ਿਆਦਾ ਗਾਉਂਦੇ ਵਜਾਉਂਦੇ ਹਨ। ਮੇਰੇ ਵਰਗੇ ਅਤੇ ਆਮ ਚੰਗੇ ਚੰਗੇ ਗਾਇਕ ਵੀ ਜਦ ਗਾਉਣਾ ਸ਼ੁਰੂ ਕਰਨਗੇ ਤਾਂ ਤੁਸੀਂ ਅਨਾਉਂਸਰ ਤੋਂ ਇਹੋ ਹੀ ਸੁਣੋਗੇ ਕਿ ਉਸਤਾਦ ਸਾਹਿਬ ਭੀਮ-ਪਲਾਸੀ ਰਾਗ ਸ਼ੁਰੂ ਕਰਨਗੇ ਜਾਂ ਬ੍ਰਿੰਦਾਬਨੀ ਸਾਰੰਗ, ਸ਼ੁੱਧ-ਸਾਰੰਗ, ਬਿਹਾਗ, ਬਾਗੇਸ਼ਵਰੀ ਆਦਿਕ ਰਾਗ ਹੀ ਗਾਏ ਜਾਣਗੇ।

ਗਾਇਕ ਜਾਂ ਸੰਗੀਤਕਾਰ ਬਹੁਤ ਵੱਡੇ ਹੋਣਗੇ ਪਰ ਜਿਹੜਾ ਵੀ ਬੈਠੇਗਾ ਇਹੋ ਹੀ ਆਖੇਗਾ ਕਿ ਅੱਜ ਨਾਇਕ ਸਾਹਿਬ ਮਾਲਕੌਂਸ ਦਾ ਰੰਗ ਬੰਨ੍ਹਣਗੇ ਪਰ ਇਸ ਦੇ ਕਾਰਣ

ਦਾ ਅਜੇ ਤਕ ਪਤਾ ਨਹੀਂ ਲੱਗ ਸਕਿਆ ਕਿ ਪਰਜ, ਦੇਵਸਾਖ, ਲੱਛਾਸਾਖ, ਦੀਪਕ, ਸ੍ਰੀ ਆਦਿਕ ਬਿਖੜੇ ਰਾਗ ਸਟੇਜ 'ਤੇ ਅਨਾਊਂਸ ਕਿਉਂ ਨਹੀਂ ਹੁੰਦੇ।

ਸੋ ਲੱਭਣ ਵਿਚ ਇੱਕੋ ਹੀ ਗੱਲ ਆਈ ਹੈ ਕਿ ਉਪਰੋਕਤ ਰਾਗ ਜੋ ਹਨ ਇਹਨਾਂ ਦੀ ਪ੍ਰਾਪਤੀ ਬੜੀ ਸਾਧਨਾ ਜਾਂ ਘਾਲਨਾ ਨਾਲ ਪ੍ਰਾਪਤ ਹੁੰਦੀ ਹੈ, ਪਰ ਆਧੁਨਿਕ ਸਮੇਂ ਵਿਚ ਇਤਨੀ ਸਾਧਨਾ ਜਾਂ ਘਾਲਨਾ ਕਰਨੀ ਬੜੀ ਕਠਿਨ ਹੈ।

ਸੋ ਜਿਹੜਾ ਗਾਇਕ ਪੰਜ ਵਿਕਰਤ ਸੁਰਾਂ ਦੇ ਜੋ ਅਸਥਾਨ ਹਨ ਉਨ੍ਹਾਂ ਨੂੰ ਮੀਂਡ, ਆਲਾਪ, ਤਾਨ ਦੁਆਰਾ ਆਪਣੇ ਅਧਿਕਾਰ ਵਿਚ ਕਰ ਲੈਂਦਾ ਹੈ, ਉਨ੍ਹਾਂ ਨੂੰ ਗਾਇਕੀ ਵੇਲੇ ਵਿਕਰਤ ਸੁਰਾਂ ਵਾਲੇ ਰਾਗ ਭਾਵ ਕਿ ਸ੍ਰੀ ਰਾਗ ਆਦਿਕ ਬਿਖੜੇ ਸੁਰਾਂ ਵਾਲੇ ਰਾਗ ਗਾਉਣੇ ਕੋਈ ਔਖੇ ਨਹੀਂ।

ਪਰ ਅੱਜ ਦੇ ਗਾਇਕਾਂ ਦੇ ਰਾਗ ਜੇਕਰ ਸੁਣੋਗੇ ਤਾਂ ਇਹੋ ਹੀ ਪਤਾ ਲੱਗੇਗਾ ਕਿ ਕਦੀ ਕੋਮਲ ਰਿਸ਼ਭ ਨੂੰ 65 'ਤੇ, ਕਦੀ 60 'ਤੇ, ਕੋਮਲ ਗੰਧਾਰ ਕਦੀ 80 'ਤੇ ਜਾਂ ਕਦੀ 85 'ਤੇ; ਤੀਬਰ ਮੱਧਮ ਕਦੀ 30 'ਤੇ ਜਾਂ 50 'ਤੇ ਲਗਾਉਣਗੇ। ਗੱਲ ਕਿ ਕੋਮਲ ਰਿਸ਼ਭ ਦੀ ਸੰਖਿਆ $254\frac{2}{17}$, ਕੋਮਲ ਗੰਧਾਰ ਦੀ 288 ਅਤੇ ਤੀਬਰ ਮੱਧਮ ਦੀ $338\frac{14}{17}$ ਅੰਦੋਲਨ ਸੰਖਿਆ ਹੈ।

ਸੋ ਇਹੋ ਜਿਹੇ ਗ਼ਲਤ ਸੁਰ ਲੈਣ ਨਾਲ ਕਦੀ ਵੀ ਰਾਗ ਦੀ ਸੁੰਦਰਤਾ ਪ੍ਰਗਟ ਨਹੀਂ ਹੋਵੇਗੀ ਅਤੇ ਨਾ ਹੀ ਰਾਗ ਦਾ ਸਹੀ ਸਰੂਪ ਮਿਲੇਗਾ।

ਇਸੇ ਲਈ ਆਮ ਲੋਕ ਤਾਨਪੂਰੇ ਨਾਲ ਗਾ ਨਹੀਂ ਸਕਦੇ ਅਤੇ ਹਾਰਮੋਨੀਅਮ ਨਾਲ ਹੀ ਵਿਕਰਤ ਸੁਰਾਂ ਵਾਲੇ ਰਾਗ ਗਾ ਕੇ ਲੋਕਾਂ ਨੂੰ ਪ੍ਰਸੰਨ ਕਰ ਲੈਂਦੇ ਹਨ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਧੰਨ ਹਨ, ਜਿਹਨਾਂ ਨੇ ਸੁਬ੍ਹਾ-ਸ਼ਾਮ ਗਾਉਣ ਲਈ ਜੋ ਵੀ ਰਾਗ ਨੀਯਤ ਕੀਤੇ ਹਨ, ਤਾਂ ਕਠਿਨ ਹੀ ਕੀਤੇ ਹਨ। ਜਿਵੇਂ ਦੇਵਗੰਧਾਰੀ, ਬਰਾੜੀ, ਜੈਤਸਰੀ, ਸੂਹਾ, ਸੂਹੀ, ਰਾਮਕਲੀ, ਬਸੰਤ ਆਦਿਕ। ਪਰ ਸ੍ਰੀ ਰਾਗ ਨੂੰ ਸਭ ਤੋਂ ਪਹਿਲ ਦਿੱਤੀ ਜਿਸ ਨੂੰ ਕਿ ਜਗਤ ਲੋਕ ਕਠਿਨ ਮੰਨਦਾ ਹੈ ਪਰ ਗੁਰੂ ਜੀ ਦੀ ਸ਼ੁਰੂਆਤ ਹੀ ਕਠਿਨਤਾ ਤੋਂ ਹੁੰਦੀ ਹੈ।

ਜੇ ਗੁਰਬਾਣੀ ਨੂੰ ਆਰੰਭ ਕੀਤਾ ਤਾਂ 'ਨਿਰਭਉ ਨਿਰਵੈਰੁ' ਤੋਂ ਕੀਤਾ। ਇਹ ਅਵਸਥਾ ਵੀ ਕੋਈ ਛੋਟੀ ਜਿਹੀ ਅਵਸਥਾ ਨਹੀਂ ਕਿਉਂਕਿ ਇਸ ਅਵਸਥਾ ਨੂੰ ਸਮਝਣਾ ਤੇ ਸਮਝਾਉਣਾ ਬਹੁਤ ਹੀ ਵੱਡੀ ਸ਼ਕਤੀ ਵਾਲੇ ਦਾ ਕੰਮ ਹੈ। ਸੋ ਇਸ ਉਪਦੇਸ਼ ਰੂਪ ਅਮਰ ਵਸਤੂ ਨੂੰ ਕੋਈ ਵਿਰਲਾ ਹੀ ਆਤਮਕ ਅਵਸਥਾ ਵਾਲਾ ਗ੍ਰਹਿਣ ਕਰ ਸਕਦਾ ਹੈ।

# ਬਿਲਾਵਲ ਥਾਟ ਬਾਰੇ ਵਿਚਾਰ

ਥਾਟ ਬਿਲਾਵਲ ਸਰਲ, ਮਹੱਤਵਪੂਰਣ ਸ਼ੁੱਧ ਸੁਰਾਂ ਵਾਲਾ ਬਹੁਤ ਵੱਡਾ ਵਿਸਥਾਰ-ਪੂਰਵਕ ਪ੍ਰਚਲਿਤ ਥਾਟ ਹੈ। ਇਸ ਥਾਟ ਨੂੰ ਮੁੱਖ ਪ੍ਰਧਾਨਤਾ ਸ੍ਰੀ ਭਾਤਖੰਡੇ ਜੀ ਦੇ ਸਮੇਂ ਤੋਂ ਹੀ ਮਿਲੀ। ਭਾਤਖੰਡੇ ਜੀ ਦਾ ਜਨਮ ਅਗਸਤ 1860 ਈਸਵੀ ਵਿਚ ਅਤੇ ਵਿਸ਼ਨੂ ਦਿਗੰਬਰ ਪਲੁਸਕਾਰ ਜੀ ਦਾ ਜਨਮ ਸੰਨ 1872 ਵਿਚ ਹੋਇਆ ਹੈ। ਸੋ ਉਨ੍ਹਾਂ ਦੀ ਜ਼ਿੰਦਗੀ ਦਾ ਜੋ ਮੱਧ ਸਮਾਂ ਹੈ, ਉਹ 1880 ਤੋਂ ਲੈ ਕੇ 1930 ਤਕ ਹੀ ਹੋਇਆ।

ਉਹਨਾਂ ਨੇ ਆਪਣੀ ਸਾਰੀ ਜ਼ਿੰਦਗੀ ਦਾ ਤਜਰਬਾ ਵਿੱਦਿਆ ਦਾ ਅਧਿਐਨ ਕਰ, ਉਸਤਾਦਾਂ ਲੋਕਾਂ ਦੀ ਸੰਗਤ ਕਰ, ਸੰਗੀਤ ਦੇ ਗ੍ਰੰਥਾਂ ਦੀ ਖੋਜ ਕਰ, ਆਪਣੇ ਅਨੁਭਵ ਦੁਆਰਾ ਜੋ ਵੀ ਸੰਗੀਤ ਦੀਆਂ ਪੁਸਤਕਾਂ ਲਿਖੀਆਂ ਹਨ, ਉਹਨਾਂ ਨੇ ਸਾਰੇ ਦਾ ਸਾਰਾ ਜੋ ਵੀ ਪ੍ਰਗਟਾਵਾ ਪ੍ਰਗਟਾਇਆ ਹੈ, ਉਹ ਇਸੇ ਸਦੀ ਦੇ ਵਿਚਕਾਰ ਦਾ ਹੀ ਹੈ। ਜੇਕਰ ਮੰਨਿਆ ਜਾਵੇ ਤਾਂ ਇਕ ਸਦੀ ਦਾ ਸਮਾਂ ਵੀ ਕਾਫ਼ੀ ਹੁੰਦਾ ਹੈ।

ਸਾਇੰਸ ਦਾ ਜਿਤਨਾ ਵੀ ਵਿਕਾਸ ਹੋਇਆ ਹੈ, ਉਹ ਸਾਰਾ ਵੀਹਵੀਂ ਸਦੀ ਵਿਚ ਹੀ ਹੋਇਆ ਹੈ। ਇਸ ਕਰਕੇ ਜੇਕਰ ਇਕ ਸਦੀ ਵਿਚ ਇਤਨਾ ਵੱਡਾ ਵਿਕਾਸ ਹੋ ਸਕਦਾ ਹੈ ਤਾਂ ਇਥੇ ਇਹ ਗੱਲ ਵੀ ਕਹੀ ਜਾ ਸਕਦੀ ਹੈ ਕਿ ਸਤਾਰ੍ਹਵੀਂ ਅਤੇ ਅਠਾਰ੍ਹਵੀਂ ਸਦੀ ਵਿਚ ਲੋਕਾਂ ਦਾ ਆਚਾਰ ਵਿਉਹਾਰ ਕਿਹੋ ਜਿਹਾ ਹੋਵੇਗਾ।

ਸੋ ਇਤਨੀ ਗਹਿਰੀ ਸੋਚਣੀ ਸੋਚਦਿਆਂ ਹੋਇਆਂ ਅਗਰ ਅੱਜ ਦੀ ਵੀਹਵੀਂ ਸਦੀ ਨੂੰ ਨਾ ਲੈਂਦਿਆਂ ਹੋਇਆਂ ਜੇਕਰ ਅਸੀਂ ਪੰਜ ਸਦੀਆਂ ਦੇ ਪਿਛੋਕੜ ਨੂੰ ਵੇਖੀਏ ਕਿ ਪੰਦਰ੍ਹਵੀਂ ਸਦੀ ਵਿਚ ਸੰਗੀਤ ਰਾਹੀਂ ਲੋਕਾਂ ਨੂੰ ਕਿਵੇਂ ਪ੍ਰਚਾਰਿਆ ਗਿਆ ਹੋਵੇਗਾ ਅਤੇ ਕਿਹੋ ਜਿਹਾ ਸੰਗੀਤ ਗਾਇਆ ਜਾਂ ਸੁਣਾਇਆ ਜਾਂਦਾ ਹੋਵੇਗਾ, ਜਦ ਕਿ ਉਸ ਸਮੇਂ ਮੀਆਂ ਤਾਨਸੈਨ ਜੀ ਨੇ ਆਪਣੀ ਸ਼ਕਤੀ ਦੁਆਰਾ ਅਕਬਰ ਬਾਦਸ਼ਾਹ ਦੇ ਦਰਬਾਰ, ਭਰੀ ਸਭਾ ਵਿਚ ਆਪਣੀ ਗਾਇਨ-ਸ਼ੈਲੀ ਦੁਆਰਾ ਇਕ ਨਵਾਂ ਚਮਤਕਾਰ ਦਿਖਾ ਲੋਕਾਂ ਨੂੰ ਹੈਰਾਨ ਕਰ ਸੁੱਟਿਆ।

ਅੱਜ ਦੀ ਵੀਹਵੀਂ ਸਦੀ ਅੰਦਰ ਜਿਹੜੀ ਚਾਲ ਹੁਣ ਤਕ ਚੱਲ ਰਹੀ ਹੈ, ਉਸ ਅਨੁਸਾਰ ਵੀ ਆਪਣੇ ਆਪ ਨੂੰ ਮਨੁੱਖ ਇਸ ਤਰ੍ਹਾਂ ਬਿਆਨ ਕਰਦਾ ਹੈ ਕਿ ਚਲੋ ਜੀ! ਉਸ ਇਲਾਕੇ ਵਿਚ ਕਿਉਂ ਜਾਣਾ ਹੈ, ਉਹ ਇਲਾਕਾ ਤਾਂ ਪਛੜਿਆ ਹੋਇਆ ਹੈ। ਪਰ ਜਿਹੜਾ ਮਨੁੱਖ ਇਸ ਤਰ੍ਹਾਂ ਦੇ ਵਿਚਾਰ ਪੇਸ਼ ਕਰਦਾ ਹੈ, ਉਸ ਦੀ ਉਮਰ ਹਾਲੀਂ ਤਕ ਤਕਰੀਬਨ 25 ਜਾਂ 30 ਸਾਲ ਹੈ ਅਤੇ ਉਹ ਜਿਸ ਪੱਧਰ 'ਤੇ ਗੱਲ ਕਰਦਾ ਹੈ, ਉਸ ਮੁਤਾਬਿਕ ਉਸ ਦੀ ਉਮਰ ਕਾਫ਼ੀ ਹੋਣੀ ਚਾਹੀਦੀ ਹੈ। ਪਰ ਉਸ ਨੇ ਹਾਲੀਂ ਇਕ ਸਦੀ ਦਾ ਚੌਥਾਈ ਹਿੱਸਾ ਹੀ ਆਪਣੀ ਜ਼ਿੰਦਗੀ ਦੇ ਦਿਨ ਮਾਣੇ ਹਨ ਅਤੇ ਉਸ ਦੀ ਉਮਰ ਪੰਦਰਾਂ ਜਾਂ ਅਠਾਰਾਂ ਸਾਲਾਂ ਤਕ ਨਿਆਣੀ ਹੀ ਮੰਨੀ ਜਾਂਦੀ ਹੈ।

ਸੋ ਹੁਣ ਤੁਸੀਂ ਆਪ ਵਿਚਾਰ ਸਕਦੇ ਹੋ ਕਿ ਪੰਦਰਾਂ ਜਾਂ ਅਠਾਰਾਂ ਵਰ੍ਹੇ ਦੀ ਉਮਰ

ਵਿਚ ਉਸ ਨੇ ਕੀ ਕੁਝ ਸਿੱਖਿਆ ਹੋਵੇਗਾ, ਕਿਤਨਾ ਪੜ੍ਹਿਆ ਹੋਵੇਗਾ ਅਤੇ ਕਿੰਨਾ ਕੁ ਚਿਰ ਮਾਪਿਆਂ ਦੇ ਲਾਡਕਿਆਂ ਵਿਚ ਰਿਹਾ ਹੋਵੇਗਾ।

ਹੁਣ 25 ਜਾਂ 30 ਸਾਲਾਂ ਵਿੱਚੋਂ 15 ਜਾਂ 18 ਸਾਲ ਕੱਢ ਦਿਓ ਤਾਂ ਕੁਲ 10 ਜਾਂ 12 ਸਾਲ ਬਾਕੀ ਰਹਿੰਦੇ ਹਨ। ਸੋ 10 ਜਾਂ 12 ਸਾਲਾਂ ਦੇ ਤਜਰਬੇ ਨੂੰ ਕੀ ਤੁਲਨਾ ਦਿੱਤੀ ਜਾ ਸਕਦੀ ਹੈ। ਕਿਉਂਕਿ 100 ਸਾਲ ਦੇ ਹਿਸਾਬ ਨਾਲ ਤਾਂ ਕੁਲ ਦਸਵਾਂ ਹਿੱਸਾ ਹੀ ਪ੍ਰਾਪਤ ਹੁੰਦਾ ਹੈ। ਸੋ ਸਦੀ ਦੇ ਮੁਤਾਬਿਕ ਕਿਸ ਤਰ੍ਹਾਂ ਦੀ ਤੋਲਾਈ ਤੋਲੀ ਜਾ ਸਕਦੀ ਹੈ, ਜਦ ਕਿ ਇਹ ਨੌਜਵਾਨ ਇਸ ਪ੍ਰਕਾਰ ਕਹਿ ਰਿਹਾ ਹੈ ਕਿ ਪੱਛੜੀ ਹੋਈ ਬੁੱਧੀ ਦੇ ਬੰਦਿਆਂ ਨਾਲ ਕੀ ਵਰਤਾਓ ਕਰਨਾ ਹੈ।

ਜਦ ਕਿ ਇਹੋ ਜਿਹੇ ਆਦਮੀਆਂ ਨੂੰ ਪੰਜੀਂ ਦਸੀਂ ਸਾਲੀਂ ਮਸੀਂ ਆਪਣੇ ਜੀਵਨ ਦੀ ਹੀ ਸੋਝੀ ਆਉਂਦੀ ਹੈ। ਅਜੇ ਤੀਕ ਤਾਂ ਇਸ ਨੂੰ ਇਹ ਵੀ ਨਹੀਂ ਪਤਾ ਕਿ ਮੈਂ ਜੀਉਣਾ ਕਿੰਨਾ ਚਿਰ ਹੈ। ਕਿਉਂਕਿ ਕਈਆਂ ਦੇ ਤਾਂ ਬਚਪਨ ਵਿਚ ਹੀ ਸੁਆਸ ਪੂਰੇ ਹੋ ਜਾਂਦੇ ਹਨ, ਕਈਆਂ ਨੂੰ ਦਸ, ਵੀਹ, ਚਾਲ੍ਹੀ, ਅੰਤ ਪੰਜਾਹ ਸਾਲ ਦੀ ਉਮਰ ਭੋਗ ਕੇ ਇਸ ਦੁਨੀਆ ਤੋਂ ਵਿਦਿਆ ਹੋ ਜਾਣਾ ਪੈਂਦਾ ਹੈ। ਪਰ ਜਿਸ ਟੀਚੇ ਲਈ ਅਸੀਂ ਵਿਚਾਰਨਾ ਆਰੰਭ ਕੀਤਾ ਹੈ, ਉਹ ਵਿਚਾਰ ਅੱਜ਼ ਤੋਂ ਪੰਜ ਸਦੀਆਂ ਪਹਿਲੇ ਦੀ ਹੈ।

ਕਿਉਂਕਿ ਅੱਜ ਤੋਂ ਪੰਜ ਸਦੀਆਂ ਪਹਿਲਾਂ ਦੇ ਉਸ ਵਕਤ ਵਿਚ ਦੁਨੀਆ ਦਾ ਖਾਣ, ਪਹਿਨਣ, ਰਹਿਣ, ਸਹਿਣ ਬਹੁਤ ਹੀ ਵੱਖਰਾ ਹੁੰਦਾ ਹੋਵੇਗਾ। ਸੋ ਇਸ ਪੱਧਰ 'ਤੇ ਉਸ ਵਕਤ ਜੋ ਰਾਗ ਸ਼ੈਲੀ ਜਾਂ ਬੋਲੀਆਂ ਸਨ, ਉਹ ਅੱਜ ਦੀ ਭਾਸ਼ਾ ਨਾਲੋਂ ਚਾਹੇ ਪੰਜਾਬੀ, ਹਿੰਦੀ, ਉਰਦੂ, ਫ਼ਾਰਸੀ, ਇੰਗਲਿਸ਼, ਅਰਬੀ ਆਦਿਕ ਸਭ ਮੁਲਕਾਂ ਦੀਆਂ ਵੱਖੋ-ਵੱਖਰੀਆਂ ਸਨ। ਉਸ ਸਮੇਂ ਦੀ ਭਾਸ਼ਾ ਦਾ ਸਮਝਣਾ ਅਜੋਕੇ ਲੋਕਾਂ ਲਈ ਉਤਨਾ ਹੀ ਔਖਾ ਤੇ ਮੁਸ਼ਕਿਲ ਸੀ ਜਿਤਨਾ ਕਿ ਪੁਰਾਤਨ ਰਾਗ ਨੂੰ।

ਸੋ ਜਦ ਇਕ ਸਦੀ ਵਿਚ ਹੀ ਧਰਤੀ ਤੋਂ ਮੌਨਸੂਨਾਂ ਚੱਲ ਕੇ ਆਕਾਸ਼ ਉਡਾਰੀਆਂ ਲਾ ਰਹੀਆਂ ਹਨ, ਤਾਂ ਅੱਜ ਤੋਂ 15 ਜਾਂ 25 ਸਦੀਆਂ ਪਹਿਲਾਂ ਦੁਨੀਆ ਆਪਣੇ ਕਿਸ ਦੌਰ ਵਿੱਚੋਂ ਲੰਘਦੀ ਰਹੀ ਹੋਵੇਗੀ ਅਤੇ ਆਪਣਾ ਵਿਕਾਸ ਕਿਸ ਤਰ੍ਹਾਂ ਕੀਤਾ ਹੋਵੇਗਾ।

# ਸਮੂਹ ਰਾਗ ਰਸ ਪ੍ਰਕ੍ਰਿਤੀ ਦਰਸਾਉ

ਭਾਰਤੀਯ ਸੰਗੀਤ ਵਿਚ ਰਾਗ ਰਾਗਨੀਆਂ ਦੀ ਉਤਪਤੀ ਸਾਡੇ ਰਿਸ਼ੀਆਂ, ਮੁਨੀਆਂ ਅਤੇ ਤਪੱਸਵੀਆਂ ਦੀ ਵਿਲਕਸ਼ਣ ਪ੍ਰਤਿਭਾ ਦਾ ਪ੍ਰਤੀਕ ਹੈ। ਸੰਗੀਤ ਦੇ ਭਿੰਨ-ਭਿੰਨ ਮਤਾਂ ਵਿੱਚੋਂ ਅੱਜ ਉੱਤਰੀ ਭਾਰਤ ਵਿਚ ਭਰਤ ਮਤ ਦਾ ਪ੍ਰਚਾਰ ਹੈ। ਇਸ ਮਤ ਦੇ ਅਨੁਸਾਰ ਭੈਰਉ, ਸ੍ਰੀ, ਹਿੰਡੋਲ, ਮੇਘ ਅਤੇ ਦੀਪਕ ਰਾਗ ਦੀ ਉਤਪਤੀ ਭਗਵਾਨ ਸ਼ੰਕਰ ਜੀ ਦੇ ਪੰਜ ਮੁੱਖਾਂ ਤੋਂ ਉਤਪੰਨ ਮੰਨੀ ਜਾਂਦੀ ਹੈ ਅਤੇ ਮਾਲਕੌਂਸ ਰਾਗ ਪਾਰਵਤੀ ਜੀ ਤੋਂ ਉਤਪੰਨ ਮੰਨਿਆ ਜਾਂਦਾ ਹੈ।

ਇਹ ਛੇ ਰਾਗ ਦੇਵ-ਪੁੱਤਰ ਮੰਨੇ ਜਾਂਦੇ ਹਨ ਅਤੇ ਇਹਨਾਂ ਵਿਚ ਬ੍ਰਹਿਮੰਡ ਦੇ ਸਾਰੇ ਗਿਆਤ ਅਤੇ ਅਗਿਆਤ ਸ਼ਕਤੀਆਂ ਮੌਜੂਦ ਹਨ, ਜਿਹਨਾਂ ਦਾ ਪ੍ਰਚਲਨ ਅੱਜ ਤਕ ਨਹੀਂ ਹੋਇਆ। ਇਹਨਾਂ ਛੇਆਂ ਰਾਗਾਂ ਵਿੱਚੋਂ ਪੰਜ ਰਾਗਾਂ ਦਾ ਪ੍ਰਯੋਗ ਤਾਂ ਅਜੋਕੇ ਸੰਗੀਤ ਵਿਚ ਜ਼ਿਆਦਾ ਹੁੰਦਾ ਹੈ, ਪਰ ਛੇਵਾਂ ਰਾਗ ਦੀਪਕ ਇਕ ਇਹੋ ਜਿਹਾ ਰਾਗ ਹੈ ਜੋ ਕਿ ਇਕ ਕਿਸਮ ਦਾ ਅਲੋਪ ਹੀ ਹੈ ਅਰਥਾਤ ਪ੍ਰਚਲਿਤ ਨਹੀਂ ਹੋਇਆ। ਇਸ ਰਾਗ ਦੇ ਅੰਤਮ ਗਾਇਕ ਤਾਨਸੈਨ ਜੀ ਹੀ ਮੰਨੇ ਜਾਂਦੇ ਹਨ।

ਅਸੀਂ ਸਭ ਤੋਂ ਪਹਿਲਾਂ ਇਹ ਵਿਚਾਰ ਕਰਨ ਦੀ ਕੋਸ਼ਿਸ਼ ਕਰਾਂਗੇ ਕਿ ਰਾਗਾਂ ਦਾ ਪ੍ਰਭਾਵ ਕੇਵਲ ਸਾਡੇ ਤ੍ਰਿਕਾਲ-ਦਰਸ਼ੀ ਰਿਸ਼ੀਆਂ ਅਵਤਾਰਾਂ ਦੀ ਮਧੁਰ ਕਲਪਨਾ ਹੈ, ਜਿਵੇਂ ਕਿ ਵਰਤਮਾਨ ਦੇ ਜ਼ਿਆਦਾਤਰ ਸੰਗੀਤਕਾਰ ਮੰਨਦੇ ਹਨ, ਜਾਂ ਕਿ ਇਸ ਦਾ ਕੋਈ ਵਿਗਿਆਨਿਕ ਆਧਾਰ ਵੀ ਹੈ।

ਹੁਣ ਇਹ ਗੱਲ ਸਮਝ ਵਿਚ ਨਹੀਂ ਆਉਂਦੀ ਕਿ ਜਿਹੜੇ ਤ੍ਰਿਕਾਲ-ਦਰਸ਼ੀ ਸੰਗੀਤਕਾਰ ਰਿਸ਼ੀਆਂ ਨੇ ਮਨੁੱਖ ਕਲਿਆਣ ਦੇ ਉਦੇਸ਼ ਨਾਲ ਸੰਸਾਰ ਦੇ ਸੁੱਖਾਂ ਨੂੰ ਤਿਆਗ ਕੇ ਇਕਾਂਤ ਜੰਗਲ ਨੂੰ ਅਪਨਾਇਆ ਅਤੇ ਕੰਦ ਮੂਲ, ਫਲ-ਫੁੱਲ ਖਾ ਤਕਲੀਫ਼ ਵਿਚ ਜੀਵਨ ਬਿਤਾ, ਪ੍ਰਕ੍ਰਿਤੀ ਦੇ ਗੁਪਤ ਸਫ਼ਿਆਂ ਦਾ ਅਧਿਐਨ ਕਰਨ ਲਈ ਕਾਫ਼ੀ ਸੰਘਰਸ਼ ਕੀਤਾ। ਉਹਨਾਂ ਨੂੰ ਇਹੋ ਜਿਹੀ ਕਿਹੜੀ ਜ਼ਰੂਰਤ ਆ ਪਈ ਸੀ ਕਿ ਜਿਸ ਨਾਲ ਪ੍ਰੇਰਿਤ ਹੋ ਕੇ ਉਹਨਾਂ ਨੇ ਰਾਗਾਂ ਦੇ ਪ੍ਰਭਾਵ ਵਿਚ ਇਹੋ ਜਹੀ ਧੋਖੇ ਵਿਚ ਪਾਉਣ ਵਾਲੀ ਕਲਪਨਾ ਕੀਤੀ। ਜਿਵੇਂ ਭੈਰਉ ਰਾਗ ਦੇ ਪ੍ਰਭਾਵ ਨਾਲ ਕੋਹਲੂ ਦਾ ਚੱਲਣਾ, ਸ੍ਰੀ ਰਾਗ ਦੇ ਪ੍ਰਭਾਵ ਨਾਲ ਦਰੱਖ਼ਤ ਨਵ-ਜੀਵਨ ਦਾ ਸੰਚਾਰ ਪਾ ਕੇ ਦੁਬਾਰਾ ਹਰੇ ਹੋ ਜਾਣ, ਮੇਘ ਦੁਆਰਾ ਬਾਰਸ਼ ਹੋ ਜਾਣੀ, ਮਾਲਕੌਂਸ ਦੇ ਗਾਉਣ ਨਾਲ ਪੱਥਰ ਦਾ ਪਿਘਲਣਾ, ਹਿੰਡੋਲ ਦੀਆਂ ਸੁਰਾਂ ਸ਼ੁਰੂ ਹੋਣ 'ਤੇ ਪੰਘੂੜੇ ਦਾ ਝੂਟਣਾ, ਦੀਪਕ ਰਾਗ ਦੇ ਪ੍ਰਭਾਵ ਹੋਣ ਕਾਰਣ ਗਾਇਕ ਦੇ ਸਰੀਰ ਦਾ ਭਸਮ ਹੋ ਜਾਣਾ, ਆਦਿਕ।

ਸੋ ਇਹੋ ਜਿਹੇ ਤਪੱਸਿਆ ਦੇ ਤਪੋਨਿਧੀ ਮਾਨਵ-ਕਲਿਆਣ-ਹਿਤ, ਨਿ-ਸਵਾਰਥ, ਰਿਸ਼ੀਆਂ ਨੇ ਰਾਗਾਂ ਦੇ ਪ੍ਰਭਾਵ ਦੀ ਇਸ ਪ੍ਰਕਾਰ ਦੀ ਮਧੁਰ ਅਤੇ ਨਿਰਾਧਾਰ ਕਲਪਨਾ ਦਾ ਚਿਤਰਣ ਕਰ ਕੇ ਆਪਣੇ ਆਪ ਨੂੰ ਮਖ਼ੌਲ ਦਾ ਪਾਤਰ ਬਣਾਉਣ ਵਿਚ ਕਿਹੜਾ ਹਿੱਤ ਅਤੇ ਲਾਭ ਵੇਖਿਆ।

ਅੱਜ ਵੀ ਸੰਗੀਤ ਪ੍ਰਵੀਨ ਪੰਡਿਤ, ਗੁਣੀ ਆਚਾਰਯ ਸੰਗੀਤ-ਸ਼ਾਸਤਰ ਦੇ ਮਤਾਂ ਨੂੰ ਸਵੀਕਾਰ ਕਰਦੇ ਹੋਏ ਸੰਗੀਤ ਸਾਧਨਾ ਅਤੇ ਅਭਿਆਸ ਕਰਦੇ ਹਨ। ਪਰ ਜਦ ਉਹਨਾਂ ਕੋਲੋਂ ਰਾਗਾਂ ਦੇ ਪ੍ਰਭਾਵ ਬਾਰੇ ਪੁੱਛਿਆ ਜਾਂਦਾ ਹੈ ਤਾਂ ਉਹ ਇਹ ਕਹਿ ਕੇ ਆਪਣੀ ਜਾਨ ਛੁਡਾਉਂਦੇ ਹਨ ਕਿ ਸ਼ਾਸਤਰ ਦੇ ਵਰਣਨ ਵਾਲੇ ਰਾਗਾਂ ਦੇ ਪ੍ਰਭਾਵ ਦੇ ਸੰਬੰਧ ਵਿਚ ਅਸੀਂ ਆਪਣਾ ਕੋਈ ਮਤ ਪੱਕਾ ਨਹੀਂ ਕਰ ਸਕਦੇ, ਅਤੇ ਇਹ ਗੱਲ ਸੱਚ ਵੀ ਹੋ ਸਕਦੀ ਹੈ ਅਤੇ ਨਹੀਂ ਵੀ। ਕਿਉਂਕਿ ਅਸੀਂ ਤਾਂ ਰਾਗਾਂ ਦੇ ਪ੍ਰਭਾਵ ਨੂੰ ਰਿਸ਼ੀਆਂ ਦੀ ਸੁਆਦਲੀ ਕਲਪਨਾ ਹੀ ਮੰਨਦੇ ਹਾਂ ਅਤੇ ਸੰਗੀਤ ਸਾਧਨਾ ਕਰ ਕੇ ਸਰਸਵਤੀ ਮਾਂ ਦੀ ਅਰਾਧਨਾ ਕਰਦੇ ਹਾਂ।

ਉਹਨਾਂ ਦੇ ਕਹਿਣ ਵਿਚ ਜੋ ਨਿਰਾਸ਼ਾ ਦਾ ਭਾਵ ਹੈ ਉਸ ਦਾ ਕਾਰਣ ਪ੍ਰਤੱਖ ਹੈ, ਕਿਉਂਕਿ ਪ੍ਰਮੁੱਖ ਤੇ ਮਸ਼ਹੂਰ ਕਹੇ ਜਾਣ ਵਾਲੇ ਵਰਤਮਾਨ ਗਾਇਕਾਂ ਵਿੱਚੋਂ ਇਹੋ ਜਿਹਾ ਕੋਈ ਵੀ ਗਾਇਕ ਨਜ਼ਰ ਨਹੀਂ ਆਉਂਦਾ ਜਿਹੜਾ ਕਿ ਸੰਗੀਤ ਵਿਗਿਆਨ ਦੀ ਇਸ ਉਲਝੀ ਹੋਈ ਸਮੱਸਿਆ ਨੂੰ ਸੁਲਝਾਣ ਵਿਚ ਸਮਰੱਥ ਹੋਵੇ।

ਜ਼ਿਆਦਾਤਰ ਤਾਂ ਘਰਾਣੇਦਾਰ ਹੋਣ ਦੇ ਨਾਤੇ ਉਹ ਪੜ੍ਹੇ-ਲਿਖੇ ਘੱਟ ਹੁੰਦੇ ਹਨ ਅਤੇ ਜਿਹੜੇ ਕੁਝ ਪੜ੍ਹੇ-ਲਿਖੇ ਹੁੰਦੇ ਹਨ ਉਹ ਵੀ ਗਿਆਨ ਤੋਂ ਕੋਰੇ ਹੋਣ ਦੇ ਕਾਰਣ ਪ੍ਰਕ੍ਰਿਤੀ ਦੇ ਗੁਪਤ ਭੇਦਾਂ ਨੂੰ ਸਮਝਣ ਅਤੇ ਸੁਲਝਾਉਣ ਵਿਚ ਆਪਣੇ ਆਪ ਨੂੰ ਅਸਮਰੱਥ ਪਾਉਂਦੇ ਹਨ। ਇਹੋ ਜਿਹੇ ਕੰਮ ਤਾਂ ਓਹੋ ਹੀ ਕਰ ਸਕਦੇ ਹਨ ਜੋ ਕਿ ਸੰਗੀਤ-ਕਲਾ ਦੇ ਸਮੁਚਿਤ ਗਿਆਨ ਦੇ ਨਾਲ ਨਾਲ ਵਿਗਿਆਨ ਦੇ ਵੀ ਚੰਗੇ ਗਿਆਤਾ ਹੋਣ।

ਜਿਸ ਪ੍ਰਕਾਰ ਅੱਜ ਭੈਰਉ, ਮੇਘ, ਮਾਲਕੌਂਸ ਆਦਿਕ ਰਾਗਾਂ ਨੂੰ ਗਾਉਣ ਵਜਾਉਣ ਨਾਲ ਕੋਈ ਪ੍ਰਭਾਵ ਨਹੀਂ ਪੈਂਦਾ, ਪਰ ਫਿਰ ਵੀ ਇਹ ਗਾਏ ਵਜਾਏ ਜਾਂਦੇ ਹਨ। ਸੋ ਜੇਕਰ ਉਸੇ ਪ੍ਰਕਾਰ ਰਾਗ ਦੀਪਕ ਵੀ ਵਿਉਹਾਰ ਵਿਚ ਰਹਿੰਦਾ ਤਾਂ ਕਿਹੜਾ ਨੁਕਸਾਨ ਸੀ ? ਜੋ ਕੁਝ ਵੀ ਹੈ, ਇਸ ਵਿਚ ਕੋਈ ਗੁਪਤ ਭੇਦ ਜ਼ਰੂਰ ਹੈ, ਜੋ ਕਿ ਵਿਚਾਰਨ ਯੋਗ ਹੈ।

ਸੰਗੀਤ ਸ਼ਾਸਤਰ ਅਨੁਸਾਰ ਦੀਪਕ ਰਾਗ ਭਗਵਾਨ ਸ਼ੰਕਰ ਦੇ ਪੂਰਵ-ਮੁਖ ਤੋਂ ਉਤਪੰਨ ਹੋਇਆ ਹੈ। ਜਦ ਇਹ ਰਾਗ ਗੰਧਾਰ ਗ੍ਰਾਮ ਵਿਚ ਗਾਇਆ ਜਾਂਦਾ ਹੈ, ਤਾਂ ਇਸ ਦਾ ਵਿਸ਼ੇਸ਼ ਪ੍ਰਭਾਵ ਉਤਪੰਨ ਹੁੰਦਾ ਹੋਇਆ ਸਿੱਧ ਹੁੰਦਾ ਹੈ। ਇਸ ਦਾ ਵਰਣ ਲਾਲ ਹੈ, ਸੂਰਜ ਅਤੇ ਅਗਨੀ ਇਸ ਦੇ ਦੇਵਤੇ ਹਨ। ਇਸ ਰਾਗ ਦੇ ਪ੍ਰਭਾਵ ਨਾਲ ਗਾਇਕ ਦਾ ਸਰੀਰ ਜਲ ਕੇ ਭਸਮੀ-ਭੂਤ ਹੋ ਜਾਂਦਾ ਹੈ। ਕੁਝ ਲੋਕਾਂ ਦਾ ਵਿਸ਼ਵਾਸ ਹੈ ਕਿ ਦੀਪਕ ਰਾਗ ਦੇ ਪ੍ਰਭਾਵ ਨਾਲ ਦੀਵਾ ਜਗ ਉਠਦਾ ਹੈ, ਪਰ ਇਹ ਧਾਰਣਾ ਬਿਲਕੁਲ ਗ਼ਲਤ ਹੈ, ਕਿਉਂਕਿ ਦੀਵੇ ਜਹੀ ਵਸਤੂ ਤਾਂ ਲੰਕ-ਦਹਨ ਸਾਰੰਗ ਰਾਗ ਦੇ ਪ੍ਰਭਾਵ ਨਾਲ ਵੀ ਜਲ ਸਕਦਾ ਹੈ।

ਦੀਪਕ ਰਾਗ ਦੇ ਇਸ ਭਿਅੰਕਰ ਦਾਇਕ ਪ੍ਰਭਾਵ ਦੇ ਕਾਰਣ ਹੀ ਹਰ ਇਕ ਕਾਲ ਦੇ ਗੁਣਵਾਨਾਂ ਨੇ ਜਾਣ-ਬੁਝ ਕੇ ਉਸ ਦੇ ਵੱਲ ਉਦਾਸੀਨਤਾ ਦਿਖਲਾਈ। ਇਸ ਲਈ ਹੌਲੀ-ਹੌਲੀ ਇਸ ਦਾ ਪ੍ਰਚਾਰ ਘੱਟ ਹੁੰਦਾ ਗਿਆ। ਪਰ ਤਪੋ-ਨਿਧੀ, ਸਿੱਧੀ ਪ੍ਰਾਪਤ ਯੋਗੀ ਅਤੇ ਰਿਸ਼ੀ ਗਾਇਕ ਇਸ ਨੂੰ ਕਦੀ ਕਦੀ ਗਾ ਲੈਂਦੇ ਸਨ ਅਤੇ ਆਪਣੀ ਅਧਿਆਤਮਕ ਸ਼ਕਤੀ ਦੇ ਪ੍ਰਭਾਵ ਨਾਲ ਇਸ ਦੇ ਪ੍ਰਭਾਵ ਨੂੰ ਨਿਰ-ਆਰਥਕ ਕਰ ਦਿੰਦੇ ਸਨ ਅਰਥਾਤ ਇਸ ਦੇ ਪ੍ਰਭਾਵ 'ਤੇ ਕਾਬੂ ਪਾ ਲੈਂਦੇ ਸਨ।

ਜਦੋਂ ਇਹ ਰਾਗ ਯੋਗੀਆਂ ਦੇ ਕੋਲੋਂ ਵਿਉਹਾਰਕ ਗਾਇਕਾਂ ਦੇ ਸੰਪਰਕ ਵਿਚ ਆਇਆ ਤਾਂ ਉਹਨਾਂ ਦੇ ਅ-ਨਿਯਮਤ ਜੀਵਨ, ਅ-ਪਵਿੱਤਰ ਵਿਚਾਰ, ਦੋਸ਼-ਯੁਕਤ

ਕ੍ਰਿਆਵਾਂ ਦੇ ਕਾਰਣ ਅੰਤੇ ਘਰਾਣਿਆਂ ਅਤੇ ਫ਼ਿਰਕਾ-ਪ੍ਰਸਤੀ ਦੇ ਝਗੜਿਆਂ ਵਿਚ ਪੈ ਕੇ ਇਸ ਦਾ ਪ੍ਰਭਾਵ ਜਾਂਦਾ ਰਿਹਾ। ਇਥੋਂ ਤਕ ਕਿ ਉਸ ਦਾ ਆਦਿ ਰੂਪ ਅਰਥਾਤ ਅਸਲੀ ਸਰੂਪ ਵੀ ਨਸ਼ਟ ਹੋ ਗਿਆ।

ਜਦ ਆਰੰਭ ਵਿਚ ਦੀਪਕ ਰਾਗ ਭਗਵਾਨ ਸ਼ੰਕਰ ਦੇ ਮੁੱਖ ਤੋਂ ਉਤਪੰਨ ਹੋਇਆ ਹੋਵੇਗਾ ਤਾਂ ਜ਼ਰੂਰ ਹੀ ਉਸ ਦਾ ਨਿਸ਼ਚਿਤ ਸੁਰ-ਵਿਨਿਆਸ, ਮੂਰਛਨਾ, ਵਾਦੀ, ਸੰਵਾਦੀ-ਸੁਰ, ਸਮਾਂ, ਗਾਇਨ-ਪੱਧਤੀ ਆਦਿਕ ਵੱਖਰੀ ਰਹੀ ਹੋਵੇਗੀ, ਪਰ ਯੁਗ ਕਾਲ ਅੰਤਰ ਦੇ ਨਾਲ ਹੀ ਨਾਲ ਇਸ ਵਿਚ ਹੌਲੀ-ਹੌਲੀ ਫ਼ਰਕ ਹੁੰਦਾ ਗਿਆ। ਇਸ ਦਾ ਫਲਸਰੂਪ ਨਤੀਜਾ ਇਹ ਹੋਇਆ ਕਿ ਅੱਜ ਅਸੀਂ ਦੀਪਕ ਰਾਗ ਨੂੰ ਉੱਤਰੀ-ਪੱਧਤੀ ਦੇ ਅਨੁਸਾਰ ਬਿਲਾਵਲ, ਪੂਰਵੀ, ਕਲਿਆਣ, ਖਮਾਜ, ਕਾਫੀ, ਭੈਰਉ, ਮਾਰਵਾ ਅਤੇ ਕਰਨਾਟਕੀ ਪੱਧਤੀ ਦੇ ਅਨੁਸਾਰ ਕਾਮ-ਵਰਧਨੀ, ਮਨੋਹਰੀ, ਵਰੁਣ-ਪ੍ਰਿਆ ਆਦਿਕ ਥਾਟਾਂ ਵਿਚ ਪਾਉਂਦੇ ਹਾਂ। ਮਤਲਬ ਇਹ ਕਿ ਸੰਗੀਤ ਸ਼ਾਸਤਰੀ ਮਤਾਂ ਦੇ ਵਿਚਕਾਰ ਹੌਲੀ-ਹੌਲੀ ਫ਼ਰਕ ਹੁੰਦਾ ਗਿਆ।

ਪੰਡਿਤ ਅਹੋਬਲ ਦੁਆਰਾ ਰਚਿਤ *ਸੰਗੀਤ ਪਾਰਿਜਾਤ* ਦੇ ਅਨੁਸਾਰ ਦੀਪਕ ਰਾਗ ਭੈਰਉ ਥਾਟ ਦਾ ਔੜਵ-ਸੰਪੂਰਨ ਰਾਗ ਹੈ, ਅਰਥਾਤ ਇਸ ਦੇ ਆਰੋਹ ਵਿਚ ਪੰਜ ਸੁਰ ਅਤੇ ਅਵਰੋਹ ਵਿਚ ਸੱਤ ਸੁਰ ਪ੍ਰਯੋਗ ਹੁੰਦੇ ਹਨ। ਸਾਰੰਗਦੇਵ ਕ੍ਰਿਤ *ਸੰਗੀਤ ਰਤਨਾਕਰ* ਦੇ ਮਤ ਅਨੁਸਾਰ ਦੀਪਕ ਸੰਪੂਰਨ ਜਾਤੀ ਦਾ ਰਾਗ ਹੈ ਅਰਥਾਤ ਇਸ ਦੇ ਆਰੋਹ ਅਤੇ ਅਵਰੋਹ ਵਿਚ ਸੱਤ-ਸੱਤ ਸੁਰਾਂ ਦਾ ਪ੍ਰਯੋਗ ਹੁੰਦਾ ਹੈ। *ਨਾਦ ਵਿਨੋਦ* ਦੇ ਮਤ ਅਨੁਸਾਰ ਇਹ ਕਲਿਆਣ ਥਾਟ ਦਾ ਛਾੜਵ-ਛਾੜਵ ਜਾਤੀ ਦਾ ਰਾਗ ਹੈ, ਭਾਵ ਕਿ ਇਸ ਦੇ ਆਰੋਹ ਅਤੇ ਅਵਰੋਹ ਵਿਚ ਛੇ-ਛੇ ਸੁਰ ਲੱਗਦੇ ਹਨ।

ਇਸੇ ਪ੍ਰਕਾਰ ਕਰਨਾਟਕੀ ਸੰਗੀਤ ਪੱਧਤੀ ਦੇ ਅਨੁਸਾਰ ਦੀਪਕ ਦੇ ਭਿੰਨ-ਭਿੰਨ ਭੇਦ ਹਨ ਜੋ ਕਿ ਕਾਮ-ਵਰਧਨੀ, ਮਨੋਹਰੀ, ਵਰਣ-ਪ੍ਰਿਆ ਆਦਿਕ ਥਾਟਾਂ ਦੇ ਅੰਦਰ ਪਾਏ ਜਾਂਦੇ ਹਨ। ਇਸ ਲਈ ਦੀਪਕ ਰਾਗ ਦੀ ਸ਼ੁੱਧਤਾ ਦਾ ਨਿਰਣਾ ਕਰਨਾ ਇਕ ਕਠਿਨ ਸਮੱਸਿਆ ਹੈ।

ਸੋ ਇਸ ਰਾਗ ਦੇ ਸਰੂਪ ਨੂੰ ਸ਼ੁੱਧ ਕਰ ਕੇ ਇਸ ਦੇ ਅਸਲੀ ਸਰੂਪ ਨੂੰ ਪ੍ਰਗਟ ਕਰਨ ਦਾ ਅਧਿਕਾਰ ਅਟੁੱਟ-ਮਿਹਨਤੀ, ਦ੍ਰਿੜ੍ਹ-ਸੰਕਲਪ, ਕਰਮ ਨਿਸ਼ਟ, ਗੁਣਵਾਨ ਸੰਗੀਤਕਾਰਾਂ ਦਾ ਅਤੇ ਸੰਗੀਤ ਦੇ ਵਿਦਿਆਰਥੀਆਂ ਉੱਤੇ ਨਿਰਭਰ ਕਰਦਾ ਹੈ।

ਹੁਣ ਇਥੇ ਇਹ ਵੀ ਵਿਚਾਰਨਾ ਹੈ ਕਿ ਮਲ੍ਹਾਰ ਰਾਗ ਦੇ ਗਾਇਆਂ ਬੱਦਲ ਕਿਉਂ ਵਰਸਣ ਲੱਗ ਪਏ ਸਨ। ਸੋ ਇਸ ਵਿਚ ਸਮਝਣ ਵਾਲੀ ਕਿਹੜੀ ਗੱਲ ਹੈ। ਜੋ ਰਿਸ਼ਭ ਸੁਰ ਬੈਲ ਦੀ ਆਵਾਜ਼ ਤੋਂ ਪੈਦਾ ਹੋਇਆ ਹੈ ਅਤੇ ਬੈਲ ਨੂੰ ਸ਼ਾਂਤ, ਸਾਦਗੀ ਅਤੇ ਠੰਡੇ ਸੁਭਾ ਦਾ ਮੰਨਿਆ ਗਿਆ ਹੈ ਅਤੇ ਗੁਣੀਂ ਜਨਾਂ ਨੇ ਇਸ ਗੱਲ ਨੂੰ ਸਿੱਧ ਕੀਤਾ ਹੈ ਕਿ ਜਿਥੇ ਕੋਈ ਵਸਤੂ ਸ਼ਾਂਤ ਸਰੂਪ ਵਾਲੀ ਸਥਾਪਨ ਕੀਤੀ ਗਈ ਹੋਵੇ, ਉਸ ਦਾ ਅਸਥਾਨ ਵਾਤਾਵਰਣ ਦੂਰ ਦੂਰ ਤਕ ਆਪਣੇ ਜਿਹਾ ਹੀ ਬਣਾ ਲੈਂਦੀ ਹੈ। ਸੋ ਰਿਸ਼ਭ ਵੀ ਆਪਣੇ ਠੰਡੇ ਸੁਭਾ ਦੁਆਰਾ ਅਰਥਾਤ ਜਦ ਗਾਇਕ ਰਿਸ਼ਭ ਨੂੰ ਵਾਦੀ ਸੁਰ ਬਣਾ ਕੇ ਪੇਸ਼ ਕਰਦਾ ਹੈ ਜਾਂ ਜਿਥੋਂ ਤਕ ਇਸ ਦੀ ਤੇਜ਼ੀ ਦਾ ਸੰਬੰਧ ਹੁੰਦਾ ਹੈ, ਉਥੋਂ ਤਕ ਉਹ ਆਪਣੇ ਸੰਗੀਤ ਰੂਪੀ ਸ਼ਾਂਤ ਕਿਰਨਾਂ ਨਾਲ ਬੱਦਲ ਵੱਸਣ ਵਾਲੀਆਂ ਕਿਰਨਾਂ ਪੈਦਾ ਕਰ ਸਕਦੀਆਂ ਹਨ। ਇਥੋਂ ਤਕ ਕਿ ਥੋੜੇ ਚਿਰ ਵਿਚ ਹੀ ਉਹ ਛੋਟੀਆਂ-ਛੋਟੀਆਂ ਕਿਰਨਾਂ ਵੱਡਾ ਰੂਪ ਧਾਰ ਕੇ ਕਾਲੀਆਂ ਘਟਾਂ ਦੇ ਸਰੂਪ ਰਾਹੀਂ ਪਾਣੀ ਵਰਸਾ ਦਿੰਦੀਆਂ ਹਨ।

ਇਸ ਨੁਕਤੇ ਨੂੰ ਡਾਕਟਰਾਂ ਨੇ ਵੀ ਸਿੱਧ ਕੀਤਾ ਹੈ। ਡਾਕਟਰ ਜੌਨ ਦੀ ਕਲਮ ਤੋਂ ਪਤਾ ਚੱਲਦਾ ਹੈ ਕਿ ਇਨਸਾਨ ਦੇ ਕੰਠ ਅਸਥਾਨ ਦੋ ਦੋ ਨਾੜੀਆਂ ਹੁੰਦੀਆਂ ਹਨ

ਜਿਹੜੀਆਂ ਕਿ ਰਗੜ ਨਾਲ ਇਕ ਨਾੜੀ ਗਰਮਾਇਸ਼ ਪੈਦਾ ਕਰਦੀ ਹੈ ਅਰਥਾਤ ਅਗਨੀ ਪੈਦਾ ਕਰਦੀ ਹੈ ਅਤੇ ਦੂਸਰੀ ਸਰਦੀ। ਜਿਵੇਂ ਯੋਗੀ ਲੋਗ ਵੀ ਇੜਾ, ਪਿੰਗਲਾ ਅਤੇ ਸੁਖਮਨਾ ਦਾ ਵਿਚਾਰ ਇਉਂ ਦੱਸਦੇ ਹਨ। ਇੜਾ ਜੋ ਹੈ ਉਹ ਇਨਸਾਨ ਦੀ ਖੱਬੀ ਨਾਸਿਕਾ ਨੂੰ ਆਖਦੇ ਹਨ। ਪਿੰਗਲਾ ਜੋ ਹੈ ਉਹ ਇਨਸਾਨ ਦੀ ਸੱਜੀ ਨਾਸਿਕਾ ਦੁਆਰਾ ਸੁਆਸ ਪ੍ਰਗਟਾਉਣਾ ਦੱਸਦੀ ਹੈ ਅਤੇ ਸੁਖਮਨਾ ਦੋਵੇਂ ਸਾਂਝੀਆਂ ਨਾੜਾਂ ਪ੍ਰਕਾਸ਼ਮਾਨ ਹੋਣ ਨਾਲ ਹੀ ਸਰਦੀ-ਗਰਮੀ ਬਰਾਬਰ ਹੋ ਜਾਂਦੀ ਹੈ।

ਇਹ ਮੇਰੇ ਆਪਣੇ ਤਜਰਬੇ ਦੀ ਵੀ ਗੱਲ ਹੈ ਕਿ ਜੇਕਰ ਛੇ ਘੰਟੇ ਖੱਬੇ ਸੁਰ ਰਾਹੀਂ ਸਵਾਸ ਛੱਡੀਏ, ਛੇ ਘੰਟੇ ਸੱਜੇ ਸੁਰ ਦੁਆਰਾ ਸੁਆਸ ਨੂੰ ਪ੍ਰਗਟ ਕਰੀਏ ਅਤੇ ਬਾਰਾਂ ਘੰਟੇ ਸੁਖਮਨਾ ਅਰਥਾਤ ਦੋਵੇਂ ਸਾਂਝੇ ਸੁਰ ਦੁਆਰਾ ਸੁਆਸ ਨੂੰ ਅੰਦਰ ਬਾਹਰ ਲੈ ਆਈਏ ਤਾਂ ਇਨਸਾਨ ਨੂੰ ਪਤਾ ਲੱਗ ਜਾਂਦਾ ਹੈ ਕਿ ਮੈਂ ਗਰਮੀ ਵਿਚ ਹਾਂ ਜਾਂ ਕਿ ਸਰਦੀ ਵਿਚ। ਇਥੋਂ ਤਕ ਕਿ ਬਾਰਾਂ ਘੰਟੇ ਲਗਾਤਾਰ ਸੱਜਾ ਸੁਰ ਅਰਥਾਤ ਸੱਜੀ ਨਾਸਿਕਾ ਚਲਾਉਣ ਨਾਲ ਨਕਸੀਰ ਸ਼ੁਰੂ ਹੋ ਜਾਂਦੀ ਹੈ ਅਤੇ ਇਹ ਵੀ ਸੱਚ ਹੈ ਕਿ ਇਨਸਾਨ ਦੇ ਅੰਦਰ ਇਹੋ ਜਿਹੀਆਂ ਵੀ ਨਾੜੀਆਂ ਹਨ ਕਿ ਸਰੀਰ ਨੂੰ ਜ਼ਿਆਦਾ ਇਕਦਮ ਜਲਦੀ ਹੀ ਅਗਨਿ ਸਰੂਪ ਨਾ ਕਰਦਿਆਂ ਹੋਇਆਂ, ਸਰਦ ਰੂਪ ਵਿਚ ਕਰ ਦਿੰਦੀਆਂ ਹਨ।

ਸੋ ਜੇਕਰ ਅਸੀਂ ਸੰਗੀਤ ਦੇ ਨਾਲ ਗਰਮਾਇਸ਼ ਦਾਇਕ ਪ੍ਰਕ੍ਰਿਤੀ ਦਾ ਰਾਗ ਜਾਂ ਸ਼ਾਂਤ ਪ੍ਰਕ੍ਰਿਤੀ ਦਾ ਰਾਗ ਗਾਉਣਾ ਚਾਹੁੰਦੇ ਹਾਂ ਤਾਂ ਉਸੇ ਨਾੜੀ ਦੀ ਪੜਚੋਲ ਕਰੀਏ, ਜਿਸ ਦੇ ਰਾਹੀਂ ਦੀਪਕ ਅਤੇ ਮਲ੍ਹਾਰ ਆਦਿਕ ਰਾਗ ਆਪਣੇ ਸਹੀ ਅਸਥਾਨ ਉੱਤੇ ਹੋ ਕੇ ਸਹੀ ਕੰਮ ਕਰ ਸਕਣ।

ਸੁਣਿਆ ਅਤੇ ਪੜ੍ਹਿਆ ਗਿਆ ਹੈ ਕਿ ਭ੍ਰਿੰਗੁਰਾਜ ਨਾਮ ਦਾ ਇਕ ਪੰਛੀ ਹੁੰਦਾ ਹੈ। ਉਹ ਇਕੱਲਾ ਹੀ ਪੈਦਾ ਹੁੰਦਾ ਹੈ ਅਤੇ ਉਸਦਾ ਜੋੜਾ ਨਹੀਂ ਹੁੰਦਾ। ਜਦ ਉਸ ਸ਼ਾਵਕ ਦੀ ਮੌਤ ਨਜ਼ਦੀਕ ਆਉਂਦੀ ਹੈ ਤਾਂ ਉਹ ਆਕਾਸ਼ ਵਿੱਚੋਂ ਨੀਚੇ ਧਰਤੀ ਉੱਤੇ ਉਤਰ ਆਉਂਦਾ ਹੈ ਅਤੇ ਆਪਣੀ ਚੁੰਝ ਦੁਆਰਾ ਕੱਖ ਇਕੱਠੇ ਕਰ ਕੇ ਢੇਰੀ ਲਗਾਉਂਦਾ ਹੈ। ਫਿਰ ਉਸ ਦੇ ਆਲੇ-ਦੁਆਲੇ ਆਪਣੇ ਸੁਰ ਰਾਹੀਂ ਇਕ ਆਲਾਪ ਅਲਾਪਣਾ ਸ਼ੁਰੂ ਕਰਦਾ ਹੈ, ਅਰਥਾਤ ਉਹ ਆਪਣੇ ਮਨ ਦੁਆਰਾ ਇਕ ਗਾਣਾ ਸ਼ੁਰੂ ਕਰਦਾ ਹੈ। ਉਤਨੀ ਦੇਰ ਉਹ ਉਸ ਗਾਣੇ ਨੂੰ ਅਲਾਪਦਾ ਰਹਿੰਦਾ ਹੈ, ਜਦ ਤੀਕਰ ਉਸ ਦੇ ਗਾਉਂਦਿਆਂ ਗਾਉਂਦਿਆਂ ਉਸ ਦੇ ਇਕੱਤਰ ਕੀਤੇ ਹੋਏ ਘਾਹ ਫੂਸ ਨੂੰ ਅੱਗ ਦੇ ਸ਼ੋਹਲੇ ਨਹੀਂ ਭੜਕ ਉਠਦੇ। ਜਦ ਅਗਨੀ ਲਟਾਲਟ ਬਲ ਕੇ ਲਾਲ ਭਬੂਕਾ ਹੋ ਜਾਂਦੀ ਹੈ, ਤਾਂ ਫਿਰ ਉਹ ਅੱਗੇ ਤੋਂ ਵੀ ਸ਼ੀਘਰਤਾ ਨਾਲ ਆਪਣੀ ਫੇਰੀ ਛੱਡਦਿਆਂ ਹੋਇਆਂ ਬਲਦੀ ਅਗਨੀ ਅੰਦਰ ਵੜ ਜਾਂਦਾ ਹੈ ਅਤੇ ਵੇਖਦਿਆਂ ਵੇਖਦਿਆਂ ਹੀ ਉਸ ਦਾ ਸਰੀਰ ਸੜ ਕੇ ਸੁਆਹ ਦੀ ਢੇਰੀ ਹੋ ਜਾਂਦਾ ਹੈ।

ਕੁਝ ਅਰਸੇ ਬਾਅਦ ਜਲਦੀ ਬਹੁਤ ਭਿਆਨਕ ਬਾਰਸ਼ ਹੋ ਜਾਂਦੀ ਹੈ ਅਤੇ ਸੁਆਹ ਦੀ ਢੇਰੀ ਪਾਣੀ ਵਿਚ ਰੁੜ੍ਹ ਜਾਂਦੀ ਹੈ ਅਤੇ ਇਕ ਖ਼ਾਲੀ ਅੰਡਾ ਜਿਹਾ ਬਾਕੀ ਰਹਿ ਜਾਂਦਾ ਹੈ ਤੇ ਫਿਰ ਉਸ ਵਿੱਚੋਂ ਉਹੋ ਜਿਹਾ ਹੀ ਇਕ ਪੰਛੀ ਛੋਟੇ ਸਰੂਪ ਵਿਚ ਪੈਦਾਇਸ਼ ਲੈਂਦਿਆਂ ਹੀ ਆਕਾਸ਼ ਵਿਚ ਉੱਡ ਜਾਂਦਾ ਹੈ।

ਇਥੇ ਹੀ ਬਸ ਨਹੀਂ, ਘਰੇਣੀ ਆਪਣੀ ਆਵਾਜ਼ ਦੇ ਸੁਭਾਵ ਤੋਂ ਆਪਣੇ ਬੱਚੇ ਬਣਾ ਲੈਂਦੀ ਹੈ। ਕੋਇਲ ਆਪਣੇ ਬੱਚਿਆਂ ਨੂੰ ਕਾਂ ਕੋਲੋਂ ਆਪਣੀ ਆਵਾਜ਼ ਦੁਆਰਾ ਆਪਣੇ ਨਾਲ ਲੈ ਕੇ ਉੱਡ ਜਾਂਦੀ ਹੈ। ਨਾਗ ਬੀਨ ਦੁਆਰਾ ਆਪਣੇ ਆਪ ਨੂੰ ਦੁੱਖਾਂ ਦੇ ਵੱਸ

ਪਾ ਲੈਂਦਾ ਹੈ। ਹਿਰਨ ਕੰਡੇ-ਹੇਰੇ ਦੇ ਸ਼ਬਦ ਦੁਆਰਾ ਆਪਣਾ ਗਲਾ ਕਟਵਾ ਲੈਂਦਾ ਹੈ। ਸੰਗੀਤ ਵਿਚ ਮੁਰਦਿਆਂ ਨੂੰ ਜੀਉਂਦੇ ਕਰਨ ਦੀ ਸ਼ਕਤੀ ਵੀ ਬਲਵਾਨ ਹੈ। ਸੰਗੀਤ ਦੀ ਆਵਾਜ਼ ਦੀਆਂ ਸੱਤ ਕਿਸਮਾਂ ਲਿਖੀਆਂ ਹਨ।

ਦਾਦਰ-ਕੰਠੀ ਸੁਰ ਦੁਆਰਾ ਗਰਮਾਇਸ਼, ਭਿਆਨਕ ਸੁਰ ਅਵਸਥਾ ਦਾ ਸੁਰ ਜਣਾਇਆ ਜਾਂਦਾ ਹੈ। ਮਦੀਨ ਸੁਰ ਦੁਆਰਾ ਸ਼ਾਂਤ ਪ੍ਰਕ੍ਰਿਤੀ, ਬੁੱਧੀ ਪਰਵਿਰਤ ਹੁੰਦੀ ਹੈ। ਇਹ ਵੀ ਸੁਣਿਆ ਗਿਆ ਹੈ ਕਿ ਮੀਆਂ ਤਾਨਸੈਨ ਜੀ ਦੀ ਆਵਾਜ਼ ਵਿਚ ਆਵਾਜ਼ ਦੀਆਂ ਸੱਤ ਕਿਸਮਾਂ ਹੀ ਪ੍ਰਕਾਸ਼ ਸਨ ਅਤੇ ਉਹ ਆਪਣੇ ਸੁਰ ਦੁਆਰਾ ਸੱਤੇ ਸਪਤਕ ਅਲਾਪਿਆ ਕਰਦੇ ਸਨ। ਉਹਨਾਂ ਦੀ ਗਾਇਨ ਪ੍ਰਕਾਸ਼ ਸ਼ਕਤੀ ਇਤਨੀ ਬੁਲੰਦ ਸੀ ਕਿ ਸਥਾਈ ਅੰਤਰਾ, ਸੰਚਾਰੀ ਅਭੋਗ ਵੱਡਾ ਧ੍ਰੁਪਦ ਇਕੋ ਸਾਹ ਵਿਚ ਪੂਰਾ ਕਰ ਲੈਂਦੇ ਸਨ। ਉਣਿੰਜਾ ਸੌ ਕੋਟੀ ਤਾਨ ਮੀਆਂ ਤਾਨਸੈਨ ਜੀ ਆਪਣੀ ਰਸਨਾ ਤੋਂ ਗਾਇਆ ਕਰਦੇ ਸਨ। ਉਨ੍ਹਾਂ ਦੇ ਬਾਰੇ ਕਿਸੇ ਕਵੀ ਨੇ ਇਹ ਲਾਇਨਾਂ ਲਿਖੀਆਂ ਹਨ:

> ਵਿਧਨਾ ਯਹ ਜੀਅ ਜਾਨ ਸੇਸਹਿ ਦਿਏ ਨਾ ਕਾਨ।
> ਧਰਾ ਮੇਰੂ ਸਭ ਡੋਲਤੇ, ਸੁਨ ਕੈ ਤਾਨਸੈਨ ਕੀ ਤਾਨ।

ਸੁਆਮੀ ਹਰੀਦਾਸ ਜੀ ਨੇ ਗਾ ਕੇ ਪੰਛੀਆਂ ਦੇ ਗਲਾਂ ਵਿਚ ਹਾਰ ਪਾ ਦਿੱਤੇ ਸਨ।

ਇਹ ਹਨ ਸੰਸਾਰ ਭਰ ਵਿੱਚੋਂ ਚੋਣਵਿਆਂ ਗਾਇਕਾਂ ਦੀਆਂ ਨਿੱਕੀਆਂ ਕਹਾਣੀਆਂ। ਹੁਣ ਆਉ ਅਵਤਾਰਾਂ ਦੇ ਜੀਵਨ ਬਾਰੇ ਪੜਚੋਲ ਕਰੀਏ। ਬ੍ਰਹਮਾ ਜੀ ਦੀ ਲੜਕੀ ਸ੍ਰੀ ਸਰਸਵਤੀ ਜੀ ਜਦ ਵੀਣਾ ਵਜਾਉਂਦੇ ਸਨ ਤਾਂ ਚੱਲਦੇ ਪਾਣੀਆਂ ਦੇ ਵਹਿਣ ਰੁਕ ਜਾਂਦੇ ਸਨ। ਸ੍ਰੀ ਕ੍ਰਿਸ਼ਨ ਭਗਵਾਨ ਜੀ ਦੀ ਜਦ ਬੰਸੁਰੀ ਵੱਜਦੀ ਸੀ ਤਾਂ ਉਸ ਦੀ ਧੁਨ ਸੁਣ ਕੇ ਪਸ਼ੂ ਵੀ ਮੋਹਿਤ ਹੋ ਉਨ੍ਹਾਂ ਦੇ ਚਰਨਾਂ ਵਿਚ ਬੁੱਤ ਬਣ ਸਿਰ ਝੁਕਾ ਖੜ ਜਾਂਦੇ ਸਨ। ਨਾਰਦ ਜੀ ਨੇ ਤਾਂ ਗੱਲ ਹੀ ਕਮਾਲ ਦੀ ਆਖੀ ਹੈ ਕਿ ਸਰਬ ਪਦਾਰਥਾਂ ਨਾਲੋਂ ਜੋ ਉੱਤਮ ਪਦਾਰਥ ਹੈ ਤਾਂ ਸਾਧੂਆਂ ਦੀ ਸੰਗਤ ਅਤੇ ਗੁਰਬਾਣੀ ਦਾ ਕੀਰਤਨ ਹੀ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਸੰਤ ਅਵਤਾਰਾਂ ਨਾਲੋਂ ਅਤੇ ਵੱਡੇ ਵੱਡੇ ਗਾਇਕਾਂ ਨਾਲੋਂ ਵੀ ਕਮਾਲ ਹੀ ਕਰ ਦਿਖਲਾਈ ਹੈ। ਜੇਕਰ ਸੱਜਣ ਠੱਗ ਕੋਲ ਗਏ ਤਾਂ ਸੰਗੀਤ ਰਾਹੀਂ ਸੱਜਣ ਠੱਗ ਤੋਂ ਸੰਤ ਬਣਾ ਦਿੱਤਾ। ਇਕ ਮਾਣਸ ਖਾਣੇ ਦੈਂਤ ਨੂੰ ਗੁਰਬਾਣੀ ਸੰਗੀਤ ਰਾਹੀਂ ਤੇਲ ਦੇ ਤਪਦੇ ਕੜਾਹੇ ਨੂੰ ਠੰਡੇ ਕਰ ਉਸ ਦੇ ਤਪਦੇ ਹਿਰਦੇ ਨੂੰ ਸੀਤਲ ਕਰ ਦੇਵਤਾ ਬਣਾ ਦਿੱਤਾ। ਏਸੇ ਹੀ ਤਰ੍ਹਾਂ ਅਹੰਕਾਰ ਭਰੇ ਦਿਲ ਵਾਲੇ ਵਲੀ ਕੰਧਾਰੀ ਨੂੰ ਇਸ ਗੁਰਬਾਣੀ ਸੰਗੀਤ ਰਾਹੀਂ ਦੇਵਤਾ ਰੂਹ ਵਿਚ ਤਬਦੀਲ ਕਰ ਦਿੱਤਾ।

ਇਥੇ ਹੀ ਬਸ ਨਹੀਂ, ਜਦ ਗੁਰੂ ਸਾਹਿਬ ਬਨ ਅੰਦਰ ਵਾਸ ਕਰਿਆ ਕਰਦੇ ਸਨ ਤਾਂ ਉਸ ਸਮੇਂ ਜੰਗਲਾਂ ਦੇ ਪਸ਼ੂ-ਪੰਛੀ ਗੁਰਬਾਣੀ ਦਾ ਕੀਰਤਨ ਸੁਣ ਕੇ ਇਸ ਤਰ੍ਹਾਂ ਕੀਲੇ ਜਾਂਦੇ ਸਨ ਕਿ ਜਿੰਨਾ ਚਿਰ ਗੁਰਬਾਣੀ ਦੀ ਧੁਨ ਸਮਾਪਤ ਨਹੀਂ ਸੀ ਹੁੰਦੀ, ਉਤਨਾ ਚਿਰ ਉਹ ਬੁੱਤ ਬਣ, ਸਿਰ ਸੁੱਟ, ਆਪਾ ਤਿਆਗ, ਬਿਹਬਲ ਹੋ ਗਿਆਨ ਭਰੀ ਅਵਸਥਾ ਵਿਚ ਬੈਠੇ ਰਹਿੰਦੇ ਸਨ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਸੰਗੀਤ ਗੁਰਬਾਣੀ ਰਾਹੀਂ ਇਤਨਾ ਉਪਕਾਰ, ਦੁਨੀਆ ਦੀ ਭਲਿਆਈ ਕੀਤੀ, ਦੀਨ ਦੁਖੀਆਂ ਦੇ ਦੂਖ ਦੂਰ ਕੀਤੇ ਅਤੇ ਕੌੜੇ ਵਿਸ਼-ਭਰੇ ਰੀਠਿਆਂ ਨੂੰ ਮਿੱਠੇ ਕਰ ਦਿਖਾਇਆ, ਜਿਹੜਾ ਕਿ ਅੱਜ ਤੀਕ ਇਹ ਅਲੌਕਿਕ ਅਤੇ ਕੌਤਕ ਚਮਤਕਾਰਾਂ ਦਾ ਨਜ਼ਾਰਾ ਨਾਨਕ ਮਤੇ ਦੇ ਲਾਗੇ ਬੜਾ ਵੱਡਾ ਉੱਚਾ ਅਤੇ ਲੰਬਾ ਦਰਖ਼ਤ ਹੈ ਅਤੇ ਜਾ ਕੇ ਦਰਸ਼ਨ ਕੀਤੇ ਜਾ ਸਕਦੇ ਹਨ ਅਤੇ ਮਨਾਂ ਨੂੰ ਪਵਿੱਤਰ ਕੀਤਾ ਜਾ ਸਕਦਾ ਹੈ।

ਇਥੋਂ ਤਕ ਕਿ ਜਦ ਭਗਤ ਨਾਮਦੇਵ ਜੀ ਨੂੰ ਹਾਥੀ ਦੇ ਅੱਗੇ ਬੰਨ੍ਹ ਕੇ ਸੁੱਟ, ਹੱਡ ਭੰਨ ਮਾਰ ਦੇਣ ਦਾ ਯਤਨ ਕੀਤਾ ਗਿਆ ਸੀ; ਉਥੇ ਹੀ ਭੈਰਉ ਰਾਗ ਦੁਆਰਾ ਸੁਰ ਸਹਜ ਅਵਸਥਾ ਵਿਚ ਸ਼ਬਦ ਨੂੰ ਸੁਣਦਿਆਂ ਹੀ ਹਾਥੀ ਨੇ ਭਗਤ ਜੀ ਨੂੰ ਨਮਸਕਾਰ ਕੀਤੀ ਅਤੇ ਸੁੰਢ ਰਾਹੀਂ ਉਪਰ ਚੁੱਕ ਕੇ ਆਪਣੀ ਪਿੱਠ 'ਤੇ ਬਿਠਾ ਲਿਆ।

ਸੋ ਹੁਣ ਵਿਚਾਰਨਾ ਤਾਂ ਇਹ ਹੈ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਕਿਹੜੀ ਸ਼੍ਰੇਣੀ, ਕਿਹੜਾ ਮਤ ਅਤੇ ਕਿਹੜੇ ਥਾਟਾਂ ਰਾਹੀਂ ਰਾਗਾਂ ਨੂੰ ਪ੍ਰਕਾਸ਼ਿਤ ਕਰਦੇ ਹੋਣਗੇ। ਸੋ ਸੰਗੀਤ ਦੇ ਸੱਤ ਸੁਰਾਂ ਦੀ ਜੋ ਪੈਦਾਇਸ਼ ਹੈ, ਜਿਸ ਨੂੰ ਕਿ 'ਸਾ, ਰੇ, ਗ, ਮ, ਪ, ਧ, ਨੀ' ਆਦਿਕ ਨਾਵਾਂ ਨਾਲ ਪੁਕਾਰਿਆ ਜਾਂਦਾ ਹੈ, ਕਿਸੇ ਨੇ ਆਖਿਆ ਹੈ ਕਿ ਖ਼ੁਦਾ ਮੂਸਾ ਨੇ ਕਤੂਹਲ ਪਹਾੜ 'ਤੇ ਬੰਦਗੀ ਕਰਦਿਆਂ ਹੋਇਆਂ ਕ੍ਰੋਧਿਤ ਹੋ ਕੇ ਆਪਣਾ ਅੱਸਾ ਇਕ ਪੱਥਰ ਨਾਲ ਟਕਰਾਇਆ ਅਤੇ ਜਿਸ ਰਾਹੀਂ ਸੱਤ-ਸੁਰ ਪ੍ਰਗਟ ਹੋ ਕੇ ਸੰਸਾਰ ਵਿਚ ਪ੍ਰਚਲਿਤ ਹੋਏ।

ਕਿਸੇ ਪੜਚੋਲਕ ਨੇ ਜ਼ਿੰਦਗੀ ਦੁਆਰਾ ਦੱਸਿਆ ਹੈ ਕਿ ਬਰਫ਼ੀਲੀ ਪਹਾੜੀ ਵਾਤਾਵਰਣ ਅੰਦਰ ਇਕ ਪੰਛੀ ਰਹਿੰਦਾ ਹੈ, ਜਿਸ ਨੂੰ ਕੁਦਰਤ ਨੇ ਇਹੋ ਜਿਹੀਆਂ ਨਾਸਿਕਾਂ ਦਿੱਤੀਆਂ ਹਨ ਕਿ ਜਿਹੜੀਆਂ ਆਪਣੇ ਵਿਚ ਸੱਤ ਸੁਰਾਂ ਦੀ ਹੋਂਦ ਰੱਖਦੀਆਂ ਹਨ।

# ਪ੍ਰੇਮਕਾਵਾਂ ਦੇ ਦਰ 'ਤੇ ਸੰਗੀਤ ਕਦੋਂ ਤਕ ਰੁਲਿਆ

ਜਿਸ ਰਾਗ ਨੂੰ ਕੰਜਰਾਂ, ਕੰਜਰੀਆਂ, ਵੇਸ਼ਵਾਵਾਂ ਅਤੇ ਭੈੜੀਆਂ ਵਾਸ਼ਨਾਵਾਂ ਵਾਲੇ ਲੋਕਾਂ ਨੇ ਭੈੜਾ ਅਤੇ ਕੋਝਾ, ਡਰਾਉਣਾ ਬਣਾ ਰੱਖਿਆ ਸੀ।

ਇਹ ਰਾਗ ਦੀਆਂ ਭੈੜੀਆਂ ਛਾਵਾਵਾਂ ਜਗ੍ਹਾ ਜਗ੍ਹਾ ਹੁੰਦੀਆਂ ਹੋਈਆਂ ਬਾਦਸ਼ਾਹ ਔਰੰਗਜ਼ੇਬ ਦੀ ਕੰਨੀਂ ਵੀ ਜਾ ਪਈਆਂ ਸਨ। ਉਸ ਨੇ ਰਾਗ ਨੂੰ ਨਫ਼ਰਤ ਭਰੀ ਨਿਗਾਹ ਨਾਲ ਵੇਖਦਿਆਂ ਹੋਇਆਂ ਸਾਰੇ ਰਾਗੀਆਂ ਦੇ ਰਾਗ ਗਾਉਣੇ ਬੰਦ-ਕਰ ਦਿੱਤੇ ਸਨ। ਬਹੁਤ ਸਮਾਂ ਰਾਗੀਆਂ ਦਾ ਰਾਗ ਬੰਦ ਹੋਣ ਕਾਰਨ ਉਹਨਾਂ ਨੂੰ ਆਪਣੀ ਜੀਵਕਾ ਕਮਾਉਣੀ ਹੀ ਕਠਿਨ ਹੋ ਗਈ। ਫਿਰ ਰਾਗੀਆਂ (ਗਾਇਕਾਂ) ਨੇ ਆਪਣਾ ਇਕ ਕੌਂਸਲ ਅਰਥਾਤ ਸਭਾ ਬਣਾਈ ਅਤੇ ਫ਼ੈਸਲਾ ਕਰ ਕੇ ਇਕ ਜਨਾਜ਼ਾ ਤਿਆਰ ਕਰ ਸਿਆਪਾ ਕਰਦਿਆਂ ਹੋਇਆਂ ਬਾਦਸ਼ਾਹ ਦੇ ਮਹਿਲਾਂ ਦੇ ਨਜ਼ਦੀਕ ਦੀ ਲੰਘੇ ਤਾਂ ਬਾਦਸ਼ਾਹ ਨੇ ਜਲੂਸ ਦੀ ਪੜਚੋਲ ਕੀਤੀ ਤਾਂ ਪਤਾ ਲੱਗਾ ਕਿ ਰਾਗੀ ਰਾਗ ਦਾ ਜਨਾਜ਼ਾ ਲੈ ਕੇ ਹਜ਼ੂਰ ਦੇ ਸਾਹਮਣੇ ਆਏ ਹਨ ਅਤੇ ਫ਼ਰਿਆਦੀ ਬਣੇ ਹਨ। ਤਾਂ ਬਾਦਸ਼ਾਹ ਨੇ ਨਫ਼ਰਤ ਨਾਲ ਇਹ ਐਲਾਨ ਕਰ ਦਿੱਤਾ ਕਿ ਇਸ ਰਾਗ ਦੇ ਜਨਾਜ਼ੇ ਨੂੰ ਉਥੇ ਡੂੰਘੀ ਜਗ੍ਹਾ ਦਫ਼ਨ ਕਰੋ ਜਿਥੋਂ ਮੁੜ ਕੇ ਸੰਸਾਰ ਵਿਚ ਦਾਖ਼ਲ ਨਾ ਹੋ ਸਕੇ ਅਤੇ ਕੋਈ ਵੀ ਬੰਦਾ ਇਸ ਨੂੰ ਦੇਖਣਾ ਜਾਂ ਸੁਣਨਾ ਨਾ ਪਾਵੇ।

ਸੋ ਉਸੇ ਘਿਰਣਿਤ ਰਾਗ ਦੇ ਸਰੂਪ ਨੂੰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਿਤਨਾ ਉੱਚਿਆਂ ਕੀਤਾ, ਇਸ ਦੇ ਅੰਦਰ ਇਤਨੀ ਕਸ਼ਸ਼ ਭਰ ਦਿੱਤੀ ਅਤੇ ਕੋਝੇ, ਭੈੜੇ ਸਰੂਪ ਨੂੰ ਇਤਨੀ ਸੁੰਦਰਤਾ ਬਖ਼ਸ਼ੀ ਕਿ ਆਮ ਲੋਕਾਂ ਨੂੰ ਅਲੌਕਿਕਤਾ, ਮੁਕਤੀ, ਪਰਮ ਅਵਸਥਾ, ਕਸ਼ਟ ਨਿਵਾਰਕ, ਤੁਰੀਆ ਅਵਸਥਾ, ਸ਼ਕਤੀਦਾਇਕ ਉਚਾਰਦਿਆਂ ਹੋਇਆਂ ਜਿੰਨਾ ਇਹ ਭੈੜਾ ਸੀ ਉਤਨਾ ਹੀ ਸੰਤੁਸ਼ਟ ਸ਼ਾਂਤੀ, ਪਵਿੱਤਰਤਾ ਅਤੇ ਪ੍ਰਬਲਤਾ ਬਖ਼ਸ਼ੀ। ਜਿਵੇਂ :

**ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥**

*(ਪੰਨਾ 1075)*

**ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥** *(ਪੰਨਾ 1185)*

ਜਿਥੇ ਸੰਗੀਤ ਦੀ ਭੈੜੀ ਅਵਸਥਾ ਨੂੰ ਵੇਖ ਕੇ ਦੁਨੀਆ ਨੇ ਇਸ ਰਾਗ ਨੂੰ ਭੈੜੇ, ਖੋਟੇ ਕਹਿ ਕੇ ਦੁਰਕਾਰਿਆ ਸੀ ਅਤੇ ਵਿਸ਼ੇ-ਵਿਕਾਰਾਂ ਵਿਚ ਮਨ ਖਚਤ ਕਰਨ ਵਾਲਾ ਕਿਹਾ ਸੀ, ਉਥੇ ਅੱਜ ਗੁਰੂ ਅਰਜਨ ਦੇਵ ਜੀ ਵੀ ਫ਼ੁਰਮਾਉਂਦੇ ਹਨ :

**ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ॥**
**ਨਾਨਕ ਪ੍ਰਭ ਸੁਪ੍ਰਸੰਨ ਭਏ ਬਾਂਛਤ ਫਲ ਪਾਉ॥** *(ਪੰਨਾ 818)*

ਉਸ ਕੀਰਤਨ ਰਾਹੀਂ ਹੀ ਸਭ ਸੁਖ, ਸਭ ਕੰਮ, ਸਭ ਅਰਦਾਸਾਂ, ਸ਼ੁਭ ਕਾਮਨਾਵਾਂ ਪੂਰੀਆਂ ਹੋ ਸਕਦੀਆਂ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੁਨੀਆ ਦੇ ਤਾਰਕ, ਸਰਬ-ਸ਼ਕਤੀਮਾਨ, ਰਹਿਮਤਾਂ ਦੇ

ਬੱਦਲ ਵਰਸਾਉਣ ਵਾਲੇ ਪਤਾ ਨਹੀਂ ਉਹ ਕਿਹੜੀਆਂ ਸ਼ਕਤੀਆਂ ਦੇ ਭਰੇ ਹੋਏ ਸੋਮੇ ਲੈ ਕੇ ਆਏ ਸਨ, ਜਿਹੜੇ ਕਿ ਦੁਨੀਆ ਦੇ ਹਰ ਚੰਗੇ ਮਾੜੇ ਬੰਦੇ ਨੂੰ ਗੁਰਬਾਣੀ ਕੀਰਤਨ ਰਾਹੀਂ ਸੱਚ ਦੇ ਸਚਿਆਂ ਵਿਚ ਢਾਲ ਕੇ ਸੱਚਾਈ, ਸੁਥਰ੍ਹਾਪਨ ਅਤੇ ਧਰਮ ਪੈਦਾ ਕਰੀ ਜਾਂਦੇ ਸਨ।

ਹੁਣ ਪਤਾ ਨਹੀਂ ਉਹ ਸ੍ਰੀ ਰਾਗ ਦੇ ਸਰੂਪ ਨੂੰ ਬਿਲਾਵਲ ਥਾਟ, ਕਾਫੀ ਥਾਟ ਜਾਂ ਪੂਰਵੀ ਥਾਟ ਦੁਆਰਾ ਲੋਕਾਂ 'ਤੇ ਪ੍ਰਭਾਵਸ਼ਾਲੀ ਬਣਾਉਂਦੇ ਸਨ। ਕਾਸ਼! ਕਿ ਅੱਜ ਦੇ ਬਣੇ ਹੋਏ ਯੰਤਰ, ਰੇਡੀਓ, ਟੇਪ-ਰਿਕਾਰਡਰ, ਟੈਲੀਵਿਯਨ, ਵੀਡਿਓ ਆਦਿਕ ਬਣੇ ਹੋਏ ਹੁੰਦੇ ਤਾਂ ਉਹ ਅਲੌਕਿਕ ਅਤੇ ਰੂਹਾਂ ਨੂੰ ਕੀਲਣ ਵਾਲਾ ਸੰਗੀਤ ਅੱਜ ਵੀ ਅਸੀਂ ਮਨ ਭਰ ਕੇ ਸੁਣ ਸਕਦੇ ਅਤੇ ਸਾਡੇ ਵਰਗੇ ਜੀਵ ਵੀ ਮੁਕਤੀ ਦਾ ਰਸਤਾ ਵੇਖ ਸਕਦੇ।

ਸੋ ਜਦ ਇਕ ਹੀ ਸਦੀ ਵਿਚ ਕਾਫੀ ਥਾਟ ਨੂੰ ਪਿੱਛੇ ਕਰ ਕੇ ਬਿਲਾਵਲ ਸ਼ੁੱਧ ਥਾਟ ਆਪਣੇ ਆਪ ਨੂੰ ਰਾਜਾ ਬਣਾ ਬੈਠਾ ਹੈ, ਤਾਂ ਉਥੇ ਪੰਦਰ੍ਹਵੀਂ ਸਦੀ ਤੋਂ ਵੀਹਵੀਂ ਸਦੀ ਤਕ ਪਤਾ ਨਹੀਂ ਕਿਹੜੇ ਕਿਹੜੇ ਥਾਟਾਂ ਰਾਹੀਂ ਜਾਂ ਕਿਹੜੇ ਕਿਹੜੇ ਸਰੂਪਾਂ ਦੁਆਰਾ ਸ੍ਰੀ ਰਾਗ ਦੁਨੀਆ ਉਪਰ ਆਪਣਾ ਪ੍ਰਭਾਵ ਪਾਉਂਦਾ ਰਿਹਾ ਹੋਵੇਗਾ।

ਜਦ ਵੀ ਹਨੇਰੀਆਂ ਆਉਂਦੀਆਂ ਹਨ ਅਤੇ ਹਵਾਵਾਂ ਦੇ ਵੱਡੇ ਵੱਡੇ ਬੁੱਲੇ ਆਦਮੀਆਂ ਨੂੰ ਚੁੱਕ ਕੇ ਲੈ ਜਾਣ ਵਾਲੇ ਚੱਲ ਪੈਂਦੇ ਹਨ ਤਾਂ ਉਥੇ ਕਿਸੇ ਦੀ ਕੀ ਵਟੀਦੀ ਹੈ ਜਿਹੜਾ ਕਿ ਮੂਹਰੇ ਚੱਲ ਸਕੇ। ਸੋ ਜਦ ਇਤਨੇ ਵੱਡੇ ਹਨੇਰੀ ਦੇ ਬੁੱਲੇ ਵਾ-ਵਰੋਲੇ ਦੇ ਸਰੂਪ ਵਿਚ ਜੰਗਲਾਂ ਜਾਂ ਬਨਾਂ ਵਿਚ ਜਾ ਦਾਖ਼ਲ ਹੁੰਦੇ ਹਨ ਤਾਂ ਉਪਰੋਂ ਥਲੀ ਤਰਥੱਲੀ ਮਚ ਜਾਂਦੀ ਹੈ। ਉਦੋਂ ਕੀ ਹੁੰਦਾ ਹੈ ਕਿ ਪਹਿਲੇ ਬੁੱਲੇ ਨਾਲ ਹੀ ਵੱਡੇ ਦਰੱਖ਼ਤ ਛੋਟਿਆਂ ਨੂੰ ਉਖਾੜ ਦਿੰਦੇ ਹਨ।

ਬਾਂਸਾਂ ਦਾ ਵੱਡਾ ਬਨ ਹੋਵੇ, ਆਈ ਹੋਈ ਹਨੇਰੀ ਦੁਆਰਾ ਵੱਡੇ ਵੱਡੇ ਬੁੱਲਿਆਂ ਨਾਲ ਕੁਝ ਬਾਂਸ ਪਰਸਪਰ ਰਗੜ ਖਾ ਉਨ੍ਹਾਂ ਵਿੱਚੋਂ ਅਗਨੀ ਪੈਦਾ ਹੋ ਸਾਰੇ ਬਨ ਨੂੰ ਹੀ ਦਗਧ ਕਰ ਦਿੰਦੀ ਹੈ ਅਤੇ ਬਾਂਸਾਂ ਦਾ ਭਰਿਆ ਹੋਇਆ ਬਨ ਇਕ ਖਿਨ ਵਿਚ ਹੀ ਸੜ ਕੇ ਸੁਆਹ ਹੋ ਜਾਂਦਾ ਹੈ। ਸਮੁੰਦਰ ਦੀਆਂ ਲਹਿਰਾਂ ਦੁਆਰਾ ਵੀ ਪੈਦਾ ਹੋਈ ਜੱਠਰਾਗਨ ਅਗਨੀ ਵੇਖੀ ਜਾ ਸਕਦੀ ਹੈ।

ਸੰਸਾਰ ਭਰ ਵਿਚ ਜਿੰਨਾ ਵੀ ਸੰਗੀਤ ਅਲਾਪਿਆ ਜਾ ਰਿਹਾ ਹੈ, ਉਹ ਸਾਰੇ ਦਾ ਸਾਰਾ ਹੀ ਇਕ ਰਗੜ ਦਾ ਹੀ ਕ੍ਰਿਸ਼ਮਾ ਹੈ। ਜਿਵੇਂ ਧਰੂਅ, ਘਸੀਟ, ਰਗੜ, ਚੋਟ ਜਾਂ ਪ੍ਰਹਾਰ ਰਾਹੀਂ ਸੰਗੀਤ ਸਾਰੀ ਦੁਨੀਆ ਨੂੰ ਆਪਣੀ ਵੱਲ ਮੋਹਿਤ ਕਰ ਰਿਹਾ ਹੈ। ਜਿਸ ਕਰਕੇ ਗਲੇ ਦੁਆਰਾ ਵੀ ਉਹ ਸੰਗੀਤ ਪੈਦਾ ਹੋ ਸਕਦਾ ਹੈ, ਜਿਹੜਾ ਕਿ ਕਹਿਣ ਸੁਣਨ ਤੋਂ ਬਾਹਰ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਕਲਗੀਧਰ ਸਾਹਿਬ ਜੀ ਨੇ ਆਪਣੇ ਧਨੁਸ਼ ਰਾਹੀਂ ਇਕ ਇਹੋ ਜਿਹਾ ਅਰਧ-ਚੰਦਰਮੁਖੀ ਤੀਰ ਛੋੜਿਆ ਸੀ, ਉਸ ਤੀਰ ਦੀ ਧੁਨਕਾਰ ਦੀ ਆਵਾਜ਼ ਸੁਣ ਸਵਰਗ ਦੇ ਸਾਰੇ ਦੇਵਤਿਆਂ ਨੇ ਆ ਕੇ ਸ੍ਰੀ ਗੁਰੂ ਜੀ ਦੇ ਚਰਨਾਂ ਉਪਰ ਨਮਸਕਾਰ ਕੀਤੀ ਅਤੇ ਆਗਿਆ ਲੈ ਕੇ ਰਿਵਾਲਸਰ ਤੋਂ ਆਪੋ ਆਪਣੀਆਂ ਪੁਰੀਆਂ ਵਿਚ ਚਲੇ ਗਏ ਸਨ। ਉਸ ਇਕ ਹੀ ਤੀਰ ਦੇ ਅੰਦਰ ਅੱਡੋ-ਅੱਡਰੀਆਂ ਪੁਰੀਆਂ ਨੂੰ ਸੰਦੇਸ਼, ਵੱਖਰੇ-ਵੱਖਰੇ ਦੇਸ਼ਾਂ ਦੇ ਰਾਗ ਵੱਖੋ-ਵੱਖਰੀਆਂ ਸੁਰਾਂ ਅੰਦਰ ਭਿੰਨ-ਭਿੰਨ ਆਵਾਜ਼ਾਂ ਦੇ ਰਹੇ ਸਨ।

ਤੀਰ ਇਕ ਰਾਗ ਅਨੇਕ, ਤੀਰ ਇਕ ਆਵਾਜ਼ਾਂ ਅਨੇਕ, ਤੀਰ ਇਕ ਸੰਦੇਸ਼ ਅਨੇਕ, ਤੀਰ ਇਕ ਤੀਰ ਦਰਸ਼ਨ ਅਨੇਕ। ਸੋ ਜਿਥੇ ਮਹਾਂਰਥੀ ਅਰਜਨ ਤੀਰ ਰਾਹੀਂ ਬਜਰ ਗਿਰਾ ਸਕਦੇ ਹਨ ਜਿਥੇ ਉਹ ਅਗਨੀ ਵਰ੍ਹਾ ਸਕਦੇ ਹਨ, ਜਿਥੇ ਬਾਰਸ਼ ਪਵਾ ਸਕਦੇ ਹਨ; ਉਥੇ ਉਹ ਇਕ ਸੰਗੀਤ ਦਾ ਤੀਰ ਧਨੁਸ਼ ਰਾਹੀਂ ਤਿਆਗਦਿਆਂ ਹੋਇਆਂ ਜਿਤਨੇ ਸ਼ਹੀਦ ਮੈਦਾਨੇ ਜੰਗ ਵਿਚ ਪਏ ਹੁੰਦੇ ਸਨ, ਉਤਨੀਆਂ ਹੀ ਸੰਗੀਤ ਧੁਨਾਂ ਇਕੱਲੇ-ਇਕੱਲੇ ਮੁਰਦੇ ਨੂੰ ਮੁਰਜੀਤ ਕਰਨ ਵਿਚ ਸ਼ਕਤੀਆਂ ਰੱਖਦੀਆਂ ਸਨ।

